# ਕੱਤਕ ਕਿ ਵਿਸਾਖ

ਕਰਮ ਸਿੰਘ ਹਿਸਟੋਰੀਅਨ

www.PunjabiLibrary.com

# ਜਾਣ-ਪਛਾਣ

ਸ੍ਰੀ ਮਾਨ ਸਰਦਾਰ ਕਰਮ ਸਿੰਘ ਜੀ ਪਰਸਿੱਧ ਸਿੱਖ ਹਿਸਟੋਰੀਅਨ ਦੇ ਨਾਮ ਤੋਂ ਸਿੱਖ ਪੰਥ ਦਾ ਬੱਚਾ ਜਾਣੂ ਹੈ, ਸੰਗਤਾਂ ਨੂੰ ਇਨ੍ਹਾਂ ਦੀ ਜਾਣ-ਪਛਾਣ ਕਰਾਣ ਦੀ ਉੱਕੀ ਲੋੜ ਨਹੀਂ ਪਰ ਆਪ ਦੇ ਸੰਖੇਪ ਜੀਵਨ, ਆਪ ਸਬੰਧੀ ਪਰਸਿੱਧ ਵਿਦਵਾਨਾਂ ਦੀਆਂ ਰਾਵਾਂ ਅਤੇ ਆਪ ਦੀ ਪਰਸਿੱਧ ਪੁਸਤਕ "ਕੱਤਕ ਕਿ ਵਿਸਾਖ ?" ਸਬੰਧੀ ਕੁਝ ਨ ਕੁਝ ਚਾਨਣਾ ਪਾਣਾ ਜ਼ਰੂਰੀ ਹੈ।

ਸਰਦਾਰ ਕਰਮ ਸਿੰਘ ਜੀ ਦਾ ਜਨਮ ਮਾਝੇ ਦੇ ਮਸ਼ਹੂਰ ਪਿੰਡ ਝਬਾਲ ਵਿਚ ਮਾਰਚ ਸੰ: ੧੮੮੪ ਈ: ਨੂੰ ਹੋਇਆ। ਆਪ ਦੇ ਪਿਤਾ ਸਰਦਾਰ ਝੰਡਾ ਸਿੰਘ ਜੀ ਰਹਿਤ ਬਹਿਤ ਵਿਚ ਪੱਕੇ, ਗੁਰਬਾਣੀ ਦੇ ਰਸੀਏ ਤੇ ਪ੍ਰੇਮੀ ਸਿੱਖ ਸਨ, ਅਤੇ ਅੰਗਰੇਜ਼ੀ ਫ਼ੌਜ ਵਿਚ ਨੌਕਰ ਸਨ।

ਸ: ਕਰਮ ਸਿੰਘ ਜੀ ਦਾ ਪਹਿਲਾ ਨਾਮ ਮਹਿਰਾਜ ਸਿੰਘ ਸੀ, ਆਪ ਨੇ ਸੰਤ ਅਤਰ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ ਤਾਂ ਆਪ ਦਾ ਨਾਮ ਬਦਲਿਆ ਗਿਆ।

ਆਪ ਨੂੰ ਮੁੱਢ ਤੋਂ ਹੀ ਵਿਦਿਆ ਪੜ੍ਹਨ ਤੇ ਖੋਜ ਕਰਨ ਦਾ ਬੜਾ ਸ਼ੌਕ ਸੀ। ਮਿਡਲ ਤਾਂ ਆਪ ਨੇ ਆਪਣੇ ਪਿੰਡ ਝਬਾਲ ਵਿਚ ਹੀ ਪਾਸ ਕਰ ਲਿਆ ਸੀ। ਫਿਰ ਤਰਨ ਤਾਰਨ ਵਿਚ ਐਨਟਰੈਨਸ ਪਾਸ ਕਰਕੇ ਖ਼ਾਲਸਾ ਕਾਲਜ ਵਿਚ ਦਾਖਲ ਹੋ ਗਏ। ਇਥੇ ਆਪ ਨੂੰ ਸਿੱਖ ਇਤਿਹਾਸ ਦੀ ਖੋਜ ਦੀ ਇਤਨੀ ਲਗਨ ਲਗ ਗਈ ਕਿ ਆਪ ਪੜ੍ਹਾਈ ਵਿਚੇ ਹੀ ਛੱਡ ਕੇ ਸਿੱਖ ਇਤਿਹਾਸ ਦਾ ਮਸਾਲਾ ਇਕੱਠਾ ਕਰਨ ਨਿਕਲ ਤੁਰੇ। ਪੰਜਾਬ ਦੇ ਪਿੰਡ ਪਿੰਡ ਫਿਰ ਕੇ ਆਪ ਨੇ ਬਿਰਧ ਸੱਜਣਾਂ ਪਾਸੋਂ ਸਿੱਖ ਰਾਜ ਦੇ ਹਾਲ ਪੁੱਛੇ ਤੇ ਲਿਖ ਲਏ। ਇਸ ਕਾਰਜ ਵਿਚ ਆਪ ਨੂੰ ਬੜੀਆਂ ਤਕਲੀਫ਼ਾਂ ਪਈਆਂ ਤੇ ਕਈ ਵੇਰ ਆਪਣੀ ਜਾਨ ਨੂੰ ਵੀ ਖਤਰੇ ਵਿਚ ਪਾਣਾ ਪਿਆ।

ਪੰਜਾਬ ਦਾ ਦੌਰਾ ਕਰਕੇ ਫਿਰ ਆਪ ਬਗ਼ਦਾਦ ਗਏ ਤਾਂ ਜੋ ਗੁਰੂ ਨਾਨਕ ਸਾਹਿਬ ਜੀ ਦੀ ਪੱਛਮ ਯਾਤਰਾ ਦੇ ਹਾਲ ਇਕੱਠੇ ਕਰਨ। ਆਪ ਕਈ ਸ਼ਹਿਰਾਂ ਨਗਰਾਂ ਵਿਚ ਫਿਰ ਕੇ ਬਹੁਤ ਸਾਰੀ ਖੋਜ ਕਰਕੇ ਵਾਪਸ ਆਏ।

ਵਾਪਸ ਆਕੇ ਸਭ ਤੋਂ ਪਹਿਲੀ ਪੁਸਤਕ ਆਪ ਨੇ "ਬੰਦਾ ਬਹਾਦਰ" ਲਿਖੀ ਹੈ। ਸਿੱਖੀ ਇਤਿਹਾਸ ਵਿਚ ਇਤਿਹਾਸਕ ਖੋਜ ਦੇ ਢੰਗ ਨਾਲ ਲਿਖੀ ਹੋਈ ਇਹ ਪਹਿਲੀ ਪੁਸਤਕ ਸੀ। ਇਸਦੇ ਮਗਰੋਂ ਆਪ ਨੇ "ਕਤਕ ਕਿ ਵਿਸਾਖ" ਨਾਮੀ ਪੁਸਤਕ ਲਿਖੀ।



www.PunjabiLibrary.com

ਜੇ ਆਪ ਇਸ ਵੇਲੇ ਕਿਸੇ ਪੰਥਕ ਸਭਾ ਸੁਸਾਇਟੀ ਵੱਲੋਂ ਸਿੱਖ ਇਤਿਹਾਸ ਦੇ ਕੰਮ ਤੇ ਲਾ ਲਏ ਜਾਂਦੇ ਤਾਂ ਹੁਣ ਤਕ "ਸਿਖ ਇਤਿਹਾਸ" ਸੰਪੂਰਨ ਤੌਰ ਤੇ ਲਿਖਿਆ ਗਿਆ ਹੋਂਦਾ, ਪਰ ਆਪ ਦੀ ਕਦਰ ਨਾ ਪਈ। ਆਪ ਨੂੰ ਆਪਣੇ ਗੁਜ਼ਾਰੇ ਲਈ ਕੋਈ ਕੰਮ ਕਾਰ ਕਰਨ ਦਾ ਫ਼ਿਕਰ ਲਗ ਪਿਆ। ਪਹਿਲਾਂ ਆਪ ਨੇ ਸਰਗੋਧੇ ਵਿਚ ਸ: ਅਮਰ ਸਿੰਘ ਵਾਸੂ ਨਾਲ ਰਲਕੇ ਕੰਮ ਸ਼ੁਰੂ ਕੀਤਾ, ਫਿਰ ਪਟਿਆਲੇ ਸਟੇਟ ਹਿਸਟੋਰੀਅਨ ਲਗ ਗਏ। ਪਟਿਆਲੇ ਵਿਚ ਹੀ ਆਪ ਨੇ "ਚਿਤਰ ਪਰਕਾਸ਼ਕ ਕੰਪਨੀ" ਜਾਰੀ ਕਰਕੇ ਸਿਖ ਇਤਿਹਾਸ ਦੀਆਂ ਤਸਵੀਰਾਂ ਬਣਵਾਣ, ਛਪਵਾਣ ਤੇ ਵੇਚਣ ਦਾ ਕੰਮ ਸ਼ੁਰੂ ਕਰ ਦਿੱਤਾ। ਇਹ ਕੰਮ ਵੀ ਰਿੜ੍ਹ ਪਿਆ ਸੀ, ਪਰ ਆਪ ਨੂੰ ਖੇਤੀ ਬਾੜੀ ਕਰਨ ਦੀ ਮੁੱਢ ਤੋਂ ਲਗਨ ਲਗੀ ਹੋਈ ਸੀ, ਸੁ ਆਪ ਨੇ ਪਹਿਲਾਂ ਪਤਾਰਸੀ, ਫਿਰ ਯੂ. ਪੀ. ਵਿਚ ਜ਼ਮੀਨ ਪ੍ਰਾਪਤ ਕਰਕੇ ਬੜੇ ਵੱਡੇ ਪੈਮਾਨੇ ਤੇ ਖੇਤੀ-ਬਾੜੀ ਸ਼ੁਰੂ ਕਰ ਦਿੱਤੀ। ਖੇਤੀ-ਬਾੜੀ ਦੇ ਝੰਬੇਲਿਆਂ ਵਿਚ ਪਿਆਂ ਹੋਇਆਂ ਵੀ ਆਪ ਨੇ ਇਤਿਹਾਸਕ ਖੋਜ ਦਾ ਕੰਮ ਨਾ ਛਡਿਆ। ਹਿੰਦੁਸਤਾਨ ਭਰ ਦੀਆਂ ਲਾਇਬਰੇਰੀਆਂ ਗਾਹ ਮਾਰੀਆਂ, ਜਿਥੇ ਵੀ ਸਿੱਖ ਇਤਿਹਾਸ ਸਬੰਧੀ ਕਿਸੇ ਪੁਸਤਕ ਦਾ ਪਤਾ ਲਗਾ, ਆਪ ਓਥੇ ਪੁੱਜੇ। ਪੁਸਤਕ ਪੜ੍ਹੀ, ਖ਼ਰੀਦ ਲਈ ਜਾਂ ਨਕਲ ਕਰਵਾ ਲਈ। ਆਪ ਦਾ ਇਰਾਦਾ ਇਹ ਸੀ ਕਿ ਆਪਣੇ ਪਰਵਾਰ ਦੇ ਤੇ ਆਪਣੇ ਗੁਜ਼ਾਰੇ ਲਈ ਪੱਕੀ ਆਮਦਨ ਦਾ ਬੰਦੋਬਸਤ ਕਰਕੇ ਅਟੰਕ ਹੋ ਕੇ ਬੇਫ਼ਿਕਰੀ ਨਾਲ ਇਤਿਹਾਸ ਦਾ ਕੰਮ ਕੀਤਾ ਜਾਵੇ। ਪਰ ਵਾਹਿਗੁਰੂ ਨੂੰ ਇਹ ਮਨਜ਼ੂਰ ਨਾ ਸੀ। ਲਗਾਤਾਰ ਸਰੀਰਕ ਤੇ ਦਿਮਾਗੀ ਕੰਮ ਨੇ ਆਪ ਦੀ ਅਰੋਗਤਾ ਵਿਗਾੜ ਦਿੱਤੀ ਸੀ, ਆਪ ਕੁਝ ਕੁਝ ਬੀਮਾਰ ਰਹਿਣ ਲੱਗ ਪਏ ; ਅਗਸਤ ੧੯੩੦ ਨੂੰ ਆਪ ਬੁਖਾਰ ਨਾਲ ਸਖ਼ਤ ਬੀਮਾਰ ਪੈ ਗਏ। ਤਪਦਿਕ ਵੀ ਆਪ ਨੂੰ ਹੋਇਆ ਹੋਇਆ ਸੀ, ਮਲੇਰੀਏ ਵਿਚ ਫਿਰ ਨਮੂਨੀਆਂ ਵੀ ਹੋ ਗਿਆ। ਆਪ ਨੂੰ ਤਰਨ ਤਾਰਨ ਲਿਆਂਦਾ ਗਿਆ, ਹਰ ਤਰ੍ਹਾਂ ਵਾਹ ਲਾਕੇ ਇਲਾਜ ਕੀਤਾ ਗਿਆ ਪਰ ਕੋਈ ਪੇਸ਼ ਨਾ ਗਈ। ਆਖ਼ਰ ੧੦ ਸਤੰਬਰ ੧੯੩੦ ਈ: ਨੂੰ ਆਪ ਅਕਾਲ ਚਲਾਣਾ ਕਰ ਗਏ।

ਆਪ ਨੇ ਕਈ ਪੁਸਤਕਾਂ ਲਿਖੀਆਂ ਜਿਨ੍ਹਾਂ ਵਿਚੋਂ ਹੇਠਾਂ ਲਿਖੀਆਂ ਛਪੀਆਂ ਹਨ :—

(੧) ਬੰਦਾ ਬਹਾਦਰ, (2) ਕਤਕ ਕਿ ਵਿਸਾਖ, (੩) ਹਰਨਾਮ ਕੌਰ, (੪) ਸਦਾ ਕੌਰ, (੫) ਬੰਦਾ ਕੌਨ ਥਾ ? (੬) ਮਹਾਰਾਜਾ ਆਲਾ ਸਿੰਘ, (੭) ਗੁਰਪੁਰਬ ਨਿਰਣੈ, (੮) ਅਮਰ ਖ਼ਾਲਸਾ, (੯) ਪੰਜਾਬੀ ਰੀੜਰਾਂ। ਆਪ ਦੇ ਕਈ ਲਿਖੇ ਹੋਏ ਖਰੜੇ ਹਾਲਾਂ ਅਣਛਪੇ ਪਏ ਹਨ। ਫੁਲਵਾੜੀ ਵਿਚ ਸਿੱਖ ਇਤਿਹਾਸ ਸਬੰਧੀ ਆਪ ਦੇ ਕਈ ਲੇਖ ਨਿਕਲਦੇ ਰਹੇ। ਸਭ ਤੋਂ ਪਰਸਿੱਧ ਤੇ ਮਸ਼ਹੂਰ ਕੰਮ ਆਪ ਦਾ ਫੁਲਵਾੜੀ ਦਾ "ਸਿੱਖ ਇਤਿਹਾਸ ਨੰਬਰ" ਪਰਕਾਸ਼ਤ ਕਰਨਾ ਹੈ। ਆਪ ਨੇ ਸਿੱਖ ਇਤਿਹਾਸਕ ਸੁਸਾਇਟੀ ਵੀ ਖੜੀ ਕੀਤੀ ਪਰ ਆਪ ਦੇ ਚਲਾਣਾ ਕਰ ਜਾਣ ਕਰਕੇ ਇਹ ਚਲ ਨਾ ਸਕੀ।

ਸਰਦਾਰ ਕਰਮ ਸਿੰਘ ਜੀ ਵਿਚ ਸੱਚੇ ਇਤਿਹਾਸਕਾਰਾਂ ਵਾਲੇ ਗੁਣ ਸਨ, ਆਪ ਵਿਚ ਜਿਥੇ ਖੋਜ ਦਾ ਤੇ ਸਚ ਝੂਠ ਨਿਖੇੜਨ ਦਾ ਮਾਦਾ ਸੀ ਓਥੇ ਸਚ ਨੂੰ ਪ੍ਰਗਟ ਕਰਨ ਦੀ

ਬੇਹੱਦ ਦਲੇਰੀ ਸੀ। ਆਪ ਲੋਕਾਂ ਦੀ ਨਰਾਜ਼ਗੀ ਜਾਂ ਪਰਸੰਨਤਾ ਦੀ ਪਰਵਾਹ ਨਹੀਂ ਕਰਿਆ ਕਰਦੇ ਸਨ। ਆਪ ਨੂੰ ਜੋ ਇਤਿਹਾਸਕ ਗਲਤੀਆਂ ਮਲੂਮ ਹੋਣ ਉਹ ਪ੍ਰਗਟ ਕਰਣੋਂ ਰਤਾ ਨਹੀਂ ਝਕਿਆ ਕਰਨੇ ਸਨ। ਆਪ ਦੇ ਚਲਾਣੇ ਮਗਰੋਂ ਆਪ ਸਬੰਧੀ ਪੰਥ ਦੇ ਆਗੂਆਂ ਤੇ ਵਿਦਵਾਨਾਂ ਨੇ ਹੇਠਾਂ ਲਿਖੀਆਂ ਰਾਵਾਂ ਪਰਗਟ ਕੀਤੀਆਂ :—

ਸਰਦਾਰ ਬ: ਸ: ਕਾਹਨ ਸਿੰਘ ਜੀ ਨਾਭਾ :—

"ਸਰਦਾਰ ਕਰਮ ਸਿੰਘ ਜੀ ਦੀ ਥਾਂ ਲੈਣ ਵਾਲਾ ਮੇਰੀ ਨਜ਼ਰ ਵਿਚ ਪੰਥ ਵਿਚ ਕੋਈ ਸਜਣ ਵੀ ਨਹੀਂ ਜੱਚਦਾ॥"

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਅੰਮ੍ਰਿਤਸਰ :—

"ਸਰਦਾਰ ਕਰਮ ਸਿੰਘ ਜੀ ਨੇ ਸਿੱਖ ਇਤਿਹਾਸ ਨੂੰ ਸਚ ਤੇ ਖੜੇ ਹੋ, ਹਮਦਰਦੀ ਵਿਚ ਰਹਿਕੇ ਅਤੇ ਫਿਰ ਅਨਿਆਇ ਤੋਂ ਡਰਕੇ ਜੋ ਕੁਝ ਪਾਇਆ ਸੀ ਉਹ ਅਤਿਅੰਤ ਕੀਮਤੀ ਸੀ, ਕਾਸ਼ ਉਸਨੂੰ ਉਹ ਆਪਣੇ ਜੀਵਨ ਵਿਚ ਸਾਰਾ ਲਿਖ ਜਾਂਦੇ।"

ਪ੍ਰੋਫੈਸਰ ਜੋਧ ਸਿੰਘ ਜੀ ਐਮ. ਏ :—

"ਮੈਨੂੰ ਇਹ ਕਹਿਣੋਂ ਸੰਗ ਨਹੀਂ ਕਿ ਉਹ (ਸ: ਕਰਮ ਸਿੰਘ ਜੀ) ਸਿੱਖਾਂ ਦੇ ਪਹਿਲੇ ਇਤਿਹਾਸਕਾਰ ਸਨ।......੩੦ ਸਾਲ ਉਸੇ ਇਸ਼ਕ ਨਾਲ ਫਿਰ ਕੋਈ ਸਿੱਖ ਇਤਿਹਾਸ ਦੀ ਖੋਜ ਦਾ ਕੰਮ ਕਰੇ ਤਾਂ ਭਾਈ ਕਰਮ ਸਿੰਘ ਜੀ ਦੀ ਪਦਵੀ ਨੂੰ ਪੂਜੇ।"

ਪ੍ਰੋਫੈਸਰ ਤੇਜਾ ਸਿੰਘ ਜੀ ਐਮ. ਏ :—

"ਸ: ਕਰਮ ਸਿੰਘ ਜੀ ਸਿੱਖਾਂ ਵਿਚ ਪਹਿਲੇ ਇਤਿਹਾਸਕਾਰ ਹੋਏ ਹਨ ਜਿਨ੍ਹਾਂ ਨੇ ਸਿੱਖ ਇਤਿਹਾਸ ਨੂੰ ਇਤਿਹਾਸ ਦੀ ਸ਼ਕਲ ਵਿਚ ਲਿਖਣ ਦਾ ਯਤਨ ਕੀਤਾ ਹੈ। ਜਿਤਨੀ ਖੋਜ; ਜਿਤਨੀ ਮਿਹਨਤ ਇਨ੍ਹਾਂ ਨੇ ਕੀਤੀ ਹੈ, ਅਗੇ ਕਿਸੇ ਨਹੀਂ ਕੀਤੀ। ਇਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਇਸੇ ਕੰਮ ਦੇ ਅਰਪਣ ਕਰ ਦਿੱਤੀ ਸੀ।"

ਮਿ: ਐਨ. ਐਸ. ਸੰਧੂ ਐਮ. ਏ. :—

"ਸਰਦਾਰ ਕਰਮ ਸਿੰਘ ਹੁਰਾਂ ਵਿਚ ਪੂਰਨ ਖੋਜੀਆਂ ਵਾਲੇ ਸਾਰੇ ਗੁਣ ਸਨ। ਆਪ ਦੀ ਹਿੰਮਤ; ਆਪ ਦੀ ਮੇਹਨਤ ਆਪ ਦਾ ਹੌਂਸਲਾ ਅਤੇ ਇਤਿਹਾਸ ਦੇ ਖੋਜ ਦੀ ਵਿਚਾਰ-ਸ਼ਕਤੀ ਕਿਸੇ ਹੋਰ ਸਿੱਖ ਵਿਚ ਮਿਲਣੀ ਮੁਸ਼ਕਲ ਹੈ।"

ਲਾਲਾ ਧਨੀ ਰਾਮ ਜੀ 'ਚਾਤ੍ਰਿਕ' :—

"ਆਪ ਦਾ ਸਮਾਜਕ ਜੀਵਨ ਬੜਾ ਹੀ ਮਿੱਠਾ ਤੇ ਉੱਚਾ ਸੀ। ਆਪ ਅਵਲ ਦਰਜੇ ਦੇ ਹਸਮੁਖੇ, ਸਾਫ਼ ਕਹਿਣ ਵਾਲੇ ਤੇ ਬੇਤਅੱਸਬ ਸਨ। ਹਠ ਆਪ ਵਿਚ ਨਾਮ ਮਾਤਰ ਵੀ ਨਹੀਂ ਸੀ।"

ਸ: ਗੰਡਾ ਸਿੰਘ ਜੀ ਕੇਵਲ :—

"ਸਰਦਾਰ ਕਰਮ ਸਿੰਘ ਸਚਮੁੱਚ ਉਹ ਸੱਚਾ ਤੇ ਸੁੱਚਾ ਬੰਦਾ ਸੀ ਕਿ ਜੋ 'ਕਰਮ' ਉਸ

ਦੇ ਦਿਲ ਉਪਜਦਾ, ਓਹ ਹੀ 'ਕਰਮ' ਹਰ ਵੇਲੇ ਉਸ ਦੀ ਜ਼ਬਾਨ ਤੇ ਹੁੰਦਾ ਤੇ ਉਸੇ ਕਰਮ ਨੂੰ ਕਰਮ ਵਿਚ ਲਿਆਉਣ ਲਈ ਕਰਮ ਕਰਦਾ ਸੀ ।......ਸਚਮੁੱਚ ਸਰਦਾਰ ਕਰਮ ਸਿੰਘ ਜੀ ਦੀ ਮੌਤ ਨਾਲ ਸਿੱਖ ਇਤਿਹਾਸ ਦਾ ਇਕ ਬਹੁਮੁੱਲਾ ਖਜ਼ਾਨਾ ਲੁੱਟਿਆ ਗਿਆ ਹੈ"

"ਪ੍ਰੋਫ਼ੈਸਰ ਸ਼ੇਰ ਸਿੰਘ ਜੀ ਗਿਆਨੀ ਐਮ. ਏ. :—

"ਸਰਦਾਰ ਕਰਮ ਸਿੰਘ ਸੀ ਇਤਿਹਾਸ ਲਈ ਸਾਂਚਾ ਬਣਾ ਗਏ ਹਨ । ਉਹ ਆਪ ਨਮੂਨਾ ਦੇ ਕੇ ਨੀਂਹ ਰੱਖ ਗਏ ਹਨ ।......ਮੈਂ ਤਾਂ ਇਹ ਕਹਾਂਗਾ ਕਿ ਉਨ੍ਹਾਂ ਵਲੋਂ ਖੋਜ, ਪੜਤਾਲ, ਨੁਕਤਾਚੀਨੀ ਤੇ ਵਿਚਾਰ ਨੂੰ ਇਤਿਹਾਸ ਵਿਚ ਥਾਂ ਦੇਣਾ ਉਨ੍ਹਾਂ ਸਿੱਖ ਇਤਿਹਾਸ ਦੇ ਅਸਲ ਅਰਥਾਂ ਵਿਚ ਮੋਢੀ ਦੀ ਪਦਵੀ ਦੇਂਦਾ ਹੈ ।"

ਪ੍ਰੋਫ਼ੈਸਰ ਗੁਰਮੁਖ ਨਿਹਾਲ ਸਿੰਘ ਜੀ ਐਮ. ਏ. :—

"ਸਰਦਾਰ ਕਰਮ ਸਿੰਘ ਜੀ ਨੇ ਆਪਣਾ ਸਾਰਾ ਜੀਵਨ ਹੀ ਪੰਥ ਸੇਵਾ ਵਿਚ ਅਰਪਨ ਕਰ ਦਿੱਤਾ ਸੀ ਅਤੇ ਉਨ੍ਹਾਂ ਨੇ ਬੜੀ ਮਿਹਨਤਾਂ ਤੇ ਘਾਲਾਂ ਨਾਲ ਥਾਂ ਥਾਂ ਫਿਰ ਕੇ ਸਿੱਖ ਇਤਿਹਾਸ ਦਾ ਮਸਾਲਾ ਇਕੱਠਾ ਕੀਤਾ ।"

ਸੰਤ ਜਵਾਲਾ ਸਿੰਘ ਜੀ ਪਟਿਆਲਾ :—

ਮੈਂ ਅਪਣੀ ਸਾਰੀ ਉਮਰ ਦੇ ਇਤਿਹਾਸਕ ਤਜਰਬੇ ਦੇ ਆਧਾਰ ਤੇ ਦਾਹਵਾ ਕਰਦਾ ਹਾਂ ਕਿ ਸਰਦਾਰ ਕਰਮ ਸਿੰਘ ਜੀ ਦਾ ਦਰਜਾ ਸੰਸਾਰ ਦੇ ਅਤੀ ਉੱਚ ਦਰਜੇ ਦੇ ਇਤਿਹਾਸਕਾਰਾਂ ਦੇ ਬਰਾਬਰ ਸੀ ।"

ਬਾਵਾ ਬੁੱਧ ਸਿੰਘ ਜੀ ਸੁ: ਇੰਨਜੀਨੀਅਰ :—

"ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ ਨੂੰ ਇਤਿਹਾਸਕ ਖੋਜ ਦੀ ਲਗਨ ਸੀ ਤੇ ਉਨ੍ਹਾਂ ਨੇ ਸਾਰੀ ਉਮਰ ਸਚੇ ਇਤਿਹਾਸ ਲਈ ਮਸਾਲਾ ਇਕੱਠਾ ਕਰਨ ਵਿਚ ਗੁਜ਼ਾਰੀ ।"

ਲਾਲਾ ਰਾਮਰੰਦ ਜੀ ਮਨਚੰਦਾ ਐਡਵੋਕੇਟ :—

"ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ ਇਕ ਸੱਚਾ ਇਤਿਹਾਸ-ਖੋਜੀ ਸੀ ।"

ਸ: ਸੂਰਤ ਸਿੰਘ ਜੀ 'ਜੋਗੀ' ਬੀ. ਏ. ਬੀ. ਟੀ. :—

"ਆਪ ਬੜੇ ਧੀਰਜ ਵਾਲੇ ਤੇ ਡੂੰਘੀ ਸੋਚ ਵਾਲੇ ਸਨ । ਆਪ ਵਿਚ ਉਹ ਸਭੋ ਗੁਣ ਸਨ ਜੋ ਕਿ ਇਕ ਸਚੇ ਇਤਿਹਾਸਕਾਰ ਵਿਚ ਹੋਣੇ ਚਾਹੀਦੇ ਹਨ ।"

# ਕੱਤਕ ਕਿ ਵਿਸਾਖ

ਇਹ ਪੁਸਤਕ ਆਪ ਨੇ 'ਬੰਦਾ ਬਹਾਦਰ' ਤੋਂ ਮਗਰੋਂ ਲਿਖੀ ਸੀ। ਇਸ ਵਿਚ ਆਪ ਨੇ ਨਾ ਕੇਵਲ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜਨਮ ਦੀ ਹੀ ਖੋਜ ਕੀਤੀ ਹੈ, ਪਈ ਇਹ ਕੱਤਕ ਵਿਚ ਹੋਇਆ ਜਾਂ ਵਿਸਾਖ ਵਿਚ; ਬਲਕਿ ਆਪਨੇ ਭਾਈ ਬਾਲੇ ਦੀ ਸਾਰੀ ਜਨਮਸਾਖੀ ਨੂੰ ਪੜਚੋਲਿਆ ਹੈ, ਅਤੇ ਜਨਨ ਸਾਖੀ ਦੀਆਂ ਆਪਣੀਆਂ ਗਵਾਹੀਆਂ ਨਾਲ ਸਾਬਤ ਕੀਤਾ ਹੈ ਕਿ ਏਹ ਬਿਲਕੁਲ ਬਣਾਉਟੀ ਹੈ। ਉਨ੍ਹਾਂ ਦਿਨਾਂ ਵਿਚ ਲੋਕਾਂ ਦੀ ਭਾਈ ਬਾਲੇ ਦੀ ਜਨਮ ਸਾਖੀ ਉਤੇ ਬੜੀ ਸ਼ਰਧਾ ਸੀ। ਗੁਰਦਵਾਰਿਆਂ ਵਿਚ ਇਸ ਦੀ ਕਥਾ ਹੋਇਆ ਕਰਦੀ ਸੀ। ਸਰਦਾਰ ਕਰਮ ਸਿੰਘ ਜੀ ਦਾ ਉਸ ਜਨਮ ਸਾਖੀ ਨੂੰ ਬਣਾਉਟੀ ਪਰਗਟ ਕਰਨਾ ਬੜੀ ਭਾਰੀ ਦਲੇਰੀ ਦਾ ਕੰਮ ਸੀ। "ਕੱਤਕ ਕਿ ਵਿਸਾਖ" ਨਾਮੀ ਪੁਸਤਕ ਚੀਫ਼ ਖ਼ਾਲਸਾ ਦੀਵਾਨ ਨੇ ਪਰਕਾਸ਼ਤ ਕਰਵਾਈ ਸੀ, ਪਰ ਪਤਾ ਨਹੀਂ ਕਿਉਂ ਛੇਤੀ ਹੀ ਉਸਦੀ ਵਿਕਰੀ ਬੰਦ ਕਰ ਦਿੱਤੀ ਗਈ। ਅਸੀਂ ਬੜੇ ਚਿਰ ਤੋਂ ਇਸ ਦੀ ਕਾਪੀ ਤਲਾਸ਼ ਕਰ ਰਹੇ ਸਾਂ ਪਰ ਕਿਤੋਂ ਨਹੀਂ ਸੀ ਲੱਭਦੀ। ਆਖ਼ਰ ਨੂੰ ਸਰਦਾਰ ਗੁਰਬਖਸ਼ ਸਿੰਘ ਜੀ ਬਾਗ਼ਬਾਨਪੁਰਾ ਨੇ ਬੜੀ ਕਿਰਪਾ ਦਵਾਰਾ ਆਪਣੀ ਲਾਇਬਰੇਰੀ ਵਿਚੋਂ ਇਕ ਕਾਪੀ ਸਾਨੂੰ ਦਿੱਤੀ। ਇਹ ਪੁਸਤਕ ਇੱਡੀ ਖੋਜ ਭਰੀ ਤੇ ਵਿਚਾਰ ਭਰੀ ਹੈ ਕਿ ਇਕ ਵੇਰਾਂ ਇਸਨੂੰ ਹਰ ਇਕ ਖੋਜੀ ਤੇ ਹਰ ਇਕ ਸਿੱਖ ਨੂੰ ਜ਼ਰੂਰ ਪੜ੍ਹਨੀ ਚਾਹੀਦੀ ਹੈ। ਹੋ ਸਕਦਾ ਹੈ ਕਿ ਕਈ ਸੱਜਨ ਸਰਦਾਰ ਕਰਮ ਸਿੰਘ ਜੀ ਦੀ ਸਾਰੀ ਖੋਜ ਨਾਲ ਪੂਰੀ ਸੰਮਤੀ ਨਾ ਰੱਖਣ, ਪਰ ਇਸ ਗੱਲ ਤੋਂ ਕਿਸੇ ਨੂੰ ਇਨਕਾਰ ਨਹੀਂ ਹੋਵੇਗਾ ਕਿ "ਕੱਤਕ ਕਿ ਵਿਸਾਖ" ਲਿਖਕੇ ਸਰਦਾਰ ਕਰਮ ਸਿੰਘ ਜੀ ਨੇ ਬੜੀ ਬਹੁ-ਮੁੱਲੀ ਸੇਵਾ ਕੀਤੀ ਹੈ, ਅਤੇ ਖੋਜ-ਵਿਚਾਰ ਕਰਨ ਦੀ ਸੜਕ ਬਣਾ ਦਿਤੀ ਹੈ। ਸਾਨੂੰ ਭਰੋਸਾ ਹੈ ਕਿ ਸੱਜਨ ਜਨ ਇਸ ਪੁਸਤਕ ਨੂੰ ਪੂਰਨ ਵਿਚਾਰ ਨਾਲ ਪੜ੍ਹਣਗੇ ਅਤੇ ਲੇਖਕ ਦੀ ਘਾਲ ਤੇ ਮੇਹਨਤ ਦੀ ਕਦਰ ਪਾਣਗੇ।

—ਹੀਰਾ ਸਿੰਘ "ਦਰਦ"

1 ਅਗਸਤ, 1932

ਐਡੀਟਰ "ਫੁਲਵਾੜੀ" ਲਾਹੌਰ

## ੧ਓ ਅਕਾਲ ਸਹਾਇ ॥

ਸ੍ਰੀ ਮਾਨ ਸਰਬ ਗੁਣ ਖਾਨ ਭਾਈ ਕਰਮ ਸਿੰਘ ਜੀ ਜੋਗ ਫਤਹੇ ਸ੍ਰੀ ਵਾਹਿਗੁਰੂ ਜੀ ਕੀ ਪਰਵਾਣ ਹੋਵੇ । ਪੁਸਤਕ 'ਕੱਤਕ ਵਿਸਾਖ' ਨਾਮ ਆਪ ਵਲੋਂ ਮੇਰੇ ਪਾਸ ਪੁੱਜਾ, ਆਪ ਨੇ ਜੋ ਰਾਇ ਮੰਗੀ ਹੈ ਸੋ ਮੇਰੀ ਰਾਇ ਪੰਥ ਦੀ ਰਾਇ ਦੇ ਅੰਦਰ ਹੀ ਹੈ, ਆਪ ਦੀ ਕੋਸ਼ਿਸ਼ ਸ਼ਲਾਘਾ ਦੇ ਜੋਗ ਹੈ, ਪ੍ਰੰਤੂ ਪੰਥ ਦੇ ਮਾਨੇ ਹੋਏ ਪ੍ਰਾਚੀਨ ਪਰਚੱਲਤ ਪੁਸਤਕ ਦਾ ਸਰਬਥਾ ਖੰਡਨ ਪੰਥ ਵਿਚ ਰੌਲਾ-ਘਚੋਲਾ ਪੈ ਜਾਣ ਦਾ ਡਰ ਹੈ, ਔਰ ਫ਼ਾਇਦਾ ਲੱਭਾ ਹੈ ਨਹੀਂ । ਜੇ ਕੋਈ ਤਰਕ-ਬਾਜ਼ ਅਨਮਤੀ ਜਨਮ ਸਾਖੀ ਦੀਆਂ ਕਹਾਣੀਆਂ ਨੂੰ ਨਿਰਮੂਲਕ ਯਾ ਗੱਪਾਂ ਦੱਸੇ ਤਾਂ ਹਿੰਦੂ ਪੁਰਾਣ, ਮੁਹੰਮਦੀ ਹਦੀਸਾਂ, ਈਸਾਈ, ਅੰਜੀਲ, ਤੌਰੇਤ ਵਗੈਰਾ ਨੂੰ ਪੜ੍ਹ ਦੇਖੇ, ਸਭ ਦੇ ਘਰ ਵਿਚ ਅੰਧੇਰਾ ਢੋਈਦਾ ਹੈ, ਫੇਰ ਸਾਧਕ ਬਾਧਕ ਤਾਂ ਸਭ ਨੂੰ ਮੰਨਣੀ ਪੈਂਦੀ ਹੈ । ਹੋਰ ਜਿੱਕੂੰ ਇਕ ਬਾਲੇ ਦਾ ਨਾਮ ਭਾਈ ਗੁਰਦਾਸ ਜੀ ਨੇ ਨਹੀਂ ਲਿਖਿਆ, ਸਿੱਖਾਂ ਦੀ ਫ਼ੈਰਿਸਤ ਵਿਚ ਹੋਰ ਭੀ ਬਹੁਤੇ ਪ੍ਰਸਿੱਧ ਸਿੱਖ ਭਾਈ ਭਗਤੂ, ਬਹਿਲੋ, ਬੂੰਦੜ, ਦਿਆਲਾ ਵਗੈਰਾ ਨਹੀਂ ਲਿਖੇ, ਅਪਰਸਿੱਧ ਬਹੁਤੇ ਲਿਖੇ ਹਨ, ਏਸ ਕਰਕੇ ਸਾਫ਼ ਨਹੀਂ ਲਿਖਿਆ (ਗੁਰਮੁਖ ਬਾਲ ਸੁਭਾਇ ਉਦਾਸੀ) । ਛੰਦ ਵਿਚ ਲਘੂ ਦੀਰਘ, ਦੀਰਘ ਲਘੂ ਵਰਤਿਆ ਜਾਂਦਾ ਹੈ, ਹੋਰ ਜੇ ਉਲਾਦ ਵਾਲੇ ਹੀ ਸਿਖ ਹੋਏ ਮੰਨੇ ਜਾਣ ਤਾਂ ਪੰਜਾਂ ਪਿਆਰਿਆਂ ਦੀ ਸੰਤਾਨ ਨਹੀਂ, ਪਰ ਮੰਨੇ ਜਾਂਦੇ ਹਨ, ਹੋਏ ਠੀਕ ਹਨ । ਜਿਸ ਪੱਖ ਨੂੰ ਜਿਤਾਉਣਾ ਹੁੰਦਾ ਹੈ ਉਸ ਦੀਆਂ ਜੁਕਤੀਆਂ ਪ੍ਰਮਾਨ ਬਹੁਤ ਤੇ ਨਿਸੇਧੀ ਦੇ ਭੀ ਬਹੁਤ ਮਿਲਦੇ ਹਨ । ਮਸੰਦ ਤੀਸਰੇ ਗੁਰੂ ਸਾਹਿਬ ਜੀ ਦੇ ਵੇਲੇ ਭੀ ਕਾਇਮ ਹੋਏ ਹਨ। ਹੁਣ ਸਿੱਟਾ ਇਹ ਹੈ ਜੇਕਰ ਪੰਥ ਜਨਮ ਸਾਖੀ ਦੇ ਖੰਡਨ ਵਿਚ ਫ਼ਾਇਦਾ ਸਮਝਦਾ ਹੈ ਤਾਂ ਜੋ ਕੁਝ ਆਪ ਨੇ ਲਿਖਿਆ ਹੈ ਸਭ ਦਰੁਸਤ ਹੈ, ਮੈਨੂੰ ਭੀ ਮਨਜ਼ੂਰ ਹੈ ।

੫ ਚੇਤ<br>
ਸੰ: ੧੯੬੯

ਆਪ ਦਾ ਧੰਨਵਾਦੀ<br>
**ਗਿਆਨੀ ਗਿਆਨ ਸਿੰਘ**

www.PunjabiLibrary.com

ੴ ਸਤਿਗੁਰ ਪ੍ਰਸਾਦਿ ॥

# ਕੱਤਕ ਕਿ ਵਿਸਾਖ ?

—— o ——

## ੧—ਸਿੱਖ ਇਤਿਹਾਸ ਸਾਡੀ ਘਾਉਲ

ਅੱਜ ਕਲ੍ਹ ਰੋਸ਼ਨੀ ਦੇ ਸਮੇਂ ਹਰਿਕ ਕੌਮ ਆਪਣੇ ਸੁਧਾਰ ਦਾ ਜਤਨ ਕਰ ਰਹੀ ਹੈ। ਮੁਸਲਮਾਨ, ਈਸਾਈ ਅਤੇ ਬੁਧ ਆਦਿ ਮਤਾਂ ਦੇ ਲੋਕ ਦਿਨ ਦੂਣੀ ਰਾਤ ਚੌਣੀ ਉੱਨਤੀ ਕਰ ਰਹੇ ਹਨ, ਪਰ ਇਕ ਸਿੱਖ ਕੌਮ ਹੈ ਜੋ ਉਹਨਾਂ ਦੇ ਨਾਲ ਨਾਲ ਨਹੀਂ ਤੁਰ ਰਹੀ। ਭਾਵੇਂ ਕਿਹਾ ਜਾ ਸਕਦਾ ਹੈ ਕਿ ਵਿਤੋਂ ਵੱਧ ਕੇ ਜਤਨ ਕੀਤਾ ਜਾ ਰਿਹਾ ਹੈ, ਪਰ ਇਹ ਵੀ ਸੱਚ ਹੈ ਕਿ ਅਜੇ ਤੀਕ ਅਸੀਂ ਦੂਜੀਆਂ ਕੌਮਾਂ ਦੇ ਨਾਲ ਨਾਲ ਤੁਰਨ ਦੀ ਸਮਰੱਥਾ ਨਹੀਂ ਰੱਖਦੇ। ਹੋਰ ਗੱਲਾਂ ਨੂੰ ਛੱਡ ਕੇ ਕੇਵਲ ਇਤਿਹਾਸ ਨੂੰ ਹੀ ਲੈ ਲਵੋ ਤਾਂ ਪਤਾ ਲਗ ਜਾਵੇਗਾ ਕਿ ਅਸੀਂ ਇਸ ਅਤਿ ਲੋੜੀਂਦੇ ਉੱਦਮ ਵਿਚ ਹੀ ਗੁਆਂਢੀ ਕੌਮਾਂ ਨਾਲੋਂ ਕਿੰਨੇ ਪਿੱਛੇ ਹਾਂ।

ਇਹ ਇਕ ਮੰਨੀ—ਪਰਮੰਨੀ ਗੱਲ ਹੈ ਕਿ ਹਰ ਕੌਮ ਦੇ ਇਤਿਹਾਸ ਵਿਚ ਵਾਧੇ ਘਾਟੇ ਮੁੱਢ ਤੋਂ ਹੀ ਹੁੰਦੇ ਚਲੇ ਆਏ ਹਨ। ਇਸ ਤਰ੍ਹਾਂ ਦੀ ਅਦਲਾ-ਬਦਲੀ ਕਰਨ ਵਾਲਿਆਂ ਦੀ ਨੀਤ ਜਾਂ ਤਾਂ ਇਹ ਰਹੀ ਹੈ ਕਿ ਸਾਰੇ ਇਤਿਹਾਸ ਨੂੰ ਸਮੇਂ ਦੀ ਦਸ਼ਾ ਦੇ ਅਨੁਸਾਰ ਕੀਤਾ ਜਾਵੇ, ਅਰ ਜਾਂ ਕਿਸੇ ਖਾਸ ਪ੍ਰਯੋਜਨ-ਸਿੱਧੀ ਲਈ ਉਸ ਵਿਚ ਬਹੁਤ ਸਾਰੀਆਂ ਮਨਘੜਤ ਗੱਲਾਂ ਵਾੜੀਆਂ ਜਾਣ। ਪਹਿਲਾ ਕੰਮ ਉਹ ਆਦਮੀ ਕਰਦੇ ਹਨ ਜੋ ਚਿਤੋਂ ਬੁਰਾ ਨਹੀਂ ਚਿਤਵਦੇ ਅਤੇ ਦੂਜਾ ਕੰਮ ਬਾਹਲਾ ਉਹ ਕਰਦੇ ਹਨ ਜੋ ਉਸ ਇਤਿਹਾਸ ਵਾਲੀ ਕੌਮ ਦੇ ਆਚਰਣ ਨੂੰ ਕਿਸੇ ਖਾਸ ਪਹਿਲੂ ਵਲੋਂ ਨੀਵਾਂ ਕਰਨਾ ਚਾਹੁੰਦੇ ਹਨ। ਪਰ ਇਹ ਜ਼ਰੂਰ ਹੈ ਕਿ ਇਨ੍ਹਾਂ ਦੋਹਾਂ ਹਾਲਤਾਂ ਵਿਚ ਜਿਸ ਨੂੰ ਅਸਲ ਤੇ ਸ਼ੁਧ ਇਤਿਹਾਸ ਕਿਹਾ ਜਾਂਦਾ ਹੈ ਉਹ ਨਹੀਂ ਰਹਿੰਦਾ, ਕੋਈ ਖਾਸ ਗੱਲ ਵਧ ਹੋ ਜਾਂਦੀ ਹੈ ਅਤੇ ਕੋਈ ਘੱਟ।

ਏਸ ਅਸੂਲ ਦੀ ਪ੍ਰੋੜ੍ਹਤਾ ਯਹੂਦੀ, ਈਸਾਈ ਅਤੇ ਮੁਸਲਮਾਨ ਆਦਿ ਮਤਾਂ ਦੇ ਧਰਮ

ਪੁਸਤਕਾਂ ਤੇ ਇਤਿਹਾਸਾਂ ਤੋਂ ਹੁੰਦੀ ਹੈ । ਕੂਏਨਨ ਸਾਹਿਬ ਅਤੇ ਵੈਲ-ਹੌਜੀਨ ਸਾਹਿਬ ਨੇ ਯਹੂਦੀਆਂ ਦੀ ਧਰਮ-ਪੁਸਤਕ ਜਾਂ ਇਤਿਹਾਸ ਦੀ ਹਰਿਕ ਕਿਤਾਬ ਨੂੰ ਅਸੀਰੀਆ ਬਾਬਲ ਅਤੇ ਮਿਸਰ ਦੇ ਪੁਰਾਣੇ ਸਿੱਕਿਆਂ ਦੀ ਸਹਾਇਤਾ ਨਾਲ ਪੜਤਾਲਿਆ ਹੈ, ਆਪਣੀ ਖੋਜ ਦੁਆਰਾ ਹਰ ਪੁਸਤਕ ਦੇ ਵਾਧੇ ਘਾਟੇ ਦੇ ਥਾਂ-ਥਿਤੇ ਦੱਸੇ ਹਨ ਅਤੇ ਸਿੱਧ ਕੀਤਾ ਹੈ ਕਿ 'ਪੁਰਾਣਾ ਅਹਿਦ ਨਾਮਾ' ਨਾਮੀ ਪੁਸਤਕ ਜੋ ਅੱਜ ਕਲ੍ਹ ਪਰਚੱਲਤ ਹੈ, ਇਹ ਉਹ ਨਹੀਂ ਜੋ ਸਭ ਤੋਂ ਪਹਿਲਾਂ ਲਿਖੀ ਅਥਵਾ ਸੁਣਾਈ ਗਈ ਸੀ । ਇਨ੍ਹਾਂ ਦੋਹਾਂ ਖੋਜੀਆਂ ਦੇ ਖੋਜ ਦਾ ਤੱਤ ਇਕ ਪਾਦਰੀ ਇਸ ਤਰਾਂ ਦਸਦਾ ਹੈ :—'ਇਸਰਾਈਲ, ਦੇ ਇਤਿਹਾਸ ਲਈ ਸਾਡੀਆਂ ਪਰਮਾਣੀਕ ਪੁਸਤਕਾਂ 'ਪੁਰਾਣੇ ਅਹਿਦ-ਨਾਮੇ' ਦੀਆਂ ਕਿਤਾਬਾਂ ਹੀ ਹਨ । ਸਾਡੇ ਮੰਦ ਭਾਗਾਂ ਨੂੰ ਕੋਈ ਕਿਤਾਬ ਸਾਡੇ ਤੀਕ ਆਪਣੀ ਪਹਿਲੀ ਸ਼ਕਲ ਵਿਚ ਨਹੀਂ ਪਹੁੰਚੀ, ਇਹਨਾ ਨੂੰ ਪਹਿਲੇ ਇਤਿਹਾਸਕਾਰਾਂ ਨੇ ਵਧਾ ਘਟਾ ਛੱਡਿਆ ਹੈ ਤੇ ਇਹਨਾਂ ਇਤਿਹਾਸਕਾਰਾਂ ਦਾ ਪ੍ਰਯੋਜਨ ਇਹਨਾਂ ਅਸਲੀ ਗੱਲਾਂ ਨੂੰ ਠੀਕ ਠੀਕ ਦੱਸਣਾ ਨਹੀਂ ਸੀ ਜਿਤਨਾ ਕਿ ਉਹਨਾਂ ਉੱਤੇ ਰੰਗ ਚੜ੍ਹਾਉਣਾ ਸੀ, ਤਾਂ ਜੋ ਇਸ ਢੰਗ ਨਾਲ ਖਾਸ ਉਹਨਾਂ ਦੇ ਸਮੇਂ ਦੇ ਆਦਮੀ ਧਾਰਮਕ ਸਿਖਿਆ ਚੰਗੀ ਲੈ ਸਕਣ । ਇਸੇ ਮਤਲਬ ਦੇ ਸਿੱਧ ਕਰਨ ਵਾਸਤੇ ਉਹ ਐਸਾ ਵਧਾ ਘਟਾ ਜਾਂ ਤਬਦੀਲੀ ਕਰਨੋਂ ਰਤਾ ਵੀ ਨਹੀਂ ਝਿਜਕੇ, ਜਿਸ ਨਾਲ ਕਿ ਉਹ ਪੁਸਤਕ ਉਹਨਾਂ ਦੇ ਆਪਣੇ ਆਸ਼ੇ ਨਾਲ ਮਿਲ ਜਾਵੇ । 'ਪੁਰਾਣੇ ਅਹਿਦ-ਨਾਮੇ' ਦੀਆਂ ਇਤਿਹਾਸਕ ਕਿਤਾਬਾਂ ਦੀ ਤਹਿ ਵਿਚ ਪਈਆਂ ਪਹਿਲੀਆਂ ਕਿਤਾਬਾਂ ਨੂੰ ਮੁੜ ਪ੍ਰਾਪਤ ਕਰਨ ਲਈ ਸਾਨੂੰ ਪਿਛਲੀਆਂ ਪਾਈਆਂ ਗੱਲਾਂ ਕੱਢ ਦੇਣ, ਕੱਢੀਆਂ ਹੋਈਆਂ ਪਾਉਣ, ਅਤੇ ਬੁੱਲ੍ਹਾਂ ਨੂੰ ਠੀਕ ਕਰਨ ਦੀ ਲੋੜ ਹੈ । ਭਾਵੇਂ ਪਹਿਲਾਂ ਪਹਿਲ ਤਾਂ ਇਹ ਅਸੰਭਵ ਜਾਪੇ ਪਰ ਹੇਠਲੀਆਂ ਤਿੰਨ ਗੱਲਾਂ ਨਾਲ ਬਹੁਤ ਕੁਝ ਸੌਖ ਹੋ ਜਾਂਦਾ ਹੈ' । (ਅੰਗੇ ਉਹ ਤਿੰਨ ਗੱਲਾਂ ਹਨ)—

ਇਹ ਗੱਲ ਯਹੂਦੀਆਂ ਵਿਚ ਹੀ ਨਹੀਂ, ਈਸਾਈਆਂ ਵਿਚ ਇਸ ਤੋਂ ਵੀ ਵਧ ਹਨੇਰ-ਚੋਦੇਂ ਹੈ ਹਜ਼ਰਤ ਈਸਾ ਦੇ ਮਗਰੋਂ ਹੀ ਹੋਰ ਹੋਰ ਆਦਮੀਆਂ ਨੇ ਮਨਘੜਤ ਬਾਰਾਂ ਅੰਜੀਲਾਂ ਬਾਰਾਂ ਸ਼ਾਗਿਰਦਾਂ ਦੇ ਨਾਉਂ ਤੇ ਬਣਾ ਦਿਤੀਆਂ । ਆਪਣੇ ਸ਼ਹੀਦਾਂ ਦੀ ਗਿਣਤੀ ਵਧਾਣ ਲਈ ਬਦੋ-ਬਦੀ ਸਮੇਂ ਦੇ ਬਾਦਸ਼ਾਹਾਂ ਨੂੰ ਜ਼ਾਲਮ ਅਤੇ ਅਨਿਆਈਂ ਬਣਾ ਦਿੱਤਾ, ਦਾਰਸ਼ਨਿਕ ਸੈਨੀਕਾ ਨੂੰ ਸੇਂਟ ਪਾਲ ਦਾ ਚੇਲਾ ਸਿੱਧ ਕਰਨ ਵਾਸਤੇ ਪਾਦਰੀਆਂ ਨੇ ਸੈਂਕੜੇ ਚਿੱਠੀਆਂ ਮਨਘੜਤ ਹੀ ਲਿਖ ਕੇ ਕਿਤਾਬਾਂ ਵਿਚ ਦਰਜ ਕਰ ਲਈਆਂ । ਆਰਮੀਨੀਅਨ ਚਰਚ ਨੂੰ ਆਪਣੇ ਨਾਲ ਮਿਲਾਉਣ ਵਾਸਤੇ ਚੌਧਵੀਂ ਸਦੀ ਈਸਵੀ ਵਿਚ ਪੋਪ ਬੋਨੀਫੇਸ ਅਠਵੇਂ ਨੇ ਮਨਘੜਤ ਲਿਖਤਾਂ ਬਣਾ ਲਈਆਂ ਜਿਨ੍ਹਾਂ ਵਿਚ ਦਸਿਆ ਕਿ ਆਰਮੀਨੀਅਨ ਅਤੇ ਜੋਰਜੀਅਨ ਵਡੇਰ ਚੌਥੀ ਸਦੀ ਈਸਵੀ ਦੇ ਆਰੰਭ ਵਿਚ ਪੋਪ ਸਿਲਵੈਸਟਰ ਦੇ ਤਾਬਿਆ ਹੋ ਚੁਕੇ ਹਨ । ਇਸੇ ਤਰ੍ਹਾਂ ਅੱਜ ਕਲ੍ਹ ਦੀ ਪਰਚੱਲਤ ਅੰਜੀਲ ਦਾ 'ਨਵਾਂ ਅਹਿਦ-ਨਾਮਾ' ਵੀ ਉਹ ਅਸਲ ਪੁਸਤਕ ਨਹੀਂ ਹੈ, ਜੋ ਪਹਿਲਾਂ ਪਹਿਲ ਲਿਖਿਆ ਗਿਆ ਸੀ । ਬਹੁਤ ਸਾਰੀਆ ਗੱਲਾਂ ਕੱਢੀਆਂ ਅਤੇ ਬਹੁਤੀਆਂ ਪਾਈਆਂ ਗਈਆਂ, ਸਭ ਮੰਨਦੇ ਹਨ ।

ਚਾਰ ਸ਼ਾਗਿਰਦਾਂ ਦੀਆਂ ਲਿਖਤਾਂ ਉਹਨਾਂ ਦੀਆਂ ਨਹੀਂ ਹਨ ਜਿਨ੍ਹਾਂ ਦੇ ਨਾਉਂ ਤੇ ਉਹ ਅੱਜ ਕਲ ਸਦੀ ਦੀਆਂ ਹਨ, ਸਗੋਂ ਕਿਸੇ ਹੋਰਸ ਹੱਥ ਨੇ ਲਿਖ ਕੇ ਉਹਨਾਂ ਦੇ ਨਾਵਾਂ ਤੇ ਚਲਾ ਦਿੱਤੀਆਂ ਹਨ, ਇਸ ਮਤ ਦੀਆਂ ਕਿਤਾਬਾਂ ਵਿਚ ਏਤਨਾ ਰੌਲਾ ਹੈ ਕਿ ਅੱਜ ਕਲ੍ਹ ਦੇ ਇਕ ਉੱਘੇ ਵਲਾਇਤ ਦੇ ਵੱਡੇ ਪਾਦਰੀ ਦੀ ਸੰਮਤੀ ਮੂਜਬ ਪੰਜਵੀਂ ਸਦੀ ਈਸਵੀ ਤੱਕ ਦੀਆਂ ਲਿਖੀਆਂ ਪੁਸਤਕਾਂ ਮਨਘੜਤ ਲਿਖਤਾਂ ਨਾਲ ਸਿਰੋਂ ਪੈਰਾਂ ਤੀਕ ਭਰੀਆਂ ਹੋਈਆਂ ਹਨ ।

ਪਰ ਮੁਸਲਮਾਨ ਕੌਮ ਦੀਆਂ ਕਿਤਾਬਾਂ ਵਿਚ ਸਭ ਤੋਂ ਵਧਕੇ ਹੇਰ-ਫੇਰ ਹੋਇਆ ਹੈ । ਕੌਣ ਨਹੀਂ ਜਾਣਦਾ ਕਿ ਲਿਖਾਰੀਆਂ ਨੇ ਬੀਬੀ ਆਇਸ਼ਾਂ ਸਬੰਧੀ ਕੀ ਕੀ ਅਨੱਰਥ ਮਾਰੇ ਹਨ । ਬੀਬੀ ਜ਼ੈਨਬ ਦੇ ਵਿਆਹ ਸਬਧੀ ਕੀ ਕੁਝ ਲਿਖਿਆ ਹੈ । ਲੌਂਡੀਆਂ ਦੀ ਗਿਣਤੀ ਕਿਸ ਤਰ੍ਹਾਂ ਵਧਾਈ ਹੈ ਅਤੇ ਮਨਘੜਤ ਗੱਲਾਂ ਕਿਸ ਤਰ੍ਹਾਂ ਵਾੜੀਆਂ ਹਨ ! ਵਾਕਦੀ ਤਾਰੀਖ ਬਾਬਤ ਤਾਂ ਇਹ ਫ਼ਤਵਾ ਹੀ ਲੱਗ ਚੁੱਕਾ ਹੈ ਕਿ ਇਸ ਦਾ ਪਰਮਾਣ ਕਿਧਰੇ ਨਹੀਂ ਮੰਨਿਆ ਜਾਵੇਗਾ, ਹਾਲਾਂ ਕਿ ਇਹ ਬਹੁਤ ਪੁਰਾਣੀ ਤਾਰੀਖ ਮੁਸਲਮਾਨਾਂ ਦੀ ਹੈ । ਹੱਮਾਦ ਲਿਖਦਾ ਹੈ ਕਿ ਫ਼ਿਰਕਾ ਜ਼ਨਾਦਕੀਆਂ ਨੇ ਚੌਦਾਂ ਹਜ਼ਾਰ ਹਦੀਸਾਂ ਆਪ ਘੜ ਲਈਆਂ ਸਨ । ਵਜ਼ਾਹ ਨੇ ਆਪ ਮੰਨਿਆ ਹੈ ਕਿ ਚਾਰ ਹਜ਼ਾਰ ਹਦੀਸਾ ਮੈਂ ਆਪ ਬਣਾਈਆਂ ਹਨ । ਸੁੰਨੀਆਂ ਨੇ ਸ਼ੀਇਆਂ ਨੂੰ ਨੀਚਾ ਵਿਖਾਣ ਲਈ ਇਨ੍ਹਾਂ ਦੇ ਇਮਾਮਾਂ ਨੇ ਬੁਰਾ ਲਿਖਿਆ ਅਤੇ ਸ਼ੀਇਆਂ ਨੇ ਸੁੰਨੀਆਂ ਦਾ ਦਿਲ ਦੁਖਾਣ ਵਾਸਤੇ ਇਹਨਾਂ ਦੇ ਖਲੀਫ਼ਿਆਂ ਦੀ ਗਤ ਬਣਾਈ । ਪਰ ਵਾਧੇ ਦੀ ਗੱਲ ਇਹ ਹੈ ਕਿ ਆਪਣੇ ਕਥਨ ਨੂੰ ਪਰਮਾਣੀਕ ਬਣਾਣ ਲਈ ਆਪਣੇ ਆਸ਼ੇ ਨੂੰ ਹਜ਼ਰਤ ਮੁਹੰਮਦ ਜੀ ਦੇ ਮੂੰਹੋਂ ਨਿਕਲਿਆ ਹੋਇਆ ਸਿੱਧ ਕੀਤਾ । ਕਈਆਂ ਨੇ ਹਦ ਦਰਜੇ ਦੀ ਸ਼ਰਧਾ ਦੇ ਕਾਰਨ ਨਵੀਆਂ ਗੱਲਾਂ ਆਪਣੇ ਨਬੀ ਕਰੀਮ ਵੱਲ ਲਾਉਣੀਆਂ ਆਰੰਭੀਆਂ ਅਤੇ ਜਿਸ ਤਰ੍ਹਾਂ ਯਹੂਦੀ ਤੇ ਇਸਾਈ ਆਪਣੇ ਆਪਣੇ ਵੱਡਿਆਂ ਦੀਆਂ ਕਲਪਤ ਕਰਾਮਾਤਾਂ ਦਸਦੇ ਸਨ, ਮੁਸਲਮਾਨਾਂ ਨੇ ਵੀ ਉਨ੍ਹਾਂ ਦੇ ਮੁਕਾਬਲੇ ਤੇ ਉਹ ਉਹ ਅਕਲੋਂ ਪਰੇਰੀਆਂ ਗੱਲਾਂ ਲਿਖੀਆਂ ਜਿਨ੍ਹਾਂ ਦਾ ਖ਼ਾਬ-ਖਿਆਲ ਵੀ ਰਸੂਲ ਕਰੀਮ ਦੇ ਸਮੇਂ ਵਿਚ ਨਹੀਂ ਸੀ.............................। ਸ਼ੀਇਆਂ ਨੇ ਆਪਣਾ ਨਿਰਭਰ ਐਹਲ ਬੈਂਤ ਉਤੇ ਰਖਿਆ ਅਤੇ ਉਹਨਾਂ ਦੀ ਉਪਮਾ ਵਿਚ ਅਜੇਹੀਆਂ ਅਕਲੋਂ ਪਰੇਰੀਆਂ ਗੱਲਾਂ ਘੜੀਆਂ ਕਿ ਉਹਨਾਂ ਬਜ਼ੁਰਗਾਂ ਨੂੰ ਆਪਣੇ ਜੀਉਂਦਿਆਂ ਉਨ੍ਹਾਂ ਦਾ ਖਿਆਲ ਵੀ ਨਾ ਆਇਆ ਹੋਵੇ । ਏਸੇ ਤਰ੍ਹਾਂ ਸੁੰਨੀਆਂ ਨੇ ਆਪਣੇ ਇਮਾਮਾਂ ਨੂੰ ਭਾਂਤ ਭਾਂਤ ਦੀਆਂ ਕਰਾਮਾਤਾਂ ਨਾਲ ਲੱਦ ਦਿਤਾ ਅਤੇ ਜਿਤਨੀਆਂ ਅਕਲ ਪਰੇਰੀਆਂ ਗੱਲਾਂ ਇਕ ਪੜ੍ਹਿਆ ਆਦਮੀ ਘੜ ਸਕਦਾ ਹੈ, ਸਭ ਘੜੀਆਂ ਅਰ ਉਹਨਾਂ ਦਾ ਸੰਬੰਧ ਅਜਿਹੇ ਬਜ਼ੁਰਗਾਂ ਨਾਲ ਪਾਇਆ ਜੇਹੜੇ ਸੱਚ ਮੁੱਚ ਹੀ ਬੇਗੁਨਾਹ ਸਨ ਤੇ ਜਿਨ੍ਹਾਂ ਨੂੰ ਅਜਿਹੇ ਕੰਮਾਂ ਨਾਲ ਕੋਈ ਵੀ ਵਾਸਤਾ ਨਹੀਂ ਸੀ । ਪੰਜ ਸੌ ਵਰ੍ਹਿਆਂ ਪਿਛੋਂ ਰਥ ਦਾ ਦਰਿਆ ਵਿਚੋਂ ਕੱਢਣਾ ਅਤੇ ਅਜ਼ਰਾਈਲ ਦੀ ਧੌਣ ਉਤੇ ਥੱਪੜ ਮਾਰ ਕੇ ਰੂਹਾਂ ਦੀ ਥੈਲੀ ਉਸ ਪਾਸੋਂ ਖੋਹ ਲੈਣੀ ਕੁਝ

ਘੱਟ ਗੱਲਾਂ ਨਹੀਂ ਸਨ ! ਇਕ ਕਵੀ ਦਾ ਬੇਲਗਾਮ ਖਿਆਲ ਅਤੇ ਇਕ ਚਿੱਤ੍ਰਕਾਰ ਦੀ ਆਪ-ਹੁਦਰੀ ਲਿਖਣ ਵੀ ਅਜੇਹੀ ਵਡਿਆਈ ਦੀ ਤਸਵੀਰ ਨਹੀਂ ਖਿੱਚ ਸਕਦੀ......। ਅਸਲੀ ਕਰਾਮਾਤ ਦਾ ਖਿਆਲ ਦਿਲਾਂ ਤੋਂ ਕਦੋ ਦਾ ਉਡ ਗਿਆ । ਬਸ ਇਹੋ ਹੀ ਕਰਾਮਾਤ ਰਹਿ ਗਈ ਕਿ ਸੂਰਜ ਨੂੰ ਇਕ ਘੰਟੇ ਜਾਂ ੩ ਘੰਟਿਆਂ ਤੀਕ ਇਸ ਲਈ ਖੜ੍ਹਾ ਕਰ ਛਡਿਆ ਕਿ ਹਜ਼ਰਤ ਅਲੀ ਜੀ ਦੀ ਲੌਂਢੇ ਵੇਲੇ ਦੀ ਨਿਮਾਜ਼ ਕਜ਼ਾ ਹੁੰਦੀ ਸੀ । ਜਬਰਾਈਲ ਅਸਮਾਨੋਂ ਇਕ ਲਿਖਤ ਲੈ ਕੇ ਉਤਰਿਆ ਅਤੇ ਉਸ ਉਤੇ ਹਜ਼ਰਤ ਜੀ ਦੀਆਂ ਮੋਹਰਾਂ ਕਰਵਾਈਆਂ, ਜਿਸ ਦੇ ਅਰਥ ਇਹ ਸਨ ਕਿ ਹਜ਼ਰਤ ਇਮਾਮ ਹੁਸੈਨ ਦਾ ਕਰਬਲਾ ਵਿਚ ਸ਼ਹੀਦ ਹੋਣਾ ਸਾਨੂੰ ਮਨਜ਼ੂਰ ਹੈ। ਹਜ਼ਰਤ ਅਲੀ ਜੀ ਨੇ ਇਕ ਖੂਹ ਵਿਚ ਉਤਰਕੇ ਸੋ ਜਾਂ ਕਈ ਹਜ਼ਾਰ ਜਾਂ ਕਈ ਲੱਖ ਜਿੰਨ੍ਹਾਂ ਨੂੰ ਕਤਲ ਕੀਤਾ । ਕਰਬਲਾ ਦੇ ਮੈਦਾਨ ਵਿਚ ਜਿੰਨ੍ਹਾ ਦਾ ਬਾਦਸ਼ਾਹ ਕਈ ਲੱਖ ਲਸ਼ਕਰ ਨਾਲ ਹਜ਼ਰਤ ਇਮਾਮ ਹੁਸੈਨ ਦੀ ਸਹਾਇਤਾ ਲਈ ਹਾਜ਼ਰ ਹੋਇਆ, ਪਰ ਆਪ ਨੇ ਸਹਾਇਤਾ ਮਨਜ਼ੂਰ ਨਾ ਕੀਤੀ । ਦੱਰਾ ਖੈਬਰ ਨੂੰ ਹਜ਼ਰਤ ਅਲੀ ਨੇ ਆਪਣੇ ਇਕ ਹੱਥ ਨਾਲ ਉਠਾ ਲਿਆ । ਅਸਮਾਨੋਂ ਰੋਜ਼ ਖਾਣੇ ਦੇ ਥਾਲ ਭਰੇ ਭਰਾਏ ਉਤਰਦੇ ਸਨ, ਆਦਿ...............। ਇਕ ਹੋਰ ਥਾਂ ਆਪ ਹਦੀਸਾਂ ਵਿਚ ਪਈ ਹਨੇਰ-ਚੌਂਦੇਂ ਦਾ ਜ਼ਿਕਰ ਕਰਦੇ ਕਰਦੇ ਲਿਖਦੇ ਹਨ ਕਿ 'ਜੇਕਰ ਇਹਨਾਂ ਹਦੀਸਾਂ ਨੂੰ ਹਜ਼ਰਤ ਮੁਹੰਮਦ ਜੀ ਦੇ ਅੱਗੇ ਪੇਸ਼ ਕਰਨ ਦੀ ਕੋਈ ਸੂਰਤ ਨਿਕਲ ਆਵੇ ਤਾਂ ਹਜ਼ਾਰ ਵਿਚੋਂ ਵੱਡੇ ਔਖ ਨਾਲ ਇਕ ਸਾਖੀ ਸੱਚੀ ਨਿਕਲੇਗੀ ।'

ਇਹ ਕੇਵਲ ਵੰਨਗੀ ਮਾਤਰ ਇਕ ਬੰਨੇ ਦਾ ਹਾਲ ਦਸਿਆ ਗਿਆ ਹੈ, ਨਹੀਂ ਤਾਂ ਜੋ ਜੋ ਅਨੱਰਥ ਉਤਲੀਆਂ ਕੌਮਾਂ ਦੇ ਇਤਿਹਾਸ ਆਦਿ ਪੁਸਤਕਾਂ ਵਿਚ ਹੋਏ ਹਨ ਉਹ ਪੁਸਤਕਾਂ ਦੇ ਪੜ੍ਹਨ ਵਾਲੇ ਨੂੰ ਹੀ ਮਲੂਮ ਹੋ ਸਕਦੇ ਹਨ । ਇਤਨੇ ਸਾਰੇ ਲੇਖ ਦਾ ਮਤਲਬ ਇਹ ਸੀ ਕਿ ਜੇਹੜੀਆਂ ਕੌਮਾਂ ਮੁੱਢ ਤੋਂ ਹੀ ਆਪਣੇ ਸਮਾਚਾਰ ਆਪ ਲਿਖਦੀਆਂ ਆਈਆਂ ਹਨ, ਜਦ ਉਹਨਾਂ ਦੀਆਂ ਤਾਰੀਖਾਂ ਅਤੇ ਪੁਸਤਕਾਂ ਦਾ ਇਹ ਹਾਲ ਹੈ, ਤਾਂ ਆਪ ਸੋਚੋ ਕਿ ਸਾਡਾ ਕੀ ਹਾਲ ਹੋਵੇਗਾ, ਜਿੰਨ੍ਹਾਂ ਨੂੰ ਇਤਿਹਾਸ ਦੀ ਕਦਰ ਹੀ ਨਹੀਂ ਹੈ । ਇਹ ਤਾਂ ਜ਼ਰੂਰ ਹੈ ਕਿ ਜਿਸ ਤਰ੍ਹਾਂ ਹੋਰਨਾਂ ਕੌਮਾਂ ਦੇ ਇਤਿਹਾਸ ਆਦਿ ਪੁਸਤਕਾਂ ਵਿਚ ਵਾਧੇ ਘਾਟੇ ਹੁੰਦੇ ਆਏ ਹਨ, ਇਸੇ ਤਰ੍ਹਾਂ ਸਾਡੇ ਵਿਚ ਵੀ ਹੋਏ ਹੋਣਗੇ, ਪਰ ਘਾਟੇ-ਵੰਦੀ ਗੱਲ ਇਹ ਹੈ ਕਿ ਹੋਰ ਕੌਮਾਂ ਨੇ ਤਾਂ ਜਤਨ ਕਰ ਕੇ ਵਾਧੇ ਘਾਟੇ ਲੱਭ ਕੇ ਆਪੋ ਆਪਣੇ ਇਤਿਹਾਸ ਸੋਧ ਲਏ ਅਤੇ ਇਸ ਵੇਲੇ ਸਚਾਈ ਦੇ ਨੇੜੇ ਨੇੜੇ ਜਾਪਦੇ ਹਨ, ਪਰ ਇਕ ਸਿੱਖ ਕੌਮ ਹੈ ਜੋ ਜਾਣਦੀ ਹੈ ਕਿ ਵਾਧੇ ਘਾਟੇ ਸਾਡੀਆਂ ਪੁਸਤਕਾਂ ਵਿਚ ਵੀ ਕੀਤੇ ਗਏ ਹਨ, ਪਰ ਜਤਨ ਨਹੀਂ ਕਰਦੀ ਕਿ ਉਨ੍ਹਾਂ ਪੁਸਤਕਾਂ ਦੀ ਪੜਤਾਲ ਕੀਤੀ ਜਾਵੇ । ਇਤਿਹਾਸ ਵਿਚ ਮਨ-ਭਾਉਂਦੀਆਂ ਗੱਪਾਂ ਮਾਰੀਆਂ ਗਈਆਂ ਹਨ, ਅਤੇ ਆਏ ਦਿਨ ਅਜੇਹੀਆਂ ਸਾਖੀਆਂ ਦੇ ਆਸਰੇ ਅਨਮਤੀ ਲੋਕ ਪੰਥ ਉਤੇ ਹਮਲੇ ਕਰਦੇ ਹਨ; ਪਰ ਪੰਥ ਨੇ ਉਹ ਸਹਿਨਸ਼ੀਲਤਾ ਧਾਰਨ ਕੀਤੀ ਜਾਪਦੀ ਹੈ ਕਿ ਇਸ ਤਰ੍ਹਾਂ ਦੀਆਂ ਗੱਲਾਂ ਵੇਖ ਕੇ ਪੁਸਤਕਾਂ ਦੀ ਪੜਤਾਲ

ਕਰਨੀ ਤਾਂ ਕਿਤੇ ਰਹੀ, ਪੜਤਾਲ ਦਾ ਖਿਆਲ ਵੀ ਦਿਲ ਵਿਚ ਨਹੀਂ ਲਿਆਉਂਦਾ ।

ਪੰਥ ਦੇ ਸਾਰੇ ਇਤਿਹਾਸ ਨੂੰ ਛੱਡ ਕੇ ਕੇਵਲ ਸ੍ਰੀ ਗੁਰੂ ਸਾਹਿਬਾਂ ਦਾ ਇਤਿਹਾਸ ਹੀ ਲਵੋ । ਇਨ੍ਹਾਂ ਸਾਰੇ ਸਮਾਚਾਰਾਂ ਨੂੰ ਵੀ ਛੱਡਦੇ ਹੋਏ ਹੋਰ ਨੇੜੇ ਆ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦਾ ਸਮਾਂ ਹੀ ਵਿਚਾਰੋ । ਕਿਤਨੀ ਕੁ ਹੈਰਾਨਗੀ ਦੀ ਗੱਲ ਹੈ ਕਿ ਸਾਨੂੰ ਉਹ ਵੇਲਾ ਸਪੱਸ਼ਟ ਅਤੇ ਸਹੀ ਤੌਰ ਤੇ ਮਾਲੂਮ ਨਹੀਂ, ਜਿਸ ਸ਼ੁਭ ਵੇਲੇ ਅਤੇ ਖਿਣ ਵਿਚ ਕਲਜੁਗ ਦਾ ਰਾਜ ਬਦਲਕੇ ਸਤਿਜੁਗ ਦਾ ਪਹਿਰਾ ਹੋ ਗਿਆ, ਜਿਸ ਵੇਲੇ ਸਤਿਨਾਮ ਦੇ ਮੰਤਰ ਅੱਗੇ ਕੂੜੇ ਨਾਉਂ ਛਿਪ ਗਏ, ਜਿਸ ਵੇਲੇ ਬਣਾਉਟੀ ਧਰਮ ਦੀ ਜੜ੍ਹ ਉਖੜੀ ਅਤੇ ਖ਼ਾਲਸਾ ਧਰਮ ਦਾ ਬੀ ਪੈ ਗਿਆ, ਜਿਸ ਵੇਲੇ ਹਉਮੈ ਅਤੇ ਹੰਕਾਰ ਮਾਰਗ ਹਟਕੇ ਨਿਮਰਤਾ ਅਤੇ ਭਗਤੀ ਮਾਰਗ ਚਲਿਆ, ਜਿਸ ਵੇਲੇ ਸ਼ਰਾਕਤ ਟੁੱਟ ਕੇ ਏਕਤਾ ਸਥਾਪਨਾ ਹੋਈ, ਜਿਸ ਘੜੀ ਕ੍ਰੋੜਾਂ ਪਦਮਾਂ ਜੀਆਂ ਦੇ ਉਧਾਰ ਦਾ ਨਸੀਬਾ ਜਾਗਿਆ, ਜਿਸ ਵੇਲੇ ਅਗਿਆਨਤਾ ਦੀ ਧੁੰਧ ਮਿਟੀ ਅਤੇ ਸਤਿ ਧਰਮ ਤੇ ਗਿਆਨ ਦਾ ਚਾਨਣ ਹੋਇਆ । ਕਿੱਡੇ ਹਨੇਰ ਦੀ ਗੱਲ ਹੈ ਕਿ ਚੰਗੇ-ਚੰਗੇ ਵਿੱਦਵਾਨ ਅਤੇ ਪਾਠਕ ਹੋ ਗੁਜ਼ਰੇ, ਮਗਰ ਕਿਸੇ ਭੀ ਉਸ ਸ਼ੁਭ ਵੇਲੇ ਦਾ ਪਤਾ ਨਾ ਲਾਇਆ । ਕਈ ਮਹਾਰਾਜੇ, ਬਾਦਸ਼ਾਹ ਅਤੇ ਰਾਜੇ ਹੋ ਗੁਜ਼ਰੇ, ਪਰ ਕਿਸੇ ਉਸ ਪਲ ਦਾ ਪਤਾ ਨਾ ਕਢਾਇਆ[1] ਸ਼ੋਕ ਹੈ ਕਿ ਅਜੇ ਤੀਕ ਵੀ ਏਧਰ ਧਿਆਨ ਨਹੀਂ ਦਿੱਤਾ ਗਿਆ । ਕੋਈ ਕਹਿ ਰਿਹਾ ਹੈ ਕਿ ਵਿਸਾਖ ਸੁਦੀ ਤਿੰਨ ਨੂੰ 'ਮਿਟੀ ਧੁੰਧ ਜਗ ਚਾਨਣੁ ਹੋਆ' ਅਤੇ ਕੋਈ ਆਖਦਾ ਹੈ ਕਿ ਕਤਕ ਪੂਰਨਮਾਸ਼ੀ ਨੂੰ 'ਕਲ ਤਾਰਨ ਗੁਰੂ ਨਾਨਕ ਆਇਆ' ਪਰ ਅਜੇ ਤੀਕ ਇਹ ਫ਼ੈਸਲਾ ਨਹੀਂ ਹੋਇਆ ਕਿ ਠੀਕ ਦਿਨ ਕਿਹੜਾ ਹੈ । ਭਾਈ ਮਨੀ ਸਿੰਘ ਜੀ ਵਿਸਾਖ ਸੁਦੀ ਤਿੰਨ ਕਹਿੰਦੇ ਹਨ, ਹੋਰ ਦਸ ਬਾਰਾਂ ਪੁਰਾਣੀਆਂ ਜਨਮ ਸਾਖੀਆਂ ਹਨ ਉਹ ਵੀ ਵਿਸਾਖ ਸੁਦੀ ਤਿੰਨ ਹੀ ਦਸਦੀਆਂ ਹਨ । ਭਾਈ ਬਾਲੇ ਵਾਲੀ ਜਨਮ ਸਾਖੀ ਅਨੁਸਾਰ ਉਹ ਸ਼ੁਭ ਦਿਨ ਕੱਤਕ ਪੂਰਨਮਾਸ਼ੀ ਦਾ ਹੈ । ਅੱਜ ਕੱਲ੍ਹ ਦੀਆਂ ਬਣੀਆਂ ਹੋਰ ਕਈ ਸਾਖੀਆਂ ਵੀ ਕੱਤਕ ਪੂਰਨਮਾਸ਼ੀ ਦਸਦੀਆਂ ਹਨ । ਇਸ ਤਰ੍ਹਾਂ ਗੜਬੜ ਤਾ ਬਹੁਤ ਹੈ ਪਰ ਫ਼ੈਸਲਾ ਕੋਈ ਨਹੀਂ ।

ਇਸ ਰੌਲੇ ਨੂੰ ਮਿਟਾਉਣ ਵਾਸਤੇ ਪਹਿਲਾਂ ਪਹਿਲ ਜਤਨ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਨੇ ਕੀਤਾ ਸੀ, ਜਿਸਦੇ ਸਥਾਪਨ ਹੋਣ ਦਾ ਮੁੱਖ ਪ੍ਰਯੋਜਨ ਹੀ ਸਿੱਖ ਇਤਿਹਾਸ ਨੂੰ ਠੀਕ ਕਰਨਾ ਸੀ । ਪਰ ਸ਼ੋਕ ਨਾਲ ਲਿਖਣਾ ਪੈਂਦਾ ਹੈ ਕਿ ਜੋ ਫ਼ੈਸਲਾ ਕੀਤਾ ਗਿਆ ਉਹ ਉਸ ਵੇਲੇ ਤਾਂ ਯੁਕਤੀ ਪੂਰਤ ਅਤੇ ਇਨਸਾਫ਼ ਵਾਲਾ ਹੋਵੇਗਾ, ਪਰ ਅੱਜ ਕੱਲ੍ਹ ਉਸ ਨੂੰ ਪੜ੍ਹਿਆਂ ਹਾਸਾ ਆਉਂਦਾ ਹੈ ਕਿ ਅਜਿਹੇ ਜ਼ਰੂਰੀ ਸਵਾਲ ਨੂੰ ਕਿਸ ਤਰ੍ਹਾਂ ਧੱਕੇ ਅਤੇ ਬੇਪਰਵਾਹੀ ਨਾਲ ਤੋੜ ਕੇ ਬੰਨੇ ਕੀਤਾ ਗਿਆ ਹੈ । ਸੁਣਨ ਵਿਚ ਆਉਂਦਾ ਹੈ ਕਿ ਭਾਈ ਗੁਰਮੁਖ ਸਿੰਘ ਜੀ ਨੇ ਜੋ ਓਦੋਂ ਓਰੀਐਂਟਲ ਕਾਲਜ ਦੇ ਵਿਦਿਆਰਥੀ ਸਨ, ਭ੍ਰਿਗੂ ਸੰਘਤਾ ਦੇ ਸਬੂਤ ਪੇਸ਼ ਕੀਤੇ, ਪਰ ਉਨ੍ਹਾਂ ਦੀ ਇਥੇ ਕੁਝ ਵਟੀ ਦੀ ਨਹੀਂ ਜਾਪੀ, ਕਿਉਂਕਿ ਸੰ: ੧੯੪੧ ਬਿ: ਦੇ "ਸੁਧਾਰਾਰਕ" ਨਾਮੇ ਅਖ਼ਬਾਰ ਵਿਚ, ਜਿਸ ਦੇ ਐਡੀਟਰ ਉਹ ਆਪ ਹੀ ਸਨ, ਉਨ੍ਹਾਂ

---

1. ਸੁਧਾਰਾਰਕ ।.

ਨੇ ਫੇਰ 'ਜਨਮ ਕੁੰਡਲੀਆਂ' ਅਤੇ ਭਾਈ ਬਾਲੇ ਵਾਲੀ ਜਨਮ ਸਾਖੀ ਬਾਬਤ ਬਹੁਤ ਲੰਮਾ ਲੇਖ ਲਿਖਿਆ ਹੈ।

ਇਸ ਤੋਂ ਮਗਰੋਂ ਅੱਜ ਤੀਕ ਚੁੱਪ ਹੀ ਰਹੀ। ਪਿੱਛੇ ਜਹੇ ਸਿੰਘ ਸਭਾ ਭਸੌੜ ਦੇ 'ਭੁਲੇਮੇਂ' ਛਪੇ ਸਨ, ਜਿਨ੍ਹਾਂ ਵਿਚੋਂ ਭੁਲੇਮਾਂ ਨੰਬਰ ੯ ਇਸ ਗੱਲ ਦੇ ਫੈਸਲੇ ਵਾਸਤੇ ਸੀ ਕਿ ਸਤਿਗੁਰੂ ਜੀ ਦੇ ਆਗਮਨ ਦਾ ਦਿਨ ਕੱਤਕ ਵਿਚ ਹੈ ਕਿ ਵਿਸਾਖ ਵਿਚ ? ਅਤੇ ਸਿੱਧ ਕੀਤਾ ਸੀ ਕਿ ਅਸਲੀ ਦਿਨ ਵਿਸਾਖ ਦਾ ਹੈ ਪਰ ਪਤਾ ਨਹੀਂ ਪੰਥ ਅੱਗੇ ਪੇਸ਼ ਹੋਏ ਇਸ ਭੁਲੇਮੇ ਲਈ ਕਿਸੇ ਨੇ ਆਪਣੀ ਸੰਮਤੀ ਵੀ ਘੱਲੀ ਹੈ ਜਾਂ ਨਹੀਂ। ਘੱਲੀ ਭਾਵੇਂ ਨਾ ਘੱਲੀ, ਪਰ ਇਸ ਗੱਲ ਦਾ ਪਤਾ ਜ਼ਰੂਰ ਲੱਗਦਾ ਹੈ ਕਿ ਇਹ ਖਿਆਲ ਜੋ ਰਹਿ-ਰਹਿ ਕੇ ਕਦੀ ਨਾ ਕਦੀ ਕਿਸੇ ਨੂੰ ਆ ਹੀ ਜਾਂਦਾ ਹੈ, ਇਸ ਵਿਚ ਅਸਲੀਅਤ ਜ਼ਰੂਰ ਹੈ। ਇਤਨੀ ਵਾਰ ਨਾ-ਕਾਮਯਾਬੀ ਦਾ ਮੂੰਹ ਵੇਖ ਕੇ ਵੀ ਜੋ ਖਿਆਲ ਦਿਲਾਂ ਵਿਚ ਉਭਰ ਉਭਰ ਪਏ, ਉਸ ਵਿਚ ਭਲਾ ਕਦੀ ਖਿਆਲ ਕੀਤਾ ਜਾ ਸਕਦਾ ਹੈ ਕਿ ਸੱਚਾਈ ਦਾ ਕੋਈ ਅੰਸ਼ ਨ ਹੋਵੇਗੀ ? ਜੋ ਗੱਲ ਅਸਲ ਵਿਚ ਝੂਠੀ ਹੁੰਦੀ ਹੈ ਉਹ ਇਕ ਵਾਰ ਡਿੱਗ ਕੇ ਫੇਰ ਕਦੀ ਨਹੀਂ ਉਠਦੀ, ਪਰ ਸੱਚ ਨੂੰ ਇਹ ਮਾਣ ਪ੍ਰਾਪਤ ਹੈ ਕਿ ਡਿੱਗ ਡਿੱਗ ਕੇ ਵੀ ਉਠ ਖੜ੍ਹੇ ਹੋਣ ਦਾ ਜਤਨ ਕਰਦਾ ਹੈ। ਕੀ ਅਸੀਂ ਪਰਤੱਖ ਰੋਜ਼ ਨਹੀਂ ਵੇਖਦੇ ਕਿ ਝੂਠ ਕਿਸ ਤਰ੍ਹਾਂ ਇੱਕੋ ਵਾਰ ਸਾਉਣ ਦੀਆਂ ਬੂਟੀਆਂ ਭਾਂਙ ਵਧ ਕੇ ਸੱਚ ਨੂੰ ਦਬਾਣਾ ਚਾਹੁੰਦਾ ਹੈ ? ਪਰ ਇਹ ਵੀ ਕਦੀ ਕਿਸੇ ਨੇ ਸੁਣਿਆ ਹੈ (ਵੇਖਣਾ ਤਾਂ ਕਿਤੇ ਰਿਹਾ) ਕਿ ਅੰਤ ਸੱਚ ਹਾਰ ਅਤੇ ਝੂਠ ਦੀ ਜੈ ਹੋਈ ? ਸੱਚ ਉੱਤੇ ਵਿਕੇ ਹੋਏ ਸਿੰਘਾਂ ਨੇ ਬਾਬੇ ਬੰਦੇ ਤੋਂ ਮਗਰੋਂ ਵੀਹਾਂ ਵਰ੍ਹਿਆਂ ਤੀਕ ਕੀ-ਕੀ ਨਿਰਾਸਤਾ ਨਹੀਂ ਵੇਖੀ ਸੀ, ਸੱਚ ਨੂੰ ਸੰਸਾਰ ਉਤੋਂ ਉਡਾਣ ਲਈ ਕੀ ਕੁਝ ਨਹੀਂ ਕੀਤਾ ਗਿਆ ਸੀ ? ਪਰ ਕੀ ਸੱਚ ਥੰਮ੍ਹਿਆਂ ਰਿਹਾ ? ਨਹੀਂ, ਛਾਲਾਂ ਮਾਰਕੇ, ਜਦ ਮੌਕਾ ਮਿਲਿਆ, ਪਸਰਨ ਦੀ ਕੀਤੀ। ਨਿਰਾਸਤਾ ਨੇ ਦਰਸ਼ਨ ਦਿੱਤੇ, ਇਸ ਲਈ ਕੁਝ ਸਮੇਂ ਤੀਕ ਚੁੱਪ ਵਰਤ ਗਈ। ਸਮਾਂ ਪਾ ਕੇ ਫੇਰ ਓਹੋ ਜੋਸ਼, ਤੇ ਅੰਤਮ ਸਿੱਟਾ ਕੀ ਨਿਕਲਿਆ ? ਸੱਚ ਪਸਰ ਗਿਆ ਪਰ ਪਸਰ ਗਿਆ ਜਿਹਾ ਕਿ ਸਤਿਗੁਰੂ ਦਾ ਬਚਨ ਹੈ :—

ਕੂੜ ਨਿਖੁਟੇ ਨਾਨਕਾ ਓੜਕ ਸਚ ਰਹੀ।

ਇਹੋ ਹਾਲ ਇਸ ਸਵਾਲ ਦਾ ਜਾਪਦਾ ਹੈ, ਜਿਸ ਪਰ ਅਸੀਂ ਇਸ ਵੇਲੇ ਵਿਚਾਰ ਕਰਨ ਲੱਗੇ ਹਾਂ। ਕਈ ਵਾਰ ਨਿਰਾਸਤਾ ਦਾ ਮੂੰਹ ਵੇਖ ਕੇ ਜਦ ਫੇਰ ਵੀ ਇਹ ਕਿਸੇ ਨਾ ਕਿਸੇ ਦੇ ਦਿਲ ਵਿਚ ਵਸਿਆ ਹੀ ਰਹਿੰਦਾ ਹੈ ਤਾਂ ਕਿਉਂ ਨਾ ਕਹਿਆ ਜਾਵੇ ਕਿ ਲੁਕਿਆ ਹੋਇਆ ਸੱਚ ਇਹੋ ਹੀ ਹੈ ਅਤੇ ਜੈ ਵੀ ਅੰਤ ਵਿਚ ਇਸੇ ਦੀ ਹੀ ਹੋਵੇਗੀ ? ਭਾਵੇਂ ਸਮਾਂ, ਰਿਵਾਜ ਅਤੇ ਬਹੁਤੀ ਸੰਗਤ ਇਸ ਗੱਲ ਦੇ ਉਲਟ ਹਨ, ਪਰ ਸੱਚ ਨੂੰ ਅਜਿਹੀਆਂ ਰੁਕਾਵਟਾਂ ਦੀ ਕੀ ਪਰਵਾਹ ? ਉਹ ਸਮੇਂ ਅਤੇ ਰਿਵਾਜ ਦੀਆਂ ਜੜ੍ਹਾਂ ਕੱਢ ਕੇ ਵਿਖਾ ਦੇਵੇਗਾ ਕਿ ਇਹ ਅੱਜ ਕੱਲ੍ਹ ਦੀਆਂ ਜਾਪਦੀਆਂ ਹਨ, ਤੇ ਫੇਰ ਸੰਗਤਾਂ ਆਪ ਤੋਂ ਆਪ ਸਿੱਧੇ ਰਸਤੇ ਆ ਜਾਣਗੀਆਂ। ਆਓ ਪਾਠਕ ਜੀ ! ਇਸ ਸੱਚ ਦੇ ਪਰਗਟ ਕਰਨ ਵਾਸਤੇ ਕੁਝ ਤਾਂ ਹਿੰਮਤ ਕਰੀਏ ਅਤੇ ਵੇਖੀਏ ਕਿ ਇਹ ਕਿਥੋਂ ਤਕ ਨਿਰੋਲ ਹੈ।

—o—

## ੨—ਭਾਈ ਬਾਲੇ ਵਾਲੀ ਜਨਮ ਸਾਖੀ

ਪੜਤਾਲ ਦੇ ਆਰੰਭ ਵਿਚ ਹੀ ਅਸੀਂ ਵੇਖਦੇ ਹਾਂ ਕਿ ਜੋ ਜਨਮ ਸਾਖੀਆਂ ਸਾਨੂੰ ਮਿਲ ਸਕਦੀਆਂ ਹਨ, ਇਹ ਦੋ ਪਰਕਾਰ ਦੀਆਂ ਹਨ, ਜਿਨ੍ਹਾਂ ਵਿਚੋਂ ਇਕ ਪਾਸੇ ਇਕੱਲੀ ਭਾਈ ਬਾਲੇ ਵਾਲੀ ਜਨਮ ਸਾਖੀ ਹੈ। ਇਹ ਜ਼ਰੂਰੀ ਹੈ ਕਿ ਦੋਵੇਂ ਪ੍ਰਕਾਰ ਦੀਆਂ ਜਨਮ ਸਾਖੀਆਂ ਸੱਚੀਆਂ ਨਹੀਂ ਹੋ ਸਕਦੀਆਂ, ਇਕ ਸਰੇਣੀ ਇਨ੍ਹਾਂ ਵਿਚੋਂ ਜ਼ਰੂਰ ਝੂਠੀ ਹੈ। ਇਹ ਦੱਸਣ ਦੀ ਕੋਈ ਲੋੜ ਹੀ ਨਹੀਂ ਕਿ ਜੇ ਇਕ ਨੂੰ ਝੂਠੀ ਸਿੱਧ ਕਰ ਦਿੱਤਾ ਗਿਆ ਤਾਂ ਦੂਜੀ ਆਪ ਤੋਂ ਆਪ ਸੱਚੀ ਸਾਬਤ ਹੋ ਜਾਵੇਗੀ। ਸੋ ਪੜਤਾਲ ਵਾਸਤੇ ਅਸੀਂ ਭਾਈ ਬਾਲੇ ਵਾਲੀ ਜਨਮ ਸਾਖੀ ਨੂੰ ਹੀ ਲੈਂਦੇ ਹਾਂ।

ਪੜਤਾਲ ਨੂੰ ਆਰੰਭ ਕਰਨ ਤੋਂ ਪਹਿਲਾਂ ਇਹ ਦਸ ਦੇਣਾ ਵੀ ਜ਼ਰੂਰੀ ਜਾਪਦਾ ਹੈ ਕਿ ਅੱਜ ਕੱਲ ਜੋ ਛਾਪੇ ਦੀਆਂ ਜਨਮ ਸਾਖੀਆਂ 'ਭਾਈ ਬਾਲੇ ਵਾਲੀ ਜਨਮ ਸਾਖੀ' ਦੇ ਨਾਉਂ ਤੇ ਪ੍ਰਸਿੱਧ ਹਨ ਇਨ੍ਹਾਂ ਵਿਚ ਬਹੁਤ ਵੱਧਾ ਘੱਟਾ ਕੀਤਾ ਗਿਆ ਹੈ। ਅਸਲ ਪੋਥੀ ਵਿਚ ਬਹੁਤ ਸਾਰੀਆਂ ਅਯੋਗ ਸਾਖੀਆਂ ਸਨ ਜੋ ਸਮੇਂ-ਸਮੇਂ ਛਾਪੇਖਾਨੇ ਵਾਲਿਆਂ ਨੇ ਕੱਢ ਛੱਡੀਆਂ ਜਾਪਦੀਆਂ ਹਨ। ਇਨ੍ਹਾਂ ਨੇ ਅਯੋਗ ਸਾਖੀਆਂ ਦੇ ਕੱਢਣ ਤੇ ਹੀ ਬਸ ਨਹੀਂ ਕੀਤੀ, ਸਗੋਂ ਕਈ ਪਦ ਵੀ ਵਧਾ ਘਟਾ ਦਿੱਤੇ ਹਨ। ਅਸਲ ਗੱਲ ਇਹ ਹੈ ਕਿ ਜਦ-ਜਦ ਇਹ ਜਨਮ ਸਾਖੀ ਛਪੀ ਹੈ, ਛਾਪਣ ਵਾਲਿਆਂ ਆਪਣੇ ਵਲੋਂ ਕਈ ਅਜਿਹੇ ਪਦ ਪਾ ਦਿੱਤੇ ਹਨ ਜੋ ਅੱਜ ਕੱਲ੍ਹ ਦੇ ਸਮੇਂ ਹੀ ਪੰਜਾਬੀ ਬੋਲੀ ਵਿਚ ਰਲੇ ਤੇ ਪ੍ਰਚਲਤ ਹੋਏ ਹਨ। ਉਦਾਹਰਨ ਲਈ ਟਿੱਲੇ ਬਾਲ—ਗਦਾਈ ਵਾਲੀ ਸਾਖੀ ਹੀ ਲੈ ਲਵੋ। ਇਸ ਸਾਖੀ ਵਿਚ 'ਬਘੀ' ਪਦ ਆਉਂਦਾ ਹੈ ਜੋ ਬਹੁਤ ਹੀ ਥੋੜ੍ਹੇ ਸਮੇਂ ਤੋਂ ਪੰਜਾਬੀ ਬੋਲੀ ਵਿਚ ਰਲਿਆ ਹੈ। ਅਜਿਹੇ ਪਦਾਂ ਨੂੰ ਵੇਖ ਕੇ ਖੋਜੀ ਪੁਰਸ਼ ਖਾਹਮਖਾਹ ਧੋਖਾ ਖਾ ਜਾਂਦਾ ਹੈ, ਇਸ ਲਈ ਇਹ ਜ਼ਰੂਰੀ ਜਾਪਦਾ ਹੈ ਕਿ ਖੋਜ ਲਈ ਅਜਿਹੀਆਂ ਜਨਮ-ਸਾਖੀਆਂ ਪਰਮਾਣੀਕ ਨਾ ਸਮਝਿਆ ਜਾਵੇ। ਪਰਮਾਣੀਕ ਓਹੋ ਹਨ ਜੋ ਲਿਖਤ ਦੀਆਂ ਹਨ, ਛਪੀਆਂ ਹੋਈਆਂ ਵਿਚ ਕੁਝ ਨਾ ਕੁਝ ਵਾਧਾ ਘਾਟਾ ਜ਼ਰੂਰ ਹੈ। ਸੋ ਇਸ ਪੜਤਾਲ ਵਿਚ ਲਿਖਤ ਦੀ ਭਾਈ ਬਾਲੇ ਵਾਲੀ ਜਨਮ ਸਾਖੀ ਹੀ ਮੁੱਖ ਰੱਖੀ ਗਈ ਹੈ।

ਇਸ ਜਨਮ ਸਾਖੀ ਦੇ ਪਹਿਲੇ ਪੰਨੇ ਤੋਂ ਹੀ ਪਤਾ ਲੱਗ ਜਾਂਦਾ ਹੈ ਕਿ ਇਸ ਨੂੰ ਲਿਖਿਆ ਭਾਈ ਪੈੜੇ ਮੋਖੇ ਨੇ, ਲਿਖਵਾਇਆ ਭਾਈ ਬਾਲੇ ਨੇ ਅਤੇ ਨਾਲੋਂ ਨਾਲ ਸੁਣਦੇ **ਗਏ** ਸ੍ਰੀ ਗੁਰੂ ਅੰਗਦ ਸਾਹਿਬ ਜੀ। ਜਨਮ ਸਾਖੀ ਦੇ ਪੜ੍ਹਣ ਤੋਂ ਇਹ ਵੀ ਸਿੱਧ ਹੋ ਜਾਂਦਾ ਹੈ ਕਿ ਮੁੱਢ ਤੋਂ ਲੈ ਕੇ ਜਿਤਨੇ ਚਿਰ ਤੀਕ ਸ੍ਰੀ ਗੁਰੂ ਨਾਨਕ ਦੇਵ ਜੀ ਦੇਸਾਂ ਦੇਸਾਂਤ੍ਰਾਂ ਵਿਚ ਵਿਚਰਦੇ ਗਏ, ਭਾਈ ਬਾਲਾ ਸ੍ਰੀ ਗੁਰੂ ਜੀ ਦਾ ਪੱਕਾ ਸਾਥੀ ਰਿਹਾ। ਇਸ ਤੋਂ ਇਹ ਖਿਆਲ ਉਪਜਦਾ ਹੈ ਕਿ ਜਦ ਸਾਖੀਆਂ ਸੁਨਾਉਣ ਵਾਲਾ ਭਾਈ ਬਾਲਾ ਹੋਵੇ ਅਤੇ ਸੁਣਨ ਵਾਲੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਹੋਵਣ ਤਾਂ ਸਾਰੀ ਵਾਰਤਾ ਵਿਚ ਕੋਈ ਭੁੱਲ ਨਹੀਂ ਹੋਵੇਗੀ। ਪਰ ਜਿਸ ਵੇਲੇ ਜ਼ਰਾ ਕੁ ਵਿਚਾਰ ਨਾਲ ਵੇਖੀਦਾ ਹੈ ਤਾਂ ਸਾਰੀ ਹੀ ਭੁੱਲਾਂ ਦਾ ਭੰਡਾਰ ਜਾਪਦੀ ਹੈ, ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਨਾ ਤਾਂ ਇਹ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਸਾਹਮਣੇ ਸੁਣਾਈ ਗਈ ਅਤੇ ਨਾ ਭਾਈ ਬਾਲੇ ਨੇ ਸੁਣਾਈ। ਇਹ ਕਿਸੇ ਹੋਰਸ ਹੱਥ ਦੀ ਚਲਾਕੀ ਹੈ ਜਿਸ ਨੇ ਭਾਈ ਬਾਲੇ ਨੂੰ ਵਕਤਾ ਅਤੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੂੰ ਸਰੋਤਾ ਦੱਸ ਕੇ ਇਕ ਤਰ੍ਹਾਂ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬੇਅਦਬੀ ਕੀਤੀ ਹੈ।

ਪਾਠਕ ਜੀ! ਜ਼ਰਾ ਵਿਚਾਰੋ ਤਾਂ ਸਹੀ ਕਿ ਕੀ ਸ੍ਰੀ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਬਤ ਕੋਈ ਅਯੋਗ ਸ਼ਬਦ ਸੁਣ ਸਕਦੇ ਸਨ? ਜਾਂ ਕੋਈ ਅਪਸ਼ਬਦ ਭਾਈ ਬਾਲੇ ਦੀ ਜ਼ਬਾਨੋਂ ਨਿਕਲ ਸਕਦਾ ਸੀ? ਪਰ ਇਸ ਬਾਲੇ ਵਾਲੀ ਲਿਖਤ ਦੀ ਜਨਮ ਸਾਖੀ ਵਿਚ ਜੋ-ਜੋ ਅਨਰਥ ਮਾਰਿਆ ਹੋਇਆ ਹੈ ਓਹ ਵੰਨਗੀ ਮਾਤ੍ਰ ਇਸ ਤਰ੍ਹਾਂ ਹੈ—"ਤਾਂ ਫਿਰ ਨਾਨਕ ਕਹਿਆ, ਦੁਆਪਰ ਜਗ ਕੇ ਬਿਖੇ ਹਮ ਨਿਰੰਕਾਰ ਕੀ ਭਗਤ ਕਰੀ ਥੀ, ਭਗਤ ਤੋਂ ਪੂਰੀ ਹੋਈ ਥੀ, ਪਰ ਬਾਛਨਾ ਹਮ ਕੋ ਬਿਆਪੀ ਥੀ, ਹਮਾਰਾ **"ਤੇਲੀ ਕੇ ਘਰ ਜਨਮ ਨੀਚ ਘਰ ਜਨਮ ਥਾ, ਤਬ ਹਮਾਰਾ ਜਨਮ ਤੇਲੀ ਕੇ ਘਰ ਥਾ, ਉਸ ਬਾਛਨਾਂ ਕੇ ਵਾਸਤੇ ਹਮ ਕੋ ਫਿਰ ਜਨਮ ਹੂਆ ਖੱਤਰੀ ਕੇ ਘਰ॥"**

(ਸਾਖੀ ਸੱਚੇ ਸੌਦੇ ਦੀ)

ਇਸ ਲੇਖ ਤੋਂ ਸਾਫ਼ ਸਿੱਧ ਹੈ ਕਿ ਸ੍ਰੀ ਗੁਰੂ ਨਾਨਕ ਜੀ ਇਸ ਜੱਗ ਵਿਚ ਅਕਾਲ ਪੁਰਖ ਵਲੋਂ ਸੰਸਾਰ ਦੇ ਉਧਾਰ ਲਈ ਨਹੀਂ ਘੱਲੇ ਗਏ ਸਨ; ਸਗੋਂ ਆਪਣੇ ਕਰਮਾਂ ਦੇ ਬੱਧੇ ਆਏ ਸਨ। ਪਿਛਲੇ ਜਨਮ ਵਿਚ ਤੇਲੀ ਸਨ ਅਤੇ ਵਾਸਨਾ ਦੇ ਬੰਧਾਇਮਾਨ ਚੁਰਾਸੀ ਦੀ ਤਰ੍ਹਾਂ ਫੇਰ ਜਨਮ ਵਿਚ ਆਏ। ਪਿਆਰੇ ਪਾਠਕ! ਸੋਚ ਦੀ ਗੱਲ ਹੈ ਕਿ ਕੀ ਕਦੇ ਅਜਿਹੀ ਬੇ-ਸਿਰ ਬੇ-ਪੈਰ ਗੱਲ ਭਾਈ ਬਾਲੇ ਦੇ ਮੂੰਹੋਂ ਨਿਕਲ ਸਕਦੀ ਸੀ ਅਥਵਾ ਗੁਰੂ ਅੰਗਦ ਜੀ ਇਸ ਨੂੰ ਸੁਣ ਸਕਦੇ ਸਨ? ਪਰ ਅਸੀਂ ਹਾਂ ਜੋ ਅੱਜ ਤੀਕ ਮੰਨੀ ਤੁਰੇ ਜਾਂਦੇ ਹਾਂ।

ਏਥੇ ਹੀ ਬੱਸ ਨਹੀਂ, ਭਾਈ ਫਿਰੰਦੇ ਵਾਲੀ ਸਾਖੀ ਵਿਚ ਹੋਰ ਵੀ ਭੇਦ ਖੁਲ੍ਹਦਾ ਹੈ:—"ਤਾਂ ਫਿਰੰਦੇ ਕਿਹਾ ਜੀ ਕਿਉਂ ਜੀ, ਉਹ ਦਿਨ ਤੈਨੂੰ ਵਿਸਰ ਗਿਆ। **ਪਰਾਣ ਨਾਥ ਤੇਲੀ ਦੇ ਘਰ ਇਕੱਠੇ ਹੋਇ ਆਹੇ, ਅਸੀਂ ਦੋਵੇਂ ਭਰਾ ਆਹੇ, ਅਤੇ ਤੀਜੀ**

**ਅਸਾਡੀ ਭੈਣ ਆਹੀ,** ਅਸੀਂ ਦੋਵੇਂ ਨਿਰੰਕਾਰ ਹੀ ਜਪਦੇ ਅਤੇ ਭੈਣ ਅਸਾਡੀ ਸੇਵਾ ਕਰਦੀ ਆਹੀ; ਅਤੇ ਤਉ ਇਕ ਦਿਨ ਆਖਿਆ ਦੇਖ ਭਾਈ ਅਸਾਡਾ ਨੀਚ ਘਰ ਜਨਮ ਹੋਇਆ, ਅਸਾਨੂੰ ਖੱਤਰੀ ਬਾਹਮਣ ਆਦਰ ਦੇਂਦੇ ਨਾਹੀ ਅਤੇ ਭਗਤ ਅਸਾਡੀ ਪੂਰਨ ਹੋਈ ਆਹੀ, ਤਾਂ ਮੈਂ ਤੁਹਿ ਨੂੰ ਆਖਿਆ, ਭਾਈ ਤੂੰ ਸੱਚ ਆਖਦਾ ਹੈਂ, ਇਹ ਪਰਮੇਸਰ ਕਿਆ ਕੀਤਾ ਹੈ। ਤਾਂ ਅਸਾਡੀ ਭੈਣ ਆਖਿਆ ਭਾਈ ਫਿਕਰ ਨਾ ਕਰੋ। ਨਾਨਕ ਜੀ ਫਿਰੰਦੇ ਨੂੰ ਪੁਛਿਆ, ਆਖ ਭਾਈ ਤਦ ਤੇਰਾ ਨਾਉਂ ਕਿਆ ਸੀ, ਤਾਂ ਫਿਰੰਦੇ ਆਖਿਆ ਜੀ, ਭੈਣ ਦਾ ਨਾਉਂ ਸੁੰਦਰੀ ਆਹ ਅਤੇ ਮੇਰਾ ਨਾਉਂ ਸੁੰਦਰ ਆਹਾ, ਅਤੇ ਤੇਰਾ ਨਾਉਂ ਪਰਮਾਂ ਸੀ, ਤਾਂ ਗੁਰੂ ਨਾਨਕ ਜੀ ਫਿਰੰਦੇ ਨੂੰ ਗਲ ਵਿਚ ਲੈ ਮਿਲਿਆ, ਆਖਿਓਸੁ ਭਾਈ ਫਿਰੰਦਾ, ਇਹ ਰਬਾਬ ਤੈਨੂੰ ਕਿਥੋਂ ਹੱਥ ਆਇਆ ਹੈ......ਤਾਂ ਫਿਰੰਦੇ ਆਖਿਆ, ਦੇਖ ਜੀ, ਜਦ ਮੈਂ ਰਬਾਬ ਵਜਾਇੰਦਾ ਸੀ ਤਾਂ ਜਿਤਨੇ ਉਤਮ ਜਨਮ (ਲੋਕ) ਆਹੇ, ਸੋ ਸਭ ਅਸਾਂ ਦੇ ਦੁੱਖਦੇ ਅਹੇ ਅਤੇ ਪਿਤਾ ਅਸਾਨੂੰ ਆਖਦਾ ਸੀ ਜੋ ਤੁਸੀਂ ਅਸਾਨੂੰ ਸ਼ਹਿਰ ਵਿਚ ਰਹਿਣ 'ਦੇਂਦੇ ਹੋ ਕਿ ਨਾਹੀਂ ਤਿਸ ਸ਼ਹਿਰ ਦਾ ਨਾਉਂ ਸੁਝਨ ਪੁਰ ਆਹਾ, ਤਿਸ ਸ਼ਹਿਰ ਤੇ ਨਿਕਲ ਕੇ ਤ੍ਰਿਹੁੰ ਕੋਹਾਂ ਉਤੇ ਅਸੀਂ ਉਜਾੜ ਵਿਚ ਡਰਦੇ ਹੋਏ ਭਗਤ ਕਰਦੇ ਆਹੇ, ਅਤੇ ਰਬਾਬ ਉਥੇ ਹੀ ਰੱਖ ਆਂਵਦੇ, ਤੂੰ ਭਗਤ ਕਰਦਾ ਆਹੋਂ ਅਤੇ ਮੈਂ ਰਬਾਬ ਵਜਾਂਵਦਾ ਆਹਾ...। ਹੁਣ ਅਸਾਂ ਨਾ (ਮ) ਜਾਹਰ ਕਰਨ ਦਾ ਹੁਕਮ ਨਾਹੀਂ ਅਤੇ ਤੈਨੂੰ ਜਾਹਰ ਕਰਨ ਦਾ ਹੁਕਮ ਹੈ, ਇਹ ਰਬਾਬ ਤੁਹਾਡੀ ਅਮਾਨਤ ਆਹਾ, ਤੁਸਾਨੂੰ ਪਰਾਇ ਦੇਵਣਾ ਆਹਾ, ਤੁਸੀਂ ਆਪਣੀ ਅਮਾਨਤ ਲੱਵੋ।"

ਇਸ ਸਾਖੀ ਤੋਂ ਸਿੱਧ ਹੁੰਦਾ ਹੈ ਕਿ ਸੁਝਨਪੁਰ ਨਾਮੇਂ ਸ਼ਹਿਰ ਵਿਚ ਪਰਾਣ ਨਾਥ ਤੇਲੀ ਦੇ ਘਰ ਸੁੰਦਰ ਅਤੇ ਪਰਮਾ ਦੋ ਪੁੱਤਰ ਅਤੇ ਸੁੰਦਰੀ ਇਕ ਧੀ ਸੀ। ਤਿੰਨੇ ਭਗਤ ਸਨ। ਸੁੰਦਰ ਕਲਜੁਗ ਵਿਚ ਫਿਰੰਦਾ ਹੋਇਆ ਤੇ ਪਰਮਾ ਸ੍ਰੀ ਗੁਰੂ ਨਾਨਕ ਜੀ। ਪਰ ਦੋਹਾਂ ਦੀ ਭੈਣ ਸੁੰਦਰੀ ਕੌਣ ਹੋਈ ? ਇਸ ਦਾ ਪਤਾ ਅਗਲੀ ਸਾਖੀ ਤੋਂ ਲੱਗ ਜਾਂਦਾ ਹੈ, ਜਿਥੇ ਸ੍ਰੀ ਗੁਰੂ ਨਾਨਕ ਜੀ ਆਪਣੀ ਭੈਣ ਬੇਬੇ ਨਾਨਕੀ ਜੀ ਨੂੰ ਆਖਦੇ ਹਨ :—"ਮੇਰਾ ਤੇਰਾ ਤਰੇਤੇ ਦੁਆਪਰ ਸੰਬੰਧ ਹੁੰਦਾ ਆਇਆ ਹੈ ਅਤੇ ਹੁਣ ਕਲਜੁਗ ਵਿਚ ਵੀ ਹੋਇਆ ਹੈ" ਇਸ ਤੋਂ ਸਾਫ ਸਿੱਧ ਹੈ ਕਿ 'ਲਿਖਣ ਵਾਲੇ' ਨੇ ਸ੍ਰੀ ਗੁਰੂ ਨਾਨਕ ਜੀ ਅਤੇ ਬੇਬੇ ਨਾਨਕੀ ਜੀ ਦੁਹਾਂ ਨੂੰ ਹੀ ਚੁਰਾਸੀ ਵਿਚ ਰਲਾਇਆ ਹੈ। ਇਸ ਸਾਖੀ ਤੋਂ ਇਹ ਵੀ ਜਾਪਦਾ ਹੈ ਕਿ ਫਿਰੰਦੇ ਅਤੇ ਸ੍ਰੀ ਗੁਰੂ ਨਾਨਕ ਜੀ ਵਿਚ ਕੋਈ ਫ਼ਰਕ ਨਹੀਂ ਸੀ, ਦੁਹਾਂ ਦੀ ਆਤਮਕ ਪਦਵੀ ਇਕੋ ਜਿਹੀ ਸੀ। ਫਿਰੰਦੇ ਨੂੰ ਪ੍ਰਗਟ ਹੋਣ ਦਾ ਹੁਕਮ ਨਹੀਂ ਸੀ, ਨਹੀਂ ਤਾਂ ਉਹ ਗੁਰੂ ਜੀ ਨਾਲੋਂ ਕਿਸੇ ਗੱਲੇਂ ਘੱਟ ਨਹੀਂ ਸੀ। ਇਸ ਵੀ ਸਿੱਧ ਹੁੰਦਾ ਹੈ ਕਿ ਜੋ ਰਬਾਬ ਮਰਦਾਨੇ ਨੂੰ ਫਿਰੰਦੇ ਨੇ ਦਿੱਤਾ ਸੀ ਉਹ ਪਿਛਲੇ ਜਨਮ ਦਾ ਰਬਾਬ ਸੀ, ਜੋ ਗੁਰੂ ਜੀ ਓਦੋਂ ਸੁਣਿਆ ਕਰਦੇ ਸਨ, ਪਰ ਪਤਾ ਨਹੀਂ ਫਿਰੰਦੇ ਨੂੰ ਜਨਮ ਵਿਚ ਉਹੋ ਰਬਾਬ ਫੇਰ ਕਿਸ ਤਰ੍ਹਾਂ ਮਿਲ ਗਿਆ। ਇਹ ਤਾਂ ਪਿੱਤਰਾਂ ਨੂੰ ਸਰਾਧ ਪਹੁੰਚਣ ਨਾਲੋਂ ਵੀ ਵਧੀਕ ਟੇਢੀ ਗੱਲ ਜਾਪਦੀ ਹੈ।

ਇਥੇ ਹੀ ਬੱਸ ਨਹੀਂ ! 'ਲਿਖਣ ਵਾਲਾ' ਝੰਡੇ ਬਾਢੀ ਦੀ ਸਾਖੀ ਵਿਚ ਇਕ ਹੋਰ ਸਾਖੀ ਵਿਚ ਇਕ ਅਨੱਰਥ ਤੋਲਦਾ ਹੈ—"ਤਾਂ ਇੰਦਰ ਸੈਣ ਅਤੇ ਝੰਡਾ ਬਾਢੀ ਹਿਕ ਪਹਿਰ ਰਾਤ ਗਈ ਤਾਂ ਦੁਹਾਂ ਆਏ ਗੁਰੂ ਨਾਨਕ ਨੂੰ ਕਰਤਾਰ ਕਰਤਾਰ ਆਏ ਆਖਿਆ, ਤਾਂ ਗੁਰੂ ਨਾਨਕ ਜੀ ਹੱਜ ਕਰ ਆਖਿਆ ਆਓ ਭਾਈ ਸਤਿ ਕਰਤਾਰ, ਆਓ ਪੁਰਾਤਨ ਯਾਰ, ਤਾਂ ਝੰਡੇ ਕਿਹਾ ਜੀ ਤੂੰ ਅਸਾਂ ਨੂੰ ਹੁਣ ਮਿਲਿਆ ਹੈ ਅਤੇ ਅਸੀਂ ਕਦ ਦੇ ਪੁਰਾਤਨ ਯਾਰ ਆਹੇ, ਤਾਂ ਗੁਰੂ ਨਾਨਕ ਜੀ ਆਖਿਆ ਪੁੱਛ ਅੰਦਰ ਸੈਣ ਨੂੰ, ਤਾਂ ਝੰਡੇ ਇੰਦਰ ਸੈਣ ਨੂੰ ਆਖਿਆ ਕਿਉਂ ਜੀ ਸਾਧ ਕਿਆ ਆਖਦਾ ਹੈ, ਤਾਂ ਇੰਦਰ ਸੈਣ ਕਹਿਆ ਜੀ ਮੈਂ ਕੁਛ ਨਹੀਂ ਜਾਣਦਾ..................ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਇੰਦਰ ਸੈਣ, ਏਸ ਝੰਡੇ ਨੂੰ ਤਾਂ ਖਬਰ ਕਾਈ ਨਹੀਂ, ਪਰ ਤੂੰ ਤਾਂ ਖਬਰਦਾਰ ਹੈਂ, ਤੈਨੂੰ ਆਪਣੀ ਖਬਰ ਹੈ । ਤਾਂ ਇੰਦਰ ਸੈਣ ਮਚਲੇ ਹੋਇਕੇ ਆਖਿਆ ਜੀ ਮੈਂ ਨਾਹੀਂ ਜਾਣਦਾ, ਤੁਸੀ ਕੇਹੀ ਮਲੂਮੀ ਕਰਦੇ ਹੋ; ਤਾਂ ਫੇਰ ਗੁਰੂ ਨਾਨਕ ਜੀ ਕਹਿਆ, ਭਾਈ ਇੰਦਰ ਸੈਣ ਉਹ ਦਿਨ ਯਾਦ ਕਰ, ਜੋ ਰਾਜੇ ਜਨਕ ਹੰਸਨੀ ਬਾਬਤ ਸਾਂਗ ਉਠਾਇਆ ਆਹਾ, ਆਖਿਓਸੁ ਜੋ ਹੰਸਨੀ ਮੇਰੀ ਹੈ ਅਤੇ ਹੰਸਨੀ ਹੰਸ ਦੀ ਆਹੀ, ਅਸਾਨੂੰ ਕਰਤਾਰ ਨੇ ਭਉਂਦਲਾਇਆ, **ਅਸਾਂ ਝੂਠੀ ਸ਼ਾਹਦੀ ਭਰੀ,** ਅਸੀਂ ਰਾਜੇ ਦੇ ਬਹੁਤ ਨਜ਼ਦੀਕੀ ਰਹਿੰਦੇ ਆਹੇ, ਅਸਾਂ ਜਾਤਾ ਜੋ ਅਸਾਡਾ ਗੁਰੂ ਹੈ ਅਤੇ ਪੂਰਨ ਪੁਰਖ ਹੈ ਅਸਾਨੂੰ ਕੇਹਾ ਡਰ ਹੈ, **ਅਤੇ** ਰਾਜੇ ਛਲ ਕੀਤਾ ਆਹਾ, ਨਹੀਂ ਤਾਂ ਰਾਜੇ ਹੰਸਨੀ ਕਿਆ ਕਰਨੀ ਆਹੀ । ਪਰ ਅਸਾਨੂੰ ਕਰਤੇ ਭੁਲਾਵਣਾ ਆਹਾ ਅਸੀਂ ਕਿਆ ਕਰੀਏ । ਤਦ ਅਸਾਨੂੰ ਰਾਜੇ ਮੂੰਹ ਥੀਂ ਕਹਿਆ ਕਿ ਫੇਰ ਤੁਸਾਨੂੰ ਜਨਮ ਹੈ । ਤਾਂ ਤੁਸੀਂ ਅਤੇ ਅਸੀਂ ਇਕੱਠੇ ਰਹਿੰਦੇ ਆਹੇ, ਤਾਂ ਤੁਸਾਂ ਕਹਿਆ ਜੋ ਭਾਈ ਜੀ, ਕਿਆ ਜਾਪੇ ਇਥੋਂ ਦੇ ਵਿਛੜੇ ਕਿਥੇ ਜਾਇ ਪਵਹਿੰਗੇ, ਫੇਰ ਤੇਰਾ ਅਤੇ ਅਸਾਡਾ ਮੇਲ ਹੋਵੇਗਾ ਕਿ ਨਾ ਹੋਵੇਗਾ । ਤਾਂ ਅਸਾਂ ਤੁਹਾਨੂੰ ਕਹਿਆ ਦੇਖ ਭਾਈ ਜੀ ਭਗਤ ਅਸਾਡੀ ਪੂਰਨ ਹੋਈ ਸੀ, ਪਰ ਅਸਾਂ ਵਿਚ ਦੋਟਿ ਖਤੇ ਹੋਏ ਆਹੇ, **ਇਕ ਤਾਂ ਅਸੀਂ ਮੂਰਤੀ ਪੂਜਦੇ ਆਹੇ ਅਤੇ ਇਕ ਝੂਠ ਬੋਲਿਆ,** ਫੇਰ ਅਸਾਂ ਵੀਚਾਰ ਕਰ ਡਿੱਠਾ ਜੋ ਰਾਜਾ ਜਨਕ ਕਹਿਆ ਸੁਣ ਭਾਈ ਤੁਸਾਨੂੰ ਸੱਚ ਦ੍ਰਿੜ੍ਹਾਇਆ ਸਾਂ, ਮੈਂ ਤੁਸਾਨੂੰ ਝੂਠ ਨਾਹੀ ਦ੍ਰਿੜ੍ਹਾਇਆ, ਤੁਸੀਂ ਮੇਰੇ ਆਖੇ ਲਗੇ ਨਾਹੀਂ, ਮੈਂ ਕਿਆ ਕਰਾਂ, ਪਰ ਭਾਈ ਮੇਰੀ ਸੇਵਾ ਦਾ ਫਲ ਤੁਸਾਨੂੰ ਏਹੋ ਹੈ **ਜੋ ਤੁਸੀਂ ਮਨੁੱਖ ਜੂਨੀ ਆਵੱਗੇ,** ਤਾਂ ਫਿਰ ਅਸਾਂ ਤੁਸਾਂ ਮਿਲ ਕਰ ਆਖਿਆ ਜੀ ਅਸੀਂ ਜਨਮ ਹੀ ਆਂਵਦੇ ਰਹੀਏਂਗੇ ਕਿ ਕਦੇ ਅਸਾਡੀ ਖਲਾਸੀ ਭੀ ਹੋਸੀ ਤਾਂ ਰਾਜੈ ਜਨਕ ਕਹਿਆ, ਭਾਈ ਤੁਸਾਡੀ ਪੂਰਨ ਭਗਤ ਹੈ, ਪਰ **ਰਹਿੰਦੇ ਜਨਮ ਭੋਗ ਕਰ ਤੁਸੀਂ ਕਲਿਜੁਗ ਵਿਚ ਉਧਰੋਗੇ,** ਤੁਸਾਨੂੰ ਪੂਰਣ ਪੁਰਖ ਮਿਲੇਗਾ ਤੁਸਾਨੂੰ ਇਕੋ ਨਿਰੰਕਾਰ ਹੀ ਦਿਸੇਗਾ, ਹੋਰ ਕੀਤੇ ਹੋਏ ਨੂੰ ਜਾਣੋਗੇ ਨਾਹੀਂ, ਅਤੇ ਤੁਸਾਂ ਨਾਲ ਲੱਗ ਕੇ ਬਹੁਤ ਤਰਨਗੇ, ਪਰ **ਕਲਿਜੁਗ ਵਿਚ ਉਧਰੋਗੇ, ਉਰੇ ਨਾਹੀਂ ।**

ਇਸ ਉਪਰਲੀ ਸਾਖੀ ਤੋਂ ਲੇਖਕ ਦੀ ਰਾਇ ਚੰਗੀ ਤਰ੍ਹਾਂ ਪ੍ਰਗਟ ਹੋਂਦੀ ਹੈ ਕਿ ਗੁਰੂ ਜੀ ਝੂਠ ਬੋਲਣ ਬਦਲੇ ਜੂਨਾਂ ਵਿਚ ਪਏ ਆਉਂਦੇ ਸਨ ਅਤੇ ਕਲਿਜੁਗ ਵਿਚ ਲੋਕਾਂ ਦਾ

ਉਧਾਰ ਕਰਨ ਨਹੀਂ ਸਗੋਂ ਆਪਣੀ ਜੂਨ ਭੋਗਣ ਆਏ ਸਨ ਅਰ ਇਸ ਜੂਨ ਭੋਗਣ ਤੋਂ ਮਗਰੋਂ ਆਪਦਾ ਉਧਾਰ ਹੋਇਆ, ਪਹਿਲੋਂ ਨਹੀਂ। ਇਸੇ ਸਾਖੀ ਵਿਚ ਅੱਗੇ ਚੱਲ ਕੇ ਇਸ ਤੋਂ ਵੀ ਵੱਧ ਇਕ ਹੋਰ ਗੱਲ ਲਿਖੀ ਹੈ ; "ਤਾਂ ਇੰਦਰ ਸੈਣ ਆਖਿਆ ਜੀ ਤੇਰਾ ਮਨੋਰਥ ਕਿਆ ਹੈ, ਤਾਂ ਗੁਰੂ ਨਾਨਕ ਜੀ ਆਖਿਆ ਮੇਰਾ ਮਨੋਰਥ ਏਹੋ ਆ ਜੋ ਅਸੀਂ ਤੁਸੀਂ ਇਕੱਠੇ ਰਹੀਏ ਅਤੇ ਭਗਤੀ ਭੀ ਇਕੱਠੀ ਕੀਤੀ ਆਹੀ, ਏਸ ਵਾਸਤੇ ਅਸੀਂ ਤੁਸਾਂ ਪਾਸ ਆਏ ਆਹੇ **ਇਕੇ ਤਾਂ ਤੁਸੀਂ ਅਸਾਨੂੰ ਉਧਾਰੋ** ਇਕੇ ਤਾਂ ਅਸੀਂ ਤੁਸਾਨੂੰ ਉਧਾਰੀਏ, ਅਸਾਡਾ ਤੁਹਾਡਾ ਇਹੋ ਬਚਨ ਆਹਾ ਏਹੋ ਮਨੋਰਥ ਆਹਾ।" ਇਸ ਲੇਖ ਤੋਂ ਸਾਫ਼ ਪ੍ਰਗਟ ਹੈ ਕਿ ਸਤਿਗੁਰੂ ਜੀ ਦੇਸ ਰਟਨ ਕੇਵਲ ਇਸ ਵਾਸਤੇ ਕਰਦੇ ਸਨ ਕਿ ਕਿਸੇ ਤਰ੍ਹਾਂ ਪੁਰਾਣੇ ਯਾਰਾਂ ਨੂੰ ਮਿਲਕੇ ਆਪਣਾ ਉਧਾਰ ਕਰਾਂਦੇ। ਪਾਠਕ ਜੀ ! ਇਸ ਤੋਂ ਵਧੀਕ ਅਨਰਥ ਵੀ ਕੋਈ ਹੋ ਸਕਦਾ ਹੈ ? ਕੀ ਸਤਿਗੁਰੂ ਅੰਗਦ ਦੇਵ ਜੀ ਨੇ ਏਹ ਕੁਝ ਸੁਣਿਆ ਤੇ ਸਹਾਰਿਆ ਹੋਵੇਗਾ ?

ਪਰ ਇਸ ਮਿੱਤਰਾਚਾਰੀ ਦੀ ਇਥੇ ਹੀ ਬਸ ਨਹੀਂ, ਮੱਛ ਦੀ ਸਾਖੀ, ਸੁਧਰ ਸੈਣ ਦੀ ਸਾਖੀ, ਸਿਰਧਰ ਪਰਬਤ, ਮੀਨਾ ਪਰਬਤ, ਪ੍ਰਹਿਲਾਦ ਭਗਤ, ਧਰੂਹ ਭਗਤ, ਓਹਾਰ ਪਰਬਤ, ਸੁਖਚੈਨ ਰਖੀਸਰ, ਵਲੀ ਕੰਧਾਰੀ ਅਤੇ ਦੀਨਾ ਨਾਥ ਦਿਆਲ, ਇਨ੍ਹਾਂ ਦਸਾਂ ਸਾਖੀਆਂ ਦੇ ਲਿਖਣ ਤੋਂ 'ਲਿਖਾਰੀ' ਦੀ ਮਰਜ਼ੀ ਇਸ ਤੋਂ ਛੁੱਟ ਹੋਰ ਕੋਈ ਨਹੀਂ ਜਾਪਦੀ ਕਿ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦੀ ਬੇਅਦਬੀ ਕੀਤੀ ਜਾਵੇ। ਉਸ ਦਾ ਵੱਡਾ ਮਤਲਬ ਇਹ ਸਿੱਧ ਕਰਨ ਤੋਂ ਜਾਪਦਾ ਹੈ ਕਿ ਗੁਰੂ ਜੀ ਸੰਸਾਰ ਵਿਚ ਕਰਤਾਰ ਵਲੋਂ ਨਹੀਂ ਆਏ ਸਗੋਂ ਆਪਣੇ ਕਰਮਾ ਦੇ ਫੇਰ ਵਿਚ ਆਏ ਸਨ, ਅਤੇ ਥਾਂ ਥਾਂ ਜੋ ਗੁਰੂ ਜੀ ਨੇ ਫਿਰ ਕੇ ਉਪਦੇਸ਼ ਕੀਤਾ ਸੀ ਇਹ ਅਸਲ ਵਿਚ ਉਨ੍ਹਾਂ ਦੇ, ਆਪਣੇ ਉਧਾਰ ਲਈ ਜਤਨ ਸੀ। ਪਰ ਕੀ ਇਥੇ ਵੀ ਬੱਸ ਹੈ ? ਨਹੀਂ ! ਘਰ ਅਵੱਗਿਆ ਵਾਲੀ ਸਾਖੀ ਤਾਂ ਲਿਖਾਰੀ ਨੇ ਘੜਕੇ ਪੁਸਤਕ ਦੇ ਅੰਤ ਵਿਚ ਲਿਖੀ ਹੈ ਜਿਸਦਾ ਨਾਉਂ ਉਸ ਨੇ 'ਮੰਝੋਤ ਦੀ ਸਾਖੀ' ਧਰਿਆ ਹੈ ਤੇ ਜਿਸ ਨੂੰ ਇਥੇ ਲਿਖਣੋਂ ਕਲਮ ਨਾਂਹ ਕਰਦੀ ਹੈ। ਪਰ ਚੂੰਕਿ ਉਹ ਛਾਪੇ ਦੀਆਂ ਜਨਮ-ਸਾਖੀਆਂ ਵਿਚ ਨਹੀਂ ਹੈ, ਇਸ ਲਈ ਵਨਗੀ ਮਾਤਰ ਥੋੜ੍ਹੀ ਜੇਹੀ ਲਿਖੀ ਜਾਂਦੀ ਹੈ।

ਜਦ ਗੁਰੂ ਜੀ ਨੂੰ ਏਮਨਾਬਾਦ ਭਾਈ ਲਾਲੋ ਦੇ ਘਰ ਰਹਿੰਦਿਆਂ ਸੱਤ ਦਿਨ ਗੁਜ਼ਰੇ ਤਾਂ ਇਕ ਦਿਨ "ਗੁਰੂ ਨਾਨਕ ਬਜ਼ਾਰ ਵਿਚ ਬੈਠਾ ਆਹਾ **ਅਤੇ ਨਾਲੇ ਬਾਲਾ** ਆਹਾ ਅਤੇ ਨਾਲੇ ਲਾਲੋ ਭੀ ਆਹਾ। ਬੈਠੇ ਕੁਦਰਤ ਦਾ ਤਮਾਸ਼ਾ ਦੇਖਦੇ ਹੈਨ, ਜਾਂ ਗੋਪੀ ਨਾਥ ਕੋਛੜ ਦੇ ਘਰ ਢੰਗ ਆਹਾ, ਉਸਦੇ ਘਰ ਸੱਦੇ ਆਏ ਸਰੀਰ ਅੰਗ ਸਾਕ ਯਾਰ ਦੋਸਤ ਸਦੇ ਆਏ ਆਹੇ, ਤਾਂ ਹਯਾਤ ਖਾਂ ਮੰਝ ਵੀ ਸਣੇ ਕਬੀਲੇ ਆਇਆ ਆਹਾ, ਤਿਸਦੀ ਬੇਟੀ ਬੀਬੀ ਖਾਂ, ਤਾਂ ਗੁਰੂ ਨਾਨਕ ਦੀ ਉਸ ਰੰਘੜ ਨਜ਼ਰ ਪਿਆ, ਗੋਪੀ ਨਾਥ ਕੋਛੜ ਦਾ ਬਹੁਤ ਯਾਰ ਆਹਾ, ਉਸਦੀ ਬੇਟੀ ਗੁਰੂ ਨਾਨਕ ਦੀ ਨਜ਼ਰ ਪਈ, ਭਾਈ ਲਾਲੋ ਨੂੰ ਘੱਲਕੇ ਗੋਪੀ ਨਾਥ ਕੋਛੜ ਨੂੰ ਸਦਵਾਇਆ ਅਤੇ ਕੁਝ ਗੱਲਾਂ ਕਰਕੇ ਇਹ ਕਹਿਆ ਕਿ

ਭਾਈ ਗੋਪੀ ਨਾਥ ਉਸ ਦੇ (ਹਯਾਤ ਖਾਂ ਦੇ) ਘਰ ਜੋ ਬੀਬੀ ਬੇਟੀ ਹੈ ਉਹ ਅਸਾਡੀ ਅਮਾਨਤ ਹੈ" ਇਕ ਥਾਂ ਸ਼ੇਰ ਮਾਲੋ ਦੀ ਸਾਖੀ ਵਿਚ ਲਿਖਿਆ ਹੈ—"ਉਸ ਸੁਣਿਆ ਜੋ ਨਾਨਕ ਤਪਾ ਹਿੰਦੂ ਹੈ ਪਰ ਉਸ ਮੰਞੈਤ............ਰੱਖੀ ਹੈਸੁ ।"

ਬੱਸ ਇਸ ਤੋਂ ਹੀ ਸਭ ਕੁਝ ਸਮਝਿਆ ਜਾ ਸਕਦਾ ਹੈ ਕਿ ਜਨਮ ਸਾਖੀ ਵਾਲੇ ਨੇ ਕਿੰਨਾ ਕੁ ਉਪੱਦਰ ਤੋਲਿਆ ਹੈ । ਸਤਿਗੁਰੂ ਅੰਗਦ ਦੇਵ ਜੀ ਇਸ ਬਕਵਾਸ ਨੂੰ ਸੁਣਦੇ ਅਰ ਉਥੇ ਹੀ ਪੋਥੀ ਚੰਡੀ ਦੀ ਭੇਟਾ ਨ ਕਰ ਦੇਂਦੇ ?

ਪਰ ਇਸ ਲਿਖਾਰੀ ਨੇ ਸਤਿਗੁਰੂ ਨਾਨਕ ਜੀ ਦੀ ਹੀ ਬੇਅਦਬੀ ਨਹੀਂ ਕੀਤੀ ਸਗੋਂ ਪ੍ਰੇਮ-ਪੁੰਜ ਬੇਬੇ ਨਾਨਕੀ ਜੀ ਅਤੇ ਪਿਤਾ ਕਲਿਆਨ ਰਾਇ ਜੀ ਵਲੋਂ ਵੀ ਭਾਰੀ ਅਪਰਾਧ ਦਾ ਭਾਗੀ ਬਣਿਆ ਹੈ । ਨਮੂਨੇ ਲਈ ਵੇਖੋ ਬੇਬੇ ਨਾਨਕੀ ਜੀ ਦੇ ਵਿਆਹ ਵਾਲੀ ਸਾਖੀ, ਜੋ ਇਸ ਤਰ੍ਹਾਂ ਲਿਖਦਾ ਹੈ—

"ਜਾਂ ਨਾਨਕ ਵਰ੍ਹਿਆਂ ਅਠਾਰਾਂ ਦਾ ਹੋਇਆ ਤਾਂ ਵਿਸਾਖ ਦੇ ਦਿਨ ਆਹੇ, ਕੱਛਾਂ ਦੇ ਵਾਸਤੇ ਜੈਰਾਮ ਪਲਤਾ ਆਇਆ ਸੀ, ਅੱਗੇ ਨਾਨਕੀ ਕਾਲੂ ਦੀ ਧੀ ਪਾਣੀ ਭਰਨ ਖੂਹ ਤੇ ਆਈ ਸੀ, ਜੈਰਾਮ ਪਲਤੇ ਦੀ ਨਜ਼ਰ ਪਈ, ਖਰੀ ਛੈਲ ਸੀ, ਜੈਰਾਮ ਦੇਖਕਰ ਮੋਹਿਆ ਗਿਆ, ਜੈਰਾਮ ਰਾਇ ਬੁਲਾਰ ਨੂੰ ਕਹਿਆ, ਰਾਇ ਜੀ ਇਹ ਲੜਕੀ ਕਿਸ ਦੀ ਹੈ......... ............ਇਸਦੀ ਕਹਾਣੀ ਅਸਾਂ ਨਾਲ ਕਰਾਵਹੁ ।" ਪਿਆਰੇ ਪਾਠਕ ! ਇਸ ਤੋਂ ਵਧਕੇ ਹੋਰ ਕੀ ਅਪਰਾਧ ਹੋ ਸਕਦਾ ਹੈ । ਕੀ ਭਾਈ ਬਾਲਾ ਇਸ ਤਰ੍ਹਾਂ ਲਿਖ ਸਕਦਾ ਸੀ ?

ਜਨਮ ਸਾਖੀ ਵਾਲੇ ਨੇ ਸਤਿਗੁਰੂ ਜੀ ਦੇ ਪਿਤਾ ਕਲਿਆਣ ਰਾਇ ਨੂੰ ਅੱਵਲ ਦਰਜੇ ਦਾ ਲਾਲਚੀ ਅਤੇ ਅਣਖ ਤੋਂ ਸੁੰਞਾ ਦੱਸਿਆ ਹੈ (ਵੇਖੋ ਸੁਲਤਾਨ ਪੁਰ ਦੀ ਸਾਖੀ) ਕਿਤੇ 'ਬੜਬੋਲਾ' ਕਿਤੇ 'ਰਾਕਸ਼' ਅਤੇ ਕਿਤੇ 'ਸਯਾਦ ਕੁਬਖਤਾ' ਇਨ੍ਹਾਂ ਪਦਾਂ ਨਾਲ ਯਾਦ ਕੀਤੀ ਹੈ । ਸੱਚੇ ਸੌਦੇ ਵਾਲੀ ਸਾਖੀ ਵਿਚ ਬੜੀ ਬੇਅਦਬੀ ਕੀਤੀ ਹੈ । ਵੀਹ ਰੁਪਏ ਰਾਇ ਬੁਲਾਰ ਪਾਸੋਂ ਕਲਿਆਣ ਰਾਇ ਜੀ ਨੂੰ ਦੁਆ ਕੇ ਆਪ ਇਸ ਤਰ੍ਹਾਂ ਅਪਸ਼ਬਦਾਂ ਦੀ ਬੁਛਾੜ ਕਰਦੇ ਹਨ : "ਤਾਂ ਕਾਲੂ ਵੀਹ ਰੁਪਏ ਲੈਕਰ ਹੈਰਾਨ ਹੋਇ ਰਹਿਆ, ਲੋਕ ਤਲਵੰਡੀ ਦੇ ਖੱਤਰੀ ਬ੍ਰਾਹਮਣ ਜਿਤਨੇ ਹਿੰਦੂ ਤੁਰਕ ਆਹੇ, ਜਦ ਬੂਟ ਆਹੇ, ਤਿਤਨੇ ਬ੍ਰਿਸ਼ਟਣ ਲੱਗੇ, ਤੂੰ ਕੋਈ ਖੱਤਰੀ ਨਾਹੀ, **ਤੇਰਾ ਕੋਈ ਚੰਡਾਲ ਦਾ ਜਨਮ ਹੈ ।**"

ਪਾਠਕ ਜੀ ! ਕੀ ਇਸ ਤੋਂ ਭੀ ਵਧਕੇ ਕੋਈ ਅਪਮਾਨ ਦਾ ਸ਼ਬਦ ਹੋ ਸਕਦਾ ਹੈ ? ਹੈਰਾਨੀ ਹੈ ਕਿ ਜਿਸ ਜਨਮ ਸਾਖੀ ਵਿਚ ਬੇਬੇ ਨਾਨਕੀ ਜੀ ਦੀ ਏਡੀ ਭਾਰੀ ਅਵੱਗਿਆ ਕੀਤੀ ਹੋਵੇ, ਪਿਤਾ ਕਲਿਆਣ ਰਾਇ ਜੀ ਨੂੰ ਚੰਡਾਲ ਦੱਸਿਆ ਹੋਵੇ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਚੁਰਾਸੀ ਵਿਚ ਭਰਮਦਾ ਸਿੱਧ ਕੀਤਾ ਹੋਵੇ ਉਸ ਵਿਚ ਦੱਸੀ ਸਤਿਗੁਰੂ ਦੇ ਅਵਤਾਰ ਦੀ ਤਰੀਕ ਨੂੰ ਹੀ ਅਸੀਂ ਠੀਕ ਮੰਨੀ ਤੁਰੇ ਜਾਈਏ । ਕੀ ਕੋਈ ਆਦਮੀ ਜਿਸਦੇ ਸਿਰ

ਵਿਚ ਰਤਾ ਵੀ ਅਕਲ ਹੈ ਇਹ ਮੰਨ ਸਕਦਾ ਹੈ ਕਿ ਇਹ ਜਨਮ ਸਾਖੀ ਗੁਰੂ ਅੰਗਦ ਜੀ ਦੇ ਸਾਹਮਣੇ ਭਾਈ ਬਾਲੇ ਨੇ ਲਿਖਵਾਈ ਹੋਵੇਗੀ ?

ਐਹੋ ਜੇਹੀਆਂ ਅਯੋਗ ਗੱਲਾਂ ਲਿਖ ਕੇ ਖ਼ਬਰ ਨਹੀਂ ਤਾਂ ਆਪਣੇ ਆਪ ਨੂੰ ਪਾਠਕਾਂ ਗੁੱਸੇ ਤੋਂ ਬਚਾਣ ਲਈ ਕਿ ਖ਼ਬਰ ਨਹੀਂ ਇਹ ਸੱਚ ਕੇ ਕਿ ਜੋ ਐਸੀਆਂ ਹਾਨੀਕਾਰਕ ਗੱਲਾਂ ਨੂੰ ਮੇਰੇ ਮੂੰਹੋਂ ਕੋਈ ਮੰਨੇਗਾ ਨਹੀਂ, ਲਿਖਣ ਵਾਲੇ ਨੇ ਇਹ ਗੱਲਾਂ ਭਾਈ ਬਾਲੇ ਦੇ ਮੂੰਹੋਂ ਅਖਵਾਈਆਂ ਅਤੇ ਭਾਈ ਬਾਲੇ ਨੂੰ ਗੁਰੂ ਜੀ ਦਾ ਪੱਕਾ ਸਾਥੀ ਬਣਾਇਆ ਹੈ । ਕਿਤੇ ਤਾਂ ਭਾਈ ਬਾਲਾ ਆਖਦਾ ਹੈ "ਗੁਰੂ ਜੀ ਇਹ ਗੱਲਾਂ ਜੋ ਮੈਂ ਆਖਦਾ ਹਾਂ, ਅੱਖੀਂ ਡਿੱਠੀਆਂ ਹਾਜ਼ਰ ਦੀਆਂ ਗੱਲਾਂ ਆਖਦਾ ਹਾਂ, ਮੈਂ ਸੁਣੀਆਂ ਨਹੀਂ ਆਖਦਾ" ਕਿਤੇ ਆਖਦਾ ਹੈ "ਨਾਨਕ ਜੀ ਤਲਵੰਡੀ ਨੂੰ ਚੱਲੇ, ਮੈਨੂੰ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਅਸਾਂ ਆਂਵਦਿਆਂ ਤੋੜੀ ਕੰਮ ਚਲਾ..................ਇਕ ਮਹੀਨੇ ਨੂੰ ਅਸੀਂ ਜ਼ਰੂਰ ਆਵਾਂਗੇ........... ...ਤਾਂ ਸਭੇ ਤਲਵੰਡੀ ਗਏ, ਗੁਰੂ ਜੀ ਮੈਨੂੰ ਓਥੋਂ ਦੀ ਖ਼ਬਰ ਕਾਈ ਨਹੀਂ, ਦੇਖਾਂ ਤਲਵੰਡੀ ਵਿਚ ਗੁਰੂ ਜੀ ਕਿਆ ਚੋਜ ਕੀਤੇ ਕਿਉਂ ਕਰ ਹੋਈ ਵਰਤੀ ।" ਕਿਤੇ ਆਉਂਦਾ ਹੈ : "ਗੁਰੂ ਅੰਗਦ ਜੀ ਕਹਿਆ ਭਾਈ ਬਾਲਾ (ਇਹ ਗੱਲ) ਤੇਰੇ ਹਜ਼ੂਰ ਹੋਈ ਹੈ ? ਤਾਂ ਬਾਲੇ ਕਹਿਆ ਗੁਰੂ ਜੀ ਮੇਰੇ ਹਜ਼ੂਰ ਹੋਈ ਹੈ ।" ਕਿਤੇ ਭਾਈ ਬਾਲਾ ਆਖਦਾ ਹੈ—'ਗੁਰੂ ਜੀ ਜਿਥੋਂ ਤੋੜੀ ਮੈਨੂੰ ਖ਼ਬਰ ਆਹੀ ਜੋ ਮੈਂ ਆਪਣੀ ਅੱਖੀਂ ਡਿੱਠਾ ਆਹਾ ਸੋ ਮੈਂ ਲਿਖਵਾਇਆ ਹੈ, ਅਤੇ ਜੀ ਪਿੱਛੇ ਦੀ ਖ਼ਬਰ ਨਹੀਂ ਜਾਣਦਾ ।' ਕਿਤੇ ਲਿਖਿਆ ਹੈ 'ਨਾਨਕ ਜੀ ਬੈਠਾ ਪੀੜ੍ਹੇ ਤੇ ਮੈਂ ਭੀ ਨਾਲੇ ਆਹਾ' ਕਿਤੇ ਆਉਂਦਾ ਹੈ—'ਮੋਦੀਖਾਨੇ ਦੇ ਵਕਤ ਭੀ ਭਾਈ ਬਾਲਾ ਨਾਲੇ ਸੀ' ਇਕ ਹੋਰ ਥਾਂ ਦਰਜ ਹੈ ਕਿ 'ਇਕ ਨਫਰ ਨਾਨਕ ਲੈ ਚੱਲਿਆ, ਨਫਰ ਨਾਲ ਬਾਲਾ ਆਹਾ ।' ਬੇਬੇ ਨਾਨਕੀ ਜੀ ਨੂੰ ਸੁਲਤਾਨਪੁਰੋਂ ਲੈਣ ਗਿਆਂ ਗੁਰੂ ਨੇ—'ਬਾਲੇ ਸੰਧੂ ਨੂੰ ਨਾਲ ਲੀਤਾ' ਆਦਿ ।

ਇਨ੍ਹਾਂ ਲੇਖਾਂ ਤੋਂ ਪਰਤੀਤ ਹੁੰਦਾ ਹੈ ਕਿ ਜੋ ਕੁਝ ਭਾਈ ਬਾਲੇ ਨੇ ਆਪਣੀ ਅੱਖੀਂ ਡਿੱਠਾ ਹੈ ਉਹੋ ਹੀ ਲਿਖਵਾਇਆ ਹੈ, ਸੁਣੀ ਸੁਣਾਈ ਗੱਲ ਕਿਤੇ ਰਤਾ ਨਹੀਂ ਲਿਖਵਾਈ । ਐਥੋਂ ਤੀਕ ਕਿ ਜਦੋਂ ਗੁਰੂ ਜੀ ਇਕ ਮਹੀਨੇ ਵਾਸਤੇ ਤਲਵੰਡੀ ਜਾਂਦੇ ਅਤੇ ਭਾਈ ਬਾਲੇ ਨੂੰ ਸੁਲਤਾਨ ਪੁਰ ਛੱਡਦੇ ਹਨ ਤਾਂ ਭਾਈ ਬਾਲਾ ਓਸ ਮਹੀਨੇ ਦਾ ਹਾਲ ਨਹੀਂ ਦੱਸ ਸਕਦਾ, ਹਾਲਾਂ ਕਿ ਇਹ ਜ਼ਰੂਰ ਹੈ ਕਿ ਗੁਰੂ ਨਾਨਕ ਜੀ ਨੇ ਤਲਵੰਡੀਓਂ ਆ ਕੇ ਭਾਈ ਬਾਲੇ ਨੂੰ ਆਪਣਾ ਹਾਲ ਜ਼ਰੂਰ ਦੱਸਿਆ ਹੋਵੇਗਾ । ਪਰ ਚੂੰਕਿ ਭਾਈ ਬਾਲੇ ਨੇ ਆਪਣੀ ਅੱਖੀਂ ਨਹੀਂ ਡਿੱਠਾ ਇਸ ਵਾਸਤੇ ਲਿਖਵਾਇਆ ਨਹੀਂ ।

ਹੁਣ ਵੇਖਣਾ ਇਹ ਹੈ ਕਿ ਕੀ ਸੱਚ ਮੁੱਚ ਇਹ ਗੱਲ ਠੀਕ ਹੈ ਕਿ ਜੋ ਕੁਝ ਭਾਈ ਬਾਲੇ ਨੇ ਲਿਖਵਾਇਆ ਉਹ ਅੱਖੀਂ ਡਿੱਠਾ ਹੀ ਲਿਖਵਾਇਆ ਹੈ ? ਵਿਚਾਰ ਕੀਤਿਆਂ ਪਤਾ ਲੱਗਦਾ ਹੈ ਕਿ ਇਹ ਗੱਲ ਮੂਲੋਂ ਹੀ ਝੂਠ ਹੈ, ਅਤੇ ਇਹ ਕੇਵਲ ਆਪਣੇ ਅਯੋਗ

ਸ਼ਬਦਾਂ ਤੇ ਪੋਚਾ ਪਾਣ ਦਾ ਇਕ ਬਹਾਨਾ ਹੈ। ਭਾਈ ਬਾਲਾ ਆਪ ਮੰਨਦਾ ਹੈ ਕਿ "ਗੁਰੂ ਨਾਨਕ ਜੀ ਮੈਥੋਂ ਤ੍ਰੈ ਵਰ੍ਹੇ ਵੱਡਾ ਸੀ।" ਇਸ ਦਸ਼ਾ ਵਿਚ ਉਸਨੇ ਇਹ ਕੀਕੂੰ ਵੇਖ ਲਿਆ ਕਿ ਗੁਰੂ ਜੀ ਦੇ ਅਵਤਾਰ ਮਗਰੋਂ "ਪੰਡਤ ਪੰਜ ਘੜੀਆਂ ਦਿਨ ਚੜ੍ਹੇ ਆਇਆ?" ਕਲਿਆਣ ਰਾਇ ਜੀ ਅਤੇ ਪੰਡਤ ਦੀ ਬਾਤ ਚੀਤ ਦਾ ਥਹੁ ਉਸਨੂੰ ਕੀਕੁਰ ਲੱਗਾ? ਸਤਿਗੁਰੂ ਜੀ ਪੰਜਾਂ ਵਰ੍ਹਿਆਂ ਦੇ ਪੜ੍ਹਨੇ ਪੈਂਦੇ ਹਨ ਤੇ ਇਸ ਵੇਲੇ ਭਾਈ ਬਾਲਾ ਆਪਣੀ ਹੀ ਜ਼ਬਾਨੀ ਦੋ ਵਰ੍ਹਿਆਂ ਦਾ ਹੋਵੇਗਾ, ਇਸ ਲਈ ਪੰਡਤ ਨਾਲ ਗੁਰੂ ਜੀ ਦੀ ਚਰਚਾ ਦਾ ਇਸਨੂੰ ਕੀ ਪਤਾ ਹੋ ਸਕਦਾ ਹੈ? ਭਾਈ ਬਾਲਾ ਆਪ ਮੰਨਦਾ ਹੈ ਕਿ ਜਦੋਂ ਗੁਰੂ ਜੀ ਨੇ ਮੋਦੀ-ਖਾਨਾ ਛੱਡਿਆ ਅਤੇ ਨਵਾਬ ਨਾਲ ਮਸੀਤ ਵਿਚ ਗਏ ਤਾਂ "ਮੈਂ ਖੁਸ਼ੀ ਲੀਤੀ, ਗੁਰੂ ਜੀ ਪਾਸੋਂ ਘਰਾਂ ਨੂੰ ਵਿਦਾ ਹੋਇਆ।" ਮਗਰੋਂ ਗੁਰੂ ਜੀ ਨੂੰ ਮਰਦਾਨੇ ਨੂੰ ਰਬਾਬ ਲੈਣ ਘੱਲਦੇ ਹਨ, ਉਹ ਖੱਜਲ ਹੋ ਕੇ ਮੁੜਨ ਦੀ ਕਰਦਾ ਹੈ ਕਿ ਫਿਰੰਦਾ ਆਪ ਹੀ ਆ ਮਿਲਦਾ ਹੈ। ਦੋਵੇਂ ਗੁਰੂ ਜੀ ਪਾਸ ਆਉਂਦੇ ਹਨ। ਅੱਗੇ ਲਿਖਿਆ ਹੈ ਕਿ ਗੁਰੂ ਜੀ ਦੀ "ਦੋਇ ਦਿਨ ਅਤੇ ਦੋਇ ਰਾਤੀਂ ਸਮਾਧ ਲਗੀ ਰਹੀ।" ਮਰਦਾਨਾ ਭੁੱਖ ਦਾ ਮਾਰਿਆ ਗੁਰੂ ਜੀ ਪਾਸੋਂ ਖੁਸ਼ੀ ਲੈਂਦਾ ਹੈ, ਬੇਬੇ ਨਾਨਕੀ ਰੋਂਦੀ ਹੈ ਤੇ ਭਾਈਆ ਜੈ ਰਾਮ ਦੇ ਆਖੇ ਮਰਦਾਨਾ ਮੰਨਦਾ ਹੈ। ਸਣੇ ਮਰਦਾਨੇ ਗੁਰੂ ਜੀ 'ਸੁਲਤਾਨ ਪੁਰੋਂ ਚਲੇ, ਸੱਤਾਂ ਦਿਨਾਂ ਵਿਚ ਲਾਲੋ ਦੇ ਘਰ ਆਇ ਵੜੇ।' ਭਾਈ ਲਾਲੋ ਨਾਲ ਅਨੇਕ ਪ੍ਰਕਾਰ ਦੀਆਂ ਗੱਲਾਂ ਹੋਈਆਂ, ਮਰਦਾਨਾ ਤਲਵੰਡੀ ਨੂੰ ਆਇਆ, ਮਲਕ ਭਾਗੋ ਨੂੰ ਗੁਰੂ ਜੀ ਨੇ ਪਰੀਚਾ ਦਿੱਤਾ, ਇਤਿਆਦੀ ਕਈ ਗੱਲਾਂ ਦੱਸ ਕੇ ਭਾਈ ਬਾਲਾ ਲਿਖਵਾਉਂਦਾ ਹੈ—"ਇਥੇ ਤਾਂ ਇਹ ਵਰਤੀ, ਅਗੇ ਗੁਰੂ ਜੀ ਤਲਵੰਡੀ ਦੀ ਸੁਣੀਏਂ। ਅਗੇ ਤਲਵੰਡੀ ਮੈਂ ਗਿਆ ਆਹਾ।" ਅੱਗੇ ਚੱਲ ਕੇ ਭਾਈ ਬਾਲਾ ਫੇਰ ਦੱਸਦਾ ਹੈ—"ਤਾਂ ਗੁਰੂ ਜੀ ਮੈਂ ਵੀ ਅਤੇ ਮਰਦਾਨਾ ਦੋਵੇਂ ਏਮਨਾਬਾਦ ਆਏ ਲਾਲੋ ਦੇ ਘਰ।"

ਹੁਣ ਪਤਾ ਨਹੀਂ ਲੱਗਦਾ ਕਿ ਭਾਈ ਬਾਲੇ ਨੂੰ ਉਨ੍ਹਾਂ ਗੱਲਾਂ ਦਾ ਕੀਕੂੰ ਪਤਾ ਲੱਗ ਗਿਆ ਜੋ ਸੁਲਤਾਨਪੁਰ ਅਤੇ ਏਮਨਾਬਾਦ ਉਸ ਦੇ ਮਗਰੋਂ ਹੋਈਆਂ ਸਨ। ਜਦੋਂ ਗੁਰੂ ਜੀ ਇਕ ਮਹੀਨੇ ਵਾਸਤੇ ਤਲਵੰਡੀ ਆਏ ਹਨ ਓਦੋਂ ਦਾ ਪਤਾ ਤਾਂ ਨਹੀਂ ਦਸਿਆ ਉਜਰ ਏਹ ਕੀਤਾ ਹੈ ਕਿ ਮੈਂ ਨਾਲ ਨਹੀਂ ਸਾਂ, ਪਰ ਹੈਰਾਨੀ ਹੈ ਕਿ ਸੁਲਤਾਨਪੁਰ ਅਤੇ ਏਮਨਾਬਾਦ ਦੀਆਂ ਗੱਲਾਂ ਦਾ ਉਸਨੂੰ ਕੀਕੂੰ ਪਤਾ ਲੱਗ ਗਿਆ? ਸਿਧ ਮੰਡਲੀ ਦੀਆਂ ਗੁਪਤ ਸਲਾਹਵਾਂ, ਸਿੱਧਾਂ ਨਾਲ ਮੰਗਲ ਨਾਥ ਦੀ ਚਰਚਾ, ਕਲਿਆਣ ਦੀਆਂ ਆਪਣੇ ਗੁਰੂ ਨਾਲ ਗੱਲਾਂ, ਕਈ ਅਜਿਹੇ ਮਾਮਲੇ ਹਨ ਜੋ ਭਾਈ ਬਾਲੇ ਨੇ ਨਾਂ ਆਪਣੀ ਕੰਨੀਂ ਸੁਣੇ ਅਤੇ ਨਾ ਆਪਣੀ ਅੱਖੀਂ ਵੇਖੇ ਹਨ, ਪਰ ਲਿਖ ਜ਼ਰੂਰ ਦਿੱਤੇ ਹਨ। ਇਨ੍ਹਾਂ ਗੱਲਾਂ ਤੋਂ ਸਿੱਟਾ ਇਹੋ ਨਿਕਲਦਾ ਹੈ ਕਿ ਲਿਖਣ ਵਾਲੇ ਨੇ ਜੋ ਥਾਂ-ਥਾਂ ਭਾਈ ਬਾਲੇ ਦਾ ਹਾਜ਼ਰ ਹੋਣਾ ਅਤੇ ਅੱਖੀਂ ਵੇਖੀਆਂ ਤੇ ਕੰਨੀਂ ਸੁਣੀਆਂ ਗੱਲਾਂ ਲਿਖਵਾਣੀਆਂ ਦੱਸਿਆ ਹੈ, ਇਹ ਝੂਠ ਹੈ। ਲਿਖਣ ਵਾਲਾ ਇਸ ਧੋਖੇ ਵਿਚ ਅਜਿਹਾ ਫਸਿਆ ਹੈ, ਕਿ ਆਪਣੇ ਲੇਖਾਂ ਤੋਂ ਆਪ ਹੀ ਫੜਿਆ ਜਾਂਦਾ ਹੈ ਅਤੇ ਏਸ ਖਿਆਲ ਵਿਚ ਡੁੱਬਾ ਹੋਇਆ ਕਈ ਅਜੇਹੀਆਂ ਗੱਲਾਂ ਲਿਖ ਜਾਂਦਾ ਹੈ ਜੋ ਉੱਕਾ ਹੀ ਬੇ-ਸਮਝੀ ਦੀਆਂ

ਹਨ। ਸੱਚੇ ਸੌਦੇ ਵਾਲੀ ਸਾਖੀ ਵਿਚ ਲਿਖਿਆ ਹੈ ਕਿ ਕਲਿਆਣ ਰਾਇ ਜੀ ਨੇ ਗੁਰੂ ਜੀ ਨੂੰ ਵੀਹ ਰੁਪਏ ਦਿੱਤੇ ਅਤੇ ਨਾਲ ਭਾਈ ਬਾਲੇ ਨੂੰ ਕਹਿ ਦਿੱਤਾ ਕਿ ਗੁਰੂ ਨਾਨਕ ਰੁਪਿਆ ਕਿਤੇ ਅਜਾਈਂ ਨਾ ਗੰਵਾ ਆਵੇ। ਜਦ ਗੁਰੂ ਜੀ ਖਰਾ ਸੌਦਾ ਕਰਕੇ ਆਉਂਦੇ ਹੋਏ ਇਕ ਛੰਭ ਵਿਚ ਲੁਕ ਰਹੇ ਤਾਂ ਕਲਿਆਨ ਰਾਇ ਜੀ ਭਾਈ ਬਾਲੇ ਦਾ ਘਰ ਆਉਣਾ ਸੁਣਕੇ ਉਸ ਨੂੰ ਡਾਂਟਦੇ ਹਨ—ਆਵੋ ਜੋ ਮੈਂ ਤੈਨੂੰ ਨਾਲ ਭੇਜਿਆ ਸੀ, ਸੋ ਇਸੇ ਵਾਸਤੇ ਭੇਜਿਆ ਸੀ ਜੋ ਫਕੀਰਾਂ ਨੂੰ ਖਵਾਏ ਆਵੇ ?" ਜਿਸ ਤੋਂ ਪਤਾ ਲੱਗਦਾ ਹੈ ਕਿ ਭਾਈ ਬਾਲਾ ਇਸ ਵਾਸਤੇ ਨਾਲ ਘੱਲਿਆ ਸੀ ਜੋ ਗੁਰੂ ਨਾਨਕ ਦੇਵ ਜੀ ਨੂੰ ਸੌਦੇ ਵਿਚ ਕਿਤੇ ਧੋਖਾ ਨਾ ਖਾਣ ਦੇਵੇ। ਪਰ ਲਿਖਣ ਵਾਲਾ ਇਹ ਗੱਲ ਭੁੱਲ ਗਿਆ ਜਾਪਦਾ ਹੈ ਕਿ ਬਾਲਾ ਜੱਟ ਦਾ ਪੁੱਤਰ ਸੀ ਅਤੇ ਉਸ ਦੀ ਉਮਰ ਅਜੇ ਚੌਦਾਂ ਵਰ੍ਹਿਆਂ ਦੀ ਹੀ ਸੀ। ਓਨ੍ਹਾਂ ਸਮਿਆਂ ਵਿਚ ਤਾਂ ਜੱਟਾਂ ਦੇ ਪੁੱਤਰਾਂ ਨੂੰ ਪੰਝੀਆਂ ਵਰ੍ਹਿਆਂ ਦੀ ਉਮਰ ਤੀਕ ਵੀ ਚੰਗੀ ਤਰ੍ਹਾਂ ਹੋਸ਼ ਨਹੀਂ ਆਉਂਦੀ ਸੀ ਤਾਂ ਏਹ ਚੌਦਾਂ ਵਰ੍ਹਿਆਂ ਦਾ ਜੱਟਾਂ ਦਾ ਮੁੰਡਾ ਇਕ ਖੱਤਰੀ ਦੇ ਸਤਾਰਾਂ ਵਰ੍ਹਿਆਂ ਦੇ ਪੁੱਤਰ ਨੂੰ ਸੌਦਾ ਖਰੀਦਣ ਵਿਚ ਭਲਾ ਕੀ ਸਹਾਇਤਾ ਦੇ ਸਕਦਾ ਸੀ ? ਪ੍ਰਤੀਤ ਇਹ ਹੁੰਦਾ ਹੈ ਕਿ ਜਨਮ ਸਾਖੀ ਲਿਖਣ ਵਾਲਾ ਭਾਈ ਬਾਲੇ ਨੂੰ ਸਤਿਗੁਰੂ ਜੀ ਦਾ ਪੱਕਾ ਸਾਥੀ ਬਨਾਣ ਦੀ ਧੁੰਨ ਵਿਚ ਐਡੀ ਭਾਰੀ ਭੁੱਲ ਨੂੰ ਵੀ ਸਮਝ ਨਹੀਂ ਸਕਿਆ ਅਤੇ ਲੋਕਾਂ ਨੂੰ ਧੋਖਾ ਦੇਣਾ ਦਾ ਜਤਨ ਕਰਦਾ ਹੋਇਆ, ਸ਼ੱਕ ਹੈ ! ਕਿ ਆਪ ਹੀ ਧੋਖਾ ਖਾ ਗਿਆ।

ਸਤਿਗੁਰੂ ਨਾਨਕ ਦੇਵ ਜੀ, ਪਿਤਾ ਕਲਿਆਣ ਰਾਇ ਜੀ ਅਤੇ ਬੇਬੇ ਨਾਨਕੀ ਜੀ ਦੀ ਇਸ ਪ੍ਰਕਾਰ ਅਵੱਗਿਆ ਕਰਕੇ ਲਿਖਣ ਵਾਲੇ ਨੇ ਆਪਣੇ ਬਚਾਉ ਦੀਆਂ ਤਿੰਨ ਸੂਰਤਾਂ ਕੱਢੀਆਂ ਹਨ। ਇਕ ਉੱਤੇ ਦੱਸੀ ਜਾ ਚੁੱਕੀ ਹੈ, ਦੂਜੀ ਵੀ ਇਸ ਦੇ ਨਾਲ-ਨਾਲ ਹੀ ਮਿਲਦੀ ਹੈ ਅਤੇ ਤੀਜੀ ਸਭਨਾਂ ਨਾਲੋਂ ਅਦਭੁੱਤ ਤੇ ਸੱਚਮੁੱਚ ਹੀ ਸ਼ਲਾਘਾਯੋਗ ਹੈ। ਉਸ ਨੇ ਭਾਈ ਬਾਲੇ ਨੂੰ ਤਾਂ ਕੇਵਲ ਗੁਰੂ ਜੀ ਦਾ ਪੱਕਾ ਸਾਥੀ ਹੀ ਬਣਾਇਆ ਹੈ ਪਰ ਉਸ ਦੇ ਬਚਨਾਂ ਨੂੰ ਅਟੱਲ ਕਰਨ ਦੇ ਜਤਨ ਹਿੱਤ ਉਸ ਦੀ ਉਪਮਾਂ ਕਰਨ ਵਿਚ ਵੀ ਕੁਝ ਕਸਰ ਨਹੀਂ ਛੱਡੀ। ਕਿਤੇ ਲਿਖਿਆ ਹੈ, ਗੁਰੂ ਜੀ ਦਾ 'ਬਾਲੇ ਨਾਲ ਪਿਆਰ ਸੀ', ਕਿਤੇ ਗੁਰੂ ਜੀ ਆਖਦੇ ਹਨ, 'ਭਾਈ ਬਾਲਾ ਤੇਰਾ ਕਹਿਆ ਮੈਥੋਂ ਫੇਰਿਆ ਨਹੀਂ ਜਾਂਦਾ।' ਇਕ ਹੋਰ ਥਾਂ ਗੁਰੂ ਜੀ ਆਖਦੇ ਹਨ—"ਆਖ ਭਾਈ ਬਾਲਾ ਤੇਰਾ ਕਿਹਾ ਤਾਂ ਅਸੀਂ ਫੇਰਿਆ ਕਦੇ ਨਾਹੀਂ।" ਕਿਤੇ ਲਿਖਿਆ ਹੈ, "ਤਾਂ ਬਾਲੇ ਉਠ ਕਰ ਹੱਥ ਜੋੜ, ਕਹਿਣ ਲੱਗਾ ਗੁਰੂ ਜੀ ਇਕ ਮੇਰੀ ਅਰਦਾਸ ਹੈ, ਜੇ ਧਿਆਨ ਲਾਇਕੇ ਸੁਣੋ ਤਾਂ ਮੈਂ ਕਹਾਂ। ਤਾਂ ਗੁਰੂ ਨਾਨਕ ਜੀ ਕਹਿਆ **ਭਾਈ ਬਾਲਾ ਅਜ ਮੈਂ ਨਿਹਾਲ ਹੋਇਆ ਹਾਂ ਅੱਜ ਅਸਾਂ ਤੇ ਕਰਤਾਰ ਮੇਹਰਬਾਨ ਹੋਇਆ ਹੈ ਜੋ ਤੈਂ ਖੁਲ੍ਹ ਕਰ ਬਚਨ ਕੀਤਾ।**" ਅੰਤ ਵਿਚ ਜਾ ਕੇ ਲਿਖਣ ਵਾਲੇ ਭਾਈ ਬਾਲੇ ਨੂੰ ਅਸਮਾਨ ਉੱਤੇ ਚੜ੍ਹਾਣ ਦੇ ਜਤਨ ਵਿਚ ਤਾਂ ਹੱਦ ਹੀ ਮੁਕਾ ਦਿੱਤੀ ਅਰ ਲਿਖਦਾ ਹੈ ਕਿ **"ਗੁਰੂ ਅੰਗਦ ਜੀ ਕਹਿਆ ਭਾਈ ਬਾਲਾ ਮੈਂ ਤੈਨੂੰ ਗੁਰੂ ਨਾਨਕ ਜੀ ਕਰ ਜਾਣਦਾ ਹਾਂ।"**

ਬੱਸ, ਇਸ ਤੋਂ ਵਧਕੇ ਹੋਰ ਕਿਹੜੀ ਉੱਚੀ ਪਦਵੀ ਲੇਖਕ ਭਾਈ ਬਾਲੇ ਨੂੰ ਦੇ ਸਕਦਾ ਸੀ ? ਉਸਨੇ ਆਪਣੇ ਜਾਣੇ ਭਾਈ ਬਾਲੇ ਨੂੰ ਗੁਰੂ ਜੀ ਦਾ ਪੱਕਾ ਸਾਥੀ ਅਤੇ ਏਡੀ ਉੱਚੀ ਪਦਵੀ ਵਾਲਾ ਦੱਸਕੇ ਆਪਣੇ ਲੇਖ ਨੂੰ ਅਜਿਹਾ ਬਣਾ ਲਿਆ ਹੈ ਕਿ ਕੋਈ ਰਤਾ ਵੀ ਚੂੰ ਚਾਂ ਨ ਕਰ ਸਕੇ, ਪਰ ਝੂਠੇ ਦਾ ਦਿਲ ਸਦਾ ਹੀ ਕੰਬਦਾ ਹੈ ਅਤੇ ਸੌ ਬਿਧਿ ਕੀਤਿਆਂ ਵੀ ਧੀਰਜ ਨਹੀਂ ਧਰਦਾ, ਇਸ ਲਈ ਲਿਖਣ ਵਾਲੇ ਨੇ ਆਪਣਾ ਪਾਜ ਢੱਕਣ ਲਈ ਇਕ ਹੋਰ ਚਾਲ ਖੇਡੀ ਹੈ। ਸਿਰਧਾਰ ਪਰਬਤ ਦੀ ਸਾਖੀ ਵਿਚ ਲਿਖਦਾ ਹੈ :— [ਬਚਨ ਸਤਿਗੁਰੂ ਜੀ] "ਭਾਈ ਬਾਲਾ, ਇਹ ਮਰਦਾਨਾ ਜੋ ਅਸਾਂ ਤੋਂ ਪੁੱਛਦਾ ਹੈ, ਅਸੀਂ ਦਸਦੇ ਆਹੇ, ਇਹ ਪਿਛੇ ਅਸਾਡੇ ਸਾਕੀਆਂ ਹੋਵਣਗੀਆਂ ........ਜੋ ਪਿਛੇ ਗੁਰਮੁਖ ਹੋਵਣਗੇ ਸੋ ਵਿਚਾਰਨਗੇ।" ਇਕ ਹੋਰ ਥਾਂ ਗੁਰੂ ਅੰਗਦ ਜੀ ਆਖਦੇ ਹਨ, "ਭਾਈ ਬਾਲਾ ਜੋ ਇਹ ਵਾਰਤਾ ਸੁਣੇਗਾ **ਸੁਣ ਕਰ ਸਤਿ ਬਚਨ ਕਹੇਗਾ, ਤਿਸਦੇ ਔਗਣ ਪਾਪ ਜਿਤਨੇ ਕੀਤੇ ਹੋਸਨ, ਤਿਤਨੇ ਸਤਿ ਕਹਿਣ ਨਾਲ ਸਭੇ ਧੋਤੇ ਜਾਸਨ** ਜੋ ਹਿਰਦੇ ਸਤਿ ਪਰਤੀਤ ਨਾਲ ਆਖਸਨ...... **......ਜੋ ਸਿਖ ਏਸ ਬਚਨ ਨੂੰ ਸਤਿ ਕਰ ਜਾਨੇਗਾ; ਖੁਲ੍ਹੇ ਦਰਵਾਜ਼ੇ ਦਰਗਾਹ ਵਿਚ ਜਾਵੇਗਾ, ਸਤਿ ਪਰਤੀਤ ਕਰ ਜਾਣੀ** !"

ਇਨ੍ਹਾਂ ਲੇਖਾਂ ਨੂੰ ਪੜ੍ਹਕੇ ਇਕ ਥੋੜ੍ਹੀ ਜਹੀ ਵਾਕਫੀਅਤ ਵਾਲਾ ਆਦਮੀ ਵੀ ਆਖ ਸਕਦਾ ਹੈ ਕਿ ਇਹ ਗੱਲ ਗੁਰ ਆਸ਼ੇ ਦੀ ਸਮੂਲਚੀ ਹੀ ਵਿਰੁੱਧ ਹੈ ਕਿ ਇਕ ਆਦਮੀ ਅੱਵਲ ਦਰਜੇ ਦਾ ਪਾਪੀ ਹੋਵੇ ਅਰ ਏਹ ਆਖਣ ਨਾਲ ਕਿ ਮੈਂ ਇਨ੍ਹਾਂ ਸਾਖੀਆਂ ਨੂੰ ਸਤਿ ਕਰ ਜਾਣਦਾ ਹਾਂ ਉਹ ਖੁਲ੍ਹੇ ਦਰਵਾਜ਼ੇ ਦਰਗਾਹ ਵਿਚ ਜਾਵੇਗਾ।' ਕੀ ਕੋਈ ਸਿੱਖ ਇਹਦਾਂ ਮੰਨ ਸਕਦਾ ਹੈ ਕਿ ਇਹ ਕਥਨ ਸ੍ਰੀ ਗੁਰੂ ਅੰਗਦ ਜੀ ਦਾ ਹੈ ? ਸਾਫ ਦਿਸਦਾ ਹੈ ਕਿ ਕਿਸੇ ਹੋਰਸ ਆਦਮੀ ਨੇ ਆਪਣੀਆਂ ਮਨਘੜਤ ਸਾਖੀਆਂ ਨੂੰ ਤੋਰਨ ਵਾਸਤੇ ਇਹ ਮੋਹਰ ਆਪਣੇ ਪਲਿਓਂ ਲਾਈ ਹੈ, ਨਹੀਂ ਇਸ ਵਿਚ ਤਾਂ ਕੁਝ ਸ਼ੱਕ ਹੀ ਨਹੀਂ ਕਿ ਪਹਿਲੀ ਪਾਤਸ਼ਾਹੀ ਤੋਂ ਲੈ ਕੇ ਦਸਮ ਪਾਤਿਸ਼ਾਹ ਜੀ ਤਕ ਦਸੋਂ ਗੁਰੂ ਸਾਹਿਬਾਨ ਦਾ ਆਸ਼ਾ ਅੱਖਰ ਅੱਖਰ ਮਿਲਦਾ ਹੈ, ਕਿਸੇ ਗੱਲ ਦਾ ਵੀ ਆਪੋ ਵਿਚ ਫਰਕ ਨਹੀਂ। ਪਰ ਇਸ ਤਰ੍ਹਾਂ ਦਾ ਕਥਨ ਗੁਰੂ ਗ੍ਰੰਥ ਸਾਹਿਬ ਜੀ ਦੇ ਆਸ਼ੇ ਦੇ (ਜਿਥੇ ਤਕ ਕਿ ਮੈਂ ਉਸ ਨੂੰ ਸਮਝ ਸਕਿਆ ਹਾਂ) ਮੂਲੋਂ ਹੀ ਵਿਰੁੱਧ ਹੈ ਕਿ ਇਕ ਆਦਮੀ ਕਿਸੇ ਖਾਸ ਜਨਮ ਸਾਖੀ ਨੂੰ ਸਤਿ ਆਖਣ ਕਰਕੇ ਤੁਰ ਜਾਵੇਗਾ। ਇਸ ਤੋਂ ਸਾਫ ਸਿਧ ਹੈ ਕਿ ਇਹ ਜਨਮ ਸਾਖੀ ਗੁਰੂ ਅੰਗਦ ਦੇਵ ਜੀ ਦੇ ਸਾਹਮਣੇ ਨਹੀਂ ਲਿਖੀ ਗਈ।

ਕਈ ਸੱਜਣ ਕਹਿੰਦੇ ਹਨ ਕਿ ਇਹ ਮਿਲਾਵਟਾਂ ਜੰਡਿਆਲੇ ਵਾਲੇ ਨਿਰੰਜਣੀਆਂ ਨੇ ਮਿਲਾ ਦਿਤੀਆਂ ਹਨ, ਪਰ ਵੇਖਣਾ ਇਹ ਹੈ ਕਿ ਕੀ ਨਿਰੰਜਣੀਏਂ ਐਸਾ ਕੰਮ ਕਰ ਸਕਦੇ ਵੀ ਸਨ ? ਇਹ ਮੰਨੀ ਪ੍ਰਮੰਨੀ ਗੱਲ ਹੈ ਕਿ ਜਨਮ ਸਾਖੀ ਗੁਰੂ ਅੰਗਦ ਜੀ ਨੇ ਲਿਖਵਾਈ। ਉਪਰੰਤ ਸ੍ਰੀ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਉਹ ਜਾਂ ਤਾਂ ਗੁਰੂ ਜੀ ਦੀ ਸੰਤਾਨ ਪਾਸ ਰਹੀ ਜਾਂ ਸ੍ਰੀ ਗੁਰੂ ਅਮਰਦਾਸ ਜੀ ਗੋਇੰਦਵਾਲ ਲੈ ਗਏ। ਸੋ ਜੇਕਰ ਖਡੂਰ ਸਾਹਿਬ ਰਹੀ ਮੰਨੀਏਂ ਤਾਂ ਕਿਸੇ ਤਰ੍ਹਾਂ ਵੀ ਨਿਰੰਜਣੀਆਂ ਨੂੰ ਨਹੀਂ ਮਿਲ ਸਕਦੀ ਸੀ, ਕਿਉਂਕਿ

ਤਰੇਹਣ ਸਾਹਿਬਜ਼ਾਦੇ ਗੁਰ-ਗੱਦੀ ਨੂੰ ਹੱਥੋਂ ਗੰਵਾਕੇ ਗੁਰੂ ਜੀ ਦੀ ਇਕੋ ਇਕ ਨਿਸ਼ਾਨੀ ਕਦੇ ਦੂਜੇ ਦੇ ਹੱਥ ਸੌਂਪ ਸਕਦੇ ਸਨ ? ਨਾਲ ਹੀ ਇਹ ਗੱਲ ਹੈ ਕਿ ਬਾਬਾ ਹੰਦਾਲ ਜੀ ਨੇ ਜਦ ਸੇਵਾ ਇਨ੍ਹਾ ਸਾਹਿਬਜ਼ਾਦਿਆਂ ਦੀ ਕੀਤੀ ਹੀ ਨਹੀਂ ਤਦ ਉਹ ਕਿਸ ਤਰ੍ਹਾਂ ਜਨਮ ਸਾਖੀ ਲੈ ਸਕਦੇ ਸਨ ? ਜੇਕਰ ਜਨਮ ਸਾਖੀ ਗੋਇੰਦਵਾਲ ਆ ਗਈ ਮੰਨ ਲਈਏ, ਤਦ ਵੀ ਨਿਰੰਜਣੀਆਂ ਦੇ ਹੱਥ ਆਉਣੀ ਕਠਨ ਜਾਪਦੀ ਹੈ ਕਿਉਂਕਿ ਭਲੇ ਸਾਹਿਬਜ਼ਾਦੇ ਐਸੇ ਕੱਚੇ ਨਹੀਂ ਸਨ ਕਿ ਗੁਰੂ ਜੀ ਦੀ ਏਹ ਯਾਦਗਾਰ ਕਿਸੇ ਹੋਰਸ ਨੂੰ ਦੇ ਦੇਂਦੇ : ਗੁਰੂ ਅਰਜਨ ਦੇਵ ਜੀ ਨੇ ਕਿਨ੍ਹਾਂ ਮੁਸ਼ਕਲਾਂ ਨਾਲ 'ਸੈਂਚੀਆਂ' ਜਾ ਕੇ ਲਿਆਂਦੀਆਂ ਸਨ, ਪਰ ਓਦੋਂ ਵੀ ਉਨ੍ਹਾਂ ਦੇਣ ਲਗਿਆਂ ਇਹ ਇਕਰਾਰ ਕਰਵਾ ਲਿਆ ਸੀ ਕਿ ਸਭ ਸੈਂਚੀਆਂ ਵਾਪਸ ਕੀਤੀਆਂ ਜਾਣਗੀਆਂ। ਜਦ ਗੁਰੂ ਅਰਜਨ ਦੇਵ ਜੀ ਨਾਲ ਇਹ ਸਲੂਕ ਸੀ, ਤਦ ਨਿਰੰਜਣੀਆਂ ਦੀ ਕੀ ਪਾਇਆਂ ਸੀ ਕਿ ਭੱਲੇ ਸਾਹਿਬਜ਼ਾਦਿਆਂ ਪਾਸੋਂ ਜਨਮ ਸਾਖੀ ਲੈ ਸਕਦੇ ? ਪਰ ਸਾਡੀ ਹੈਰਾਨੀ ਹੋਰ ਵੀ ਵਧ ਜਾਂਦੀ ਹੈ ਜਦ ਅਸੀਂ ਦੇਖਦੇ ਹਾਂ ਕਿ ਨਿਰੰਜਣੀਏਂ ਸਿੱਖਾਂ ਦੀ ਸ਼ਾਖ ਹੀ ਨਹੀਂ ਹਨ, ਬਲਕਿ ਇਕ ਅੱਡ ਹੀ ਫ਼ਿਰਕਾ ਹੈ। ਸਿੱਖ ਇਤਿਹਾਸਾਂ ਵਿਚ ਲਿਖਿਆ ਹੈ ਕਿ ਬਾਬਾ ਹੰਦਾਲ ਜੀ ਸਤਿਗੁਰੂ ਅਮਰਦਾਸ ਜੀ ਦੇ ਲੰਗਰ ਦੀ ਸੇਵਾ ਕਰਦੇ ਹੁੰਦੇ ਸਨ ਜਿਸ ਸੇਵਾ ਤੋਂ ਪਰਸੰਨ ਹੋ ਕੇ ਗੁਰੂ ਅਮਰਦਾਸ ਜੀ ਨੇ ਬਾਬਾ ਹੰਦਾਲ ਜੀ ਨੂੰ ਇਕ 'ਮੰਜੀ' ਦਿੱਤੀ ਸੀ, ਹਾਲਾਂ ਕਿ ਇਹ ਮੂਲੋਂ ਹੀ ਅਸੱਤ ਹੈ, ਕਿਉਂਕਿ ਬਾਬਾ ਹੰਦਾਲ ਜੀ ਦਾ ਜਨਮ ਵਿਸਾਖ ਪੂਰਨਮਾਸ਼ੀ ਸੰ: ੧੬੩੦ ਨੂੰ ਹੋਇਆ ਹੈ। ਸੁ ਪਾਠਕ ਵਿਚਾਰ ਲੈਣ ਕਿ ਉਹ ਤੀਜੀ ਪਾਤਸ਼ਾਹੀ ਜੀ ਦੇ ਲੰਗਰ ਦੀ ਸੇਵਾ ਕਿਸ ਤਰ੍ਹਾਂ ਕਰ ਸਕਦੇ ਸਨ। ਇਹ ਜ਼ਰੂਰ ਹੈ ਕਿ ਨਿਰੰਜਣੀਆਂ ਦੀਆਂ ਰਸਮਾਂ ਪੁਰਾਤਨ ਸਿੱਖਾਂ ਵਾਲੀਆਂ ਹੀ ਹਨ। ਉਹ ਕ੍ਰਿਆ ਕਰਮ ਨਹੀਂ ਕਰਾਉਂਦੇ, ਕਿਸੇ ਦੇ ਮਰਨ ਵੇਲੇ ਸ਼ੋਕ ਦੀ ਥਾਂ ਕੜਾਹ ਪ੍ਰਸ਼ਾਦ ਕਰਦੇ ਹਨ, ਸੂਤਕ ਪਾਤਕ ਮੜ੍ਹੀ ਮਸਾਣ ਨੂੰ ਨਹੀਂ ਮੰਨਦੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਿੱਖਾਂ ਵਾਂਗ ਹੀ ਮੰਨਦੇ ਹਨ। ਪਰ ਇਨ੍ਹਾਂ ਗੱਲਾਂ ਤੋਂ ਏਹ ਸਿੱਧ ਨਹੀਂ ਹੁੰਦਾ ਕਿ ਉਹ ਸਿੱਖਾਂ ਦੀ ਸ਼ਾਖ ਹਨ। ਜੋ ਸੱਜਣ ਇਨ੍ਹਾਂ ਦਾ ਇਤਿਹਾਸ ਚੰਗੀ ਤਰ੍ਹਾਂ ਪੜ੍ਹੇਗਾ ਉਸ ਨੂੰ ਜ਼ਰੂਰ ਹੀ ਮੰਨਣਾ ਪਵੇਗਾ ਕਿ ਇਹ ਇਕ ਅੱਡ ਹੀ ਫਿਰਕਾ ਹੈ ਜਿਸਦਾ ਸਿੱਖੀ ਨਾਲ ਕੋਈ ਸੰਬੰਧ ਨਹੀਂ। ਹੈਰਾਨੀ ਹੈ ਕਿ ਜਦ ਉਹ ਸਾਡੀ ਸ਼ਾਖ ਹੀ ਨਹੀਂ, ਨਾ ਭੱਲੇ ਅਤੇ ਨਾ ਤਰੇਹਣ ਸਾਹਿਬਜ਼ਾਦਿਆਂ ਦੀ ਉਨ੍ਹਾਂ ਸੇਵਾ ਹੀ ਕੀਤੀ ਹੈ, ਤਦ ਕਿਸੇ ਤਰ੍ਹਾਂ ਸੰਭਵ ਹੋ ਸਕਦਾ ਹੈ ਕਿ ਗੁਰੂ ਅੰਗਦ ਜੀ ਦੀ ਲਿਖਾਈ ਹੋਈ ਜਨਮ-ਸਾਖੀ ਵਰਗੀ ਅਮੋਲਕ ਪੁਸਤਕ ਨਿਰੰਜਣੀਆਂ ਦੇ ਹੱਥ ਆ ਜਾਂਦੀ ? ਅੱਗੇ ਚਲਕੇ ਇਹ ਸਿੱਧ ਕੀਤਾ ਜਾਵੇਗਾ ਕਿ ਇਹ ਜਨਮ ਸਾਖੀ ਲਿਖਵਾਈ ਹੋਈ ਹੀ ਨਿਰੰਜਣੀਆਂ ਦੀ ਹੈ ਤੇ ਇਸਦੇ ਲਿਖਾਉਣ ਵਿਚ ਗੁਰੂ ਅੰਗਦ ਜੀ ਦਾ ਕੋਈ ਹੱਥ ਨਹੀਂ।

ਹਾਲ ਦੀ ਘੜੀ ਇਹ ਮੰਨ ਲਿਆ ਜਾਂਦਾ ਹੈ ਕਿ ਭਾਈ ਬਾਲੇ ਨੇ ਇਹ ਸਾਖੀਆਂ ਗੁਰੂ ਅੰਗਦ ਜੀ ਨੂੰ ਸੁਣਾਈਆਂ ਅਤੇ ਪੈੜਾ ਮੋਖਾ ਨਾਲੋ ਨਾਲ ਲਿਖਦਾ ਗਿਆ। ਇਸ ਹਾਲਤ 'ਵਿਚ ਇਹ ਮੰਨਣਾ ਪਵੇਗਾ ਕਿ ਇਹ ਜਨਮ ਸਾਖੀ ਅੱਖਰੋ-ਅੱਖਰ ਸੱਚ ਹੈ ਅਤੇ ਭੁਲ ਦਾ ਇਸ

ਵਿਚ ਪਰਛਾਵਾਂ ਵੀ ਨਹੀਂ, ਪਰ ਜਿਸ ਵੇਲੇ ਇਨ੍ਹਾਂ ਸਾਖੀਆਂ ਨੂੰ ਦਲੀਲਾਂ ਦੀ ਕਸਵਟੀ ਉਤੇ ਲਾਇਆ ਜਾਂਦਾ ਹੈ, ਤਾਂ ਭੁੱਲਾਂ ਹੀ ਭੁੱਲਾਂ ਇਸ ਵਿਚ ਲਭਦੀਆਂ ਹਨ । ਪਾਠਕਾਂ ਦੇ ਸੁਖਾਲ ਵਾਸਤੇ ਆਪਣੀ ਵਿਚਾਰ ਨੂੰ ਅਸੀਂ ਦਸਾਂ ਹਿੱਸਿਆਂ ਵਿਚ ਵੰਡਦੇ ਹਾਂ :—

(੧) ਅਸੰਭਵ ਗੱਲਾਂ, (੨) ਅਯੋਗ ਗੱਲਾਂ, (੩) ਗੁਰਆਸ਼ੇ ਵਿਰੁੱਧ ਗੱਲਾਂ, (੪) ਸ਼ਬਦ ਵਿਦਿਆ ਸੰਬੰਧੀ, (੫) ਗੁਰ ਸ਼ਬਦ ਸੰਬੰਧੀ, (੬) ਪ੍ਰਸਪਰ ਵਿਰੋਧੀ ਗੱਲਾਂ, (੭) ਭੂਗੋਲ ਸੰਬੰਧੀ, (੮) ਜਯੋਤਸ਼ ਸੰਬੰਧੀ, (੯) ਗੁਰਦਵਾਰਿਆਂ ਸੰਬੰਧੀ ਅਤੇ (੧੦) ਇਤਿਹਾਸ ਸੰਬੰਧੀ । ਭਾਵੇਂ ਇਨ੍ਹਾਂ ਵੰਡਾਂ ਦੇ ਨਾਵਾਂ ਤੋਂ ਪੂਰਾ ਪੂਰਾ ਪਤਾ ਨਹੀਂ ਲਗ ਸਕਦਾ, ਪਰ ਜਦ ਏਨ੍ਹਾਂ ਨੂੰ ਵਿਸਥਾਰ ਪੂਰਬਕ ਲਿਖਿਆ ਜਾਵੇਗਾ ਤਦ ਆਸ਼ਾ ਹੈ ਕਿ ਪੂਰੀ ਪੂਰੀ ਸਮਝ ਆ ਜਾਵੇਗੀ ।

—o—


www.PunjabiLibrary.com

# ੧- ਅਸੰਭਵ ਗੱਲਾਂ

## [ਤੇ ਕਈ ਪ੍ਰਕਾਰ ਦੀਆਂ ਭੁੱਲਾਂ]

ਹਿਮੰਚਲ ਦੀ ਉਡਾਰੀ ਵਿਚ ਭਾ: ਬਾਲਾ ਇਸ ਤਰ੍ਹਾਂ ਲਿਖਵਾਂਦਾ ਹੈ : "ਤਾਂ ਮਰਦਾਨੇ ਕਹਿਆ ਇਹ ਤਾਂ ਬੱਗਾ ਜਿਹਾ ਹੈ, ਤਾਂ ਫੇਰ ਗੁਰੂ ਨਾਨਕ ਜੀ ਨੇ ਕਹਿਆ ਮਰਦਾਨਿਆ, ਬੱਗੀ ਬਰਫ ਹੈ, ਏਥੇ ਆਦਮੀ ਪੈਰ ਰਖਦਾ ਹੈ ਤਾਂ ਗਲ ਜਾਂਦਾ ਹੈ।" ਮਲੂਮ ਹੁੰਦਾ ਹੈ ਕਿ ਲਿਖਣ ਵਾਲੇ ਨੂੰ ਪੰਜਾਂ ਪਾਂਡਵਾਂ ਦੀ ਸਾਖੀ ਯਾਦ ਆ ਗਈ ਹੋਵੇਗੀ ਜੋ ਹਿਮੰਚਲ ਬਰਫ ਵਿਚ ਜਾ ਕੇ ਗਲ ਮੋਏ ਸਨ। ਪਰ ਸਾਡੇ ਲਿਖਾਰੀ ਨੂੰ ਸ਼ਾਇਦ ਇਹ ਪਤਾ ਨਹੀਂ ਕਿ ਬਰਫ ਵਿਚ ਆਦਮੀ ਗਲਦਾ ਨਹੀਂ। ਸਰਦੀ ਨਾਲ ਸੁੰਨ ਆ ਕੇ ਮਰ ਭਾਵੇਂ ਜਾਵੇ ਪਰ ਗਲੇਗਾ ਨਹੀਂ। ਕਈ ਅਜਿਹੀਆਂ ਮਿਸਾਲਾਂ ਮੌਜੂਦ ਹਨ ਜੋ ਦਸਦੀਆਂ ਹਨ ਕਿ ਅੰਗਰੇਜ਼ ਅਤੇ ਕਈ ਹੋਰ ਸ਼ੌਕੀਨ ਹਿਮੰਚਲ ਦੀ ਉੱਚੀ ਚੋਟੀ ਵੇਖਣ ਵਾਸਤੇ ਕਈ ਦਿਨ ਬਰਫ ਉਤੇ ਹੀ ਤੁਰਦੇ ਗਏ ਤੇ ਮਹੀਨਿਆਂ ਪਿੱਛੋਂ ਚੰਗੇ ਭਲੇ ਨਵੇਂ ਨਰੋਏ ਮੁੜ ਆਏ। ਉੱਤਰੀ ਤੇ ਦੱਖਣੀ ਧਰੁਵਾ ਨਾਲੋਂ ਵਧ ਕੇ ਬਰਫ ਕਿਥੇ ਹੋਣੀ ਹੈ ? ਪਰ ਅਜੇ ਥੋੜ੍ਹਾ ਹੀ ਚਿਰ ਹੋਇਆ ਹੈ ਕਿ ਕਮਾਂਡਰ ਪੇਰੀ (Perry) ਤੇ ਡਾਕਟਰ ਕੁਕ (Cook) ਉੱਤਰੀ ਧਰੁਵ ਤੋਂ ਹੋ ਕੇ ਆਏ ਹਨ। ਮਿਸਟਰ ਸ਼ੈਕਲਟਨ ਦੀ ਦੱਖਣੀ ਧਰੁਵ ਵਾਲੀ ਮੁਹਿੰਮ ਅਜੇ ਪਰਸੋਂ ਦੀ ਗੱਲ ਹੈ ਤੇ ਅੱਜ ਕੱਲ ਵੀ ਇਕ ਜਾਪਾਨੀਆਂ ਦੀ ਐਕਸਪੇਡੀਸ਼ਨ ਤਿਆਰ ਹੋ ਰਹੀ ਹੈ।

ਹੋਰ ਸੁਣੋ ! ਮਦੀਨੇ ਦੀ ਸਾਖੀ ਵਿਚ ਗੁਰੂ ਨਾਨਕ ਜੀ ਆਖਦੇ ਹਨ :—'ਮਰਦਾਨਾ ਅਜੇ ਮੁਹੰਮਦ ਵੱਤਿ ਜਨਮ ਆਵਣਾ ਹੈ, ਤ੍ਰਿਹੁੰ ਗੁਣਾਂ ਦੇ ਵਿਚੇ ਆਹਾ......ਵਿਚੋਂ ਨਿਕਲਿਆ ਨਾਹੀ, ਓਸ ਫੇਰ ਹਿੰਦੂ ਦੇ ਜਨਮ ਆਵਣਾ ਹੈ, ਪੰਦਰਾ ਸੈ ਬਰਸ ਉਸਦੀ ਭਿਸ਼ਤ ਵਿਚ ਆਰਬਲਾ ਹੈ, ਪੰਦਰਾ ਸੈ ਵਰ੍ਹਾ ਪੂਰਾ ਹੋਸੀ ਤਾਂ ਉਹ ਫੇਰ ਹਿੰਦੂ ਦੇ ਘਰ ਜਨਮ ਲੇਸੀ, ਪਰ ਸੂਦਰ ਦੇ ਘਰ। ਉਸ ਤਾਈਂ ਪੂਰਨ ਸਤਿਗੁਰੂ ਪ੍ਰਲੋਕੀ ਮਿਲੇਗਾ ਤਾਂ ਉਸ ਦਾ ਜਨਮ, ਮਰਨ ਤੇ ਰਹਿਤ ਹੋਵੇਗਾ, ਉਸ ਵਿਚ **ਜੀਰਾਂਦ ਬਹੁਤ ਆਹੀ** (ਖੂਬ !) ਪਰ ਪੂਰਾ ਉਸ ਤਾਂਈ ਕੋਈ ਨਾਂਹੀ ਮਿਲਿਆ, ਇਕ ਜਨਮ ਉਸ ਦਾ ਰਹਿੰਦਾ ਹੈ"। ਇਸ ਲੇਖ ਉਤੇ ਕਿਸੇ ਟਿੱਪਣੀ

ਦੀ ਲੋੜ ਨਹੀਂ । ਇਹ ਲੇਖ ਆਪ ਹੀ ਸਿੱਧ ਕਰ ਰਿਹਾ ਹੈ ਕਿ ਮੈਂ ਝੂਠਾ ਹਾਂ । ਲਿਖਣ ਵਾਲੇ ਦਾ ਭਾਵ ਇਹ ਜਾਪਦਾ ਹੈ ਕਿ ਕਿਸੇ ਦੀ ਨਿੰਦਾ ਬਾਲੇ ਦੇ ਮੂੰਹੋਂ ਅਤੇ ਕਿਸੇ ਦੀ ਗੁਰੂ ਨਾਨਕ ਜੀ ਦੇ ਮੂੰਹੋਂ ਕਰਵਾਂਦਿਆਂ ਤੇ ਆਪ ਨਿਰਲੇਪ ਦਾ ਨਿਰਲੇਪ ਰਿਹਾ, ਪਰ ਇਸ ਵਿਚ ਉਸਨੇ ਸਖ਼ਤ ਭੁੱਲ ਕੀਤੀ ਹੈ । ਉਸ ਦੀ ਰੇਤ ਦੀ ਕੰਧ ਇਸ ਲੇਖ ਨਾਲ ਸਾਰੀ ਦੀ ਸਾਰੀ ਹੀ ਲੜਖੜਾ ਕੇ ਭੁੰਜੇ ਜਾ ਪੈਂਦੀ ਹੈ । ਸੋਚਣ ਦੀ ਗੱਲ ਹੈ ਕਿ ਜਦ ਗੋਂਦੇ ਦੀ ਔਲਾਦ ਤੇ ਹੋਰ ਬ੍ਰਾਹਮਣਾਂ ਨੇ ਗੁਰੂ ਅਮਰ ਦਾਸ ਜੀ ਦੇ ਉਲਟ ਸ਼ਿਕੈਤ ਕੀਤੀ ਸੀ, ਤਾਂ ਉਹ ਬਾਦਸ਼ਾਹ ਪਾਸ ਜਨਮ ਸਾਖੀ ਦੇ ਇਸ ਲੇਖ ਨੂੰ ਵੀ ਪੇਸ਼ ਕਰ ਸਕਦੇ ਸਨ ਜਿਸ ਨਾਲ ਉਨ੍ਹਾਂ ਦਾ ਪਾਸਾ ਭਾਰਾ ਹੋ ਜਾਂਦਾ । ਜਦ ਲੂਤੀਆਂ ਲਾਉਣ ਵਾਲਿਆਂ ਨੇ ਬਾਦਸ਼ਾਹ ਨੂੰ ਕਹਿਆ ਸੀ ਕਿ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਭ ਮਤਾਂ ਦੀ ਨਿੰਦਾ ਲਿਖੀ ਹੈ, ਪਰ ਅੰਤ ਉਹ ਝੂਠੇ ਹੋਏ ਸਨ, ਤਦ ਉਹਨਾਂ ਆਪਣੇ ਦਾਹਵੇ ਨੂੰ ਪੱਕਾ ਕਰਨ ਵਾਸਤੇ ਜਨਮ ਸਾਖੀ ਦੇ ਇਸ ਲੇਖ ਨੂੰ ਕਿਉਂ ਪੇਸ਼ ਨ ਕਰ ਦਿਤਾ ? ਚੰਦੂ ਸੁਆਹੀ ਗੁਰੂ ਅਰਜਨ ਜੀ ਨੂੰ ਇਹ ਹੀ ਆਖਦਾ ਰਿਹਾ ਕਿ ਹਜ਼ਰਤ ਮੁਹੰਮਦ ਜੀ ਦੀ ਉਪਮਾਂ ਗੁਰੂ ਗ੍ਰੰਥ ਸਾਹਿਬ ਜੀ ਵਿਚ ਪਾ ਦਿਓ, ਪਰ ਇਹ ਉਸਨੇ ਕਿਤੇ ਨਹੀਂ ਕਿਹਾ ਕਿ ਜਨਮ ਸਾਖੀ ਵਿਚੋਂ ਵੀ ਇਹ ਲੇਖ ਕੱਢ ਦਿਓ । ਜਦ ਔਰੰਗਜ਼ੇਬ ਨੇ ਰਾਮਰਾਇ ਜੀ ਨੂੰ 'ਮਿਟੀ ਮੁਸਲਮਾਨ ਕੀ' ਵਾਲਾ ਤੁਕ ਪੁੱਛੀ ਸੀ ਅਤੇ ਉਨ੍ਹਾਂ ਨੇ ਅੱਗੋਂ 'ਮਿੱਟੀ ਬੇਈਮਾਨ ਕੀ' ਆਖ ਦਿੱਤਾ ਸੀ, ਤਦ ਜੇ ਦੋਸ਼ ਹੀ ਲਾਉਣਾ ਸੀ ਤਾਂ ਔਰੰਗਜ਼ੇਬ ਨੇ ਜਨਮਸਾਖੀ ਦਾ ਇਹ ਲੇਖ ਹੀ ਕਿਉਂ ਨਾ ਕੱਢਕੇ ਵਿਖਾ ਦਿੱਤਾ ਕਿ ਵੇਖੋ ਤੁਹਾਡੇ ਵੱਡੇ ਪੀਰ ਨੇ ਸਾਡੇ ਹਜ਼ਰਤ ਦੀ ਕੈਸੀ ਨਿੰਦਾ ਕੀਤੀ ਹੈ ? ਪਰ ਅਸਲ ਗੱਲ ਇਹ ਜਾਪਦੀ ਹੈ ਕਿ ਉਨ੍ਹੀਂ ਦਿਨੀਂ ਇਹ ਜਨਮ ਸਾਖੀ ਹੈ ਹੀ ਨਹੀਂ ਸੀ, ਕਿਉਂਕਿ ਜੇਕਰ ਹੁੰਦੀ ਤਾਂ ਇਹ ਲੇਖ ਔਰੰਗਜ਼ੇਬ ਦੀ ਨਜ਼ਰੋਂ ਬਚਿਆ ਨ ਰਹਿੰਦਾ । ਮਲੂਮ ਇਹ ਹੁੰਦਾ ਹੈ ਕਿ ਜਨਮ ਸਾਖੀ ਔਰੰਗਜ਼ੇਬ ਦੇ ਪਿਛਲੇ ਸਮਿਆਂ ਵਿਚ ਸਿੱਖਾਂ ਨੂੰ ਮੁਸਲਮਾਨ ਦੇ ਹੱਥੋਂ ਤੰਗ ਕਰਾਣ ਵਾਸਤੇ ਲਿਖੀ ਗਈ ਹੈ ।

ਹੋਰ ਸੁਣੋਂ ! ਬਿਸਹਰ ਦੇਸ ਦੀ ਸਾਖੀ ਵਿਚ ਲਿਖਿਆ ਹੈ :—'ਮਰਦਾਨੇ ਆਖਿਆ ਜੀ ਅਸੀਂ ਕਿਸ ਉੱਪਰ ਜਾਂਦੇ ਆਹੇ, ਤਾਂ ਗੁਰੂ ਨਾਨਕ ਜੀ ਮੈਨੂੰ ਆਖਿਆ, ਭਾਈ ਬਾਲਾ ਅਸੀਂ ਕਿਸ ਉੱਪਰ ਜਾਂਦੇ ਆਹੇ, ਤਾਂ ਮੈਂ ਆਖਿਆ ਜੀ, ਤੇਰੀਆਂ ਤੂੰ ਹੀ ਜਾਣ, ਤੈਨੂੰ ਸਭ ਕਿਛ ਨਜ਼ਰ ਆਉਂਦਾ ਹੈ, ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ! ਅਸੀਂ ਮੱਛੀ ਤੇ ਜਾਂਦੇ ਆਹੇ, ਤਾਂ ਮਰਦਾਨੇ ਆਖਿਆ ਜੀ, ਏਡੀ ਮੱਛੀ ਹੈ, ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ! ਪੈਂਤੀ ਕੋਹਾ ਲੰਮੀ ਹੈ, ਅਤੇ ਪੰਜ ਕੋਹਾ ਚੋੜੀ ਹੈ, ਤਾਂ ਮਰਦਾਨੇ ਜੀ ਵਿਚ ਗਿਣਤੀ ਖਾਧੀ, ਪਰ ਮੂੰਹੋਂ ਕੁਝ ਆਖੇ ਨਾਹੀ, ਤਿੰਨ ਦਿਨ ਅਤੇ ਤਿੰਨ ਰਾਤੀਂ ਮੱਛੀ ਉਤੇ ਚਲੇ ਗਏ ਸਹਿਜ ਨਾਲ, ਜਾਂ ਮੱਛੀ ਦਾ ਚਿਹਰਾ ਨਜ਼ਰ ਆਇਆ ਤਾਂ ਮਰਦਾਨਾ ਹੈਰਾਨ ਹੋਇ ਗਇਆ । ਜਾਂ ਮੱਛੀ ਮੂੰਹ ਅੱਡਿਆ ਤਾਂ ਮਰਦਾਨਾ ਕੰਬਿਆ ਤਾਂ ਮੈਂ ਮਰਦਾਨੇ ਨੂੰ ਆਖਿਆ ਅਵੇ ਮਰਦਾਨਾ ਕਿਉਂ

ਕੰਬਦਾ ਹੈਂ ? ਤਾਂ ਮਰਦਾਨੇ ਆਖਿਆ ਜਜਮਾਨ ਇਹ ਮੱਛੀ ਸਾਨੂੰ ਨਿਗਲਦੀ ਹੈ, ਤਾਂ ਮੈਂ ਗੁੱਸੇ ਹੋਇਕੇ ਮਰਦਾਨੇ ਨੂੰ ਆਖਿਆ ਅਵੇ ਮਰਦਾਨਾ ਅਜੇ ਤੈਨੂੰ ਪਰਤੀਤ ਨਾਹੀ ਆਂਵਦੀ, ਤਾਂ ਗੁਰੂ ਨਾਨਕ ਜੀ ਹੈਰਾਨ ਹੋਇ ਗਏ ਬਿਸਮਾਦ ਹੋਇਕੇ ਆਖਿਆ ਹੇ ਨਿਰੰਕਾਰ ! ਤੇਰੀਆਂ ਕੁਦਰਤਾਂ ਤੁਧੇ ਨੂੰ ਬਣ ਆਵਣ, ਇਕ ਘੜੀ ਗੁਜ਼ਰੀ ਤਾਂ ਮੱਛੀ ਦੇ ਮੂੰਹੋਂ ਅਨੇਕ ਪਰਕਾਰ ਦੇ ਭੋਜਨ ਨਿਕਲੇ, ਮਰਦਾਨਾ ਆਪਣੇ ਜੀ ਵਿਚ ਬਹੁਤ ਖੁਸ਼ੀ ਹੋਇਆ, ਤਾਂ ਗੁਰੂ ਨਾਨਕ ਜੀ ਆਖਿਆ ਮੱਛੀ ਨੂੰ ਕਉਣ ਤੂੰ ਹੈਂ ਭਾਈ, ਅਗੇ ਮੱਛ ਨਰ ਆਹਾ, ਮੱਛ ਬੋਲਿਆ ਜੀ ਮੈਂ ਮੱਛ ਹਾਂ, ਤਾਂ ਗੁਰੂ ਨਾਨਕ ਜੀ ਆਖਿਆ ਭਾਈ ਜੋ ਤੂੰ ਹੈਂ ਸੋਈ ਆਖ, ਤਾਂ ਮੱਛ ਬੋਲਿਆ ਜੀ ਤੂੰ ਨਾਨਕ ਨਿਰੰਕਾਰੀ ਹੈਂ। ਤਾਂ ਗੁਰੂ ਨਾਨਕ ਜੀ ਆਖਿਆ ਭਾਈ ਤੂੰ ਕਿਆ ਜਾਣਦਾ ਹੈਂ, ਤਾਂ ਮੱਛ ਆਖਿਆ ਜੀ ਤਰੇਤੇ ਜੁਗ ਵਿਚ ਤੈਂ ਤੇ ਅਸਾਂ ਭਗਤੀ ਕੀਤੀ ਆਹੀ, **ਜਿਸਤੇ ਅਸਾਂ ਤੇ ਤੁਸਾਂ ਨੂੰ ਜਨਮ ਮਿਲਿਆ**। ਤਾਂ ਗੁਰੂ ਨਾਨਕ ਜੀ ਕਹਿਆ ਭਾਈ ਤੂੰ ਮੱਛ ਕਿਉਂਕਰ ਹੋਇਓਂ ? ਤਾਂ ਮੱਛ ਆਖਿਆ ਜੀ ਅਸੀਂ ਤੁਸੀਂ ਜਨਕ ਬਿਦੇਹੀ ਦੇ ਸੇਵਕ ਆਹੇ ਅਤੇ ਤੂੰ ਬਹੁਤ ਨਜ਼ੀਕੀ ਆਹੋਂ, ਤਾਂ ਇਕ ਦਿਨ ਤੈਂ ਮੈਨੂੰ ਕੰਮ ਆਖਿਆ ਤਾਂ ਮੈਂ ਤਗਾਫਲੀ ਕੀਤੀ ਤਾਂ ਤੁਸਾਂ ਮੈਨੂੰ ਆਖਿਆ ਜਦ ਤੈਨੂੰ ਕੁਝ ਕੰਮ ਆਖਦੇ ਆਹੇ ਤਦ ਤੂੰ ਕਰਦਾ ਨਾਹੀਂ ਤਾਂ ਮੇਰੇ ਮੂੰਹੋਂ ਇਤਨੀ ਨਿਕਲ ਗਈ ਜੋ ਤੂੰ ਕਿਆ ਮੱਛੀ ਦੀ ਤਰ੍ਹਾਂ ਤੜਫਦਾ ਹੈ ਉਸ ਬਚਨ ਦਾ ਸਦਕਾ ਮੈਨੂੰ ਮੱਛੀ ਹੀ ਕਰਦਾ ਰਹਿਆ ਹੈ ਅਤੇ ਤੈਨੂੰ ਮਨੁੱਖ ਕਰਦਾ ਰਹਿਆ ਹੈ, ਤਾਂ ਗੁਰੂ ਨਾਨਕ ਜੀ ਹੱਸਿਆ, ਹਸ ਕਰ ਆਖਿਓਸੁ, ਆਖੁ ਭਾਈ ਹੁਣ ਤੂੰ ਕਿਆ ਆਖਦਾ ਹੈਂ, ਤਾਂ ਮੱਛ ਆਖਿਆ ਜੀ ਮੈਂ ਤੇਰਾ ਰਾਹ ਉਡੀਕਦਾ ਸੀ, ਜੋ ਮੇਰੇ ਵਾਸਤੇ ਇਹ ਰਾਹੀ ਆਵੈ, ਹੁਣ ਤੂੰ ਆਇਆ ਹੈਂ। ਤਾਂ ਗੁਰੂ ਨਾਨਕ ਜੀ ਆਖਿਆ ਤੂੰ ਆਪਣਾ ਮਨੋਰਥ ਆਖ। ਤਾਂ ਮੱਛ ਬੋਲਿਆ ਜੀ ਤੇਰਾ ਬਚਨ ਪੂਰਾ ਹੋਇ ਮੁੱਕਾ ਹੈ, **ਅਤੇ ਮੇਰੀ ਵੀ ਖਲਾਸੀ ਹੋਵੈ**, ਤਾਂ ਗੁਰੂ ਨਾਨਕ ਜੀ ਆਖਿਆ ਕਿਉਂ ਉਤਾਵਲਾ ਹੋਨਾ ਹੈਂ, ਕੱਲ ਤੇਰੀ ਦੇਹ ਛੁਟੇਗੀ। ਮੱਛ ਆਖਿਆ ਜੀ, ਤਿਚਰ ਤੁਸੀਂ ਮੇਰੇ ਪਾਸ ਹੀ ਰਹੋ...ਸਾਰੀ ਰਾਤ ਮੱਛ ਦੀ ਪਿੱਠ ਤੇ ਰਹੇ। ਭਲਕੁ ਹੋਇਆ ਤਾਂ ਸਵਾ ਪਹਿਰ ਦਿਨ ਚੜ੍ਹੇ ਮੱਛ ਦੀ ਦੇਹ ਛੁੱਟੀ, ਤਾਂ ਗੁਰੂ ਨਾਨਕ ਜੀ ਕਹਿਆ ਚੱਲ ਭਾਈ ਮੱਛ ! ਅਸੀਂ ਭੀ ਆਇ ਮਿਲਹਿੰਗੇ।"

ਹੁਣ ਵਿਚਾਰ ਯੋਗ ਗੱਲ ਇਹ ਹੈ ਕਿ ਕਦੀ ਕੋਈ ਮੱਛ ਪੈਂਤੀ ਕੋਹ ਲੰਮਾ ਅਤੇ ਪੰਜ ਕੋਹ ਚੋੜਾ ਹੋਇਆ ਵੀ ਹੈ ? ਜੇ ਕਦੀ ਸਮੁੰਦਰਾਂ ਵਿਚ ਪੰਜ ਸੱਤ ਏਹੋ ਜਹੇ ਮੱਛ ਹੋ ਪੈਣ ਤਦ ਜਹਾਜ਼ਾਂ ਦਾ ਚੱਲਣਾ ਤਾਂ ਰਹਿ ਚੁਕੇ। ਵੱਡੀ ਤੋਂ ਵੱਡੀ ਮੱਛੀ ਜੋ ਅੱਜ ਤੀਕ ਪਾਈ ਗਈ ਹੈ, ਉਹ ਵ੍ਹੇਲ ਮੱਛੀ ਹੈ। ਪਰ ਪੈਂਤੀ ਕੋਹ ਲੰਮੀ ਪੰਜ ਕੋਹ ਚੋੜੀ ਵ੍ਹੇਲ ਅੱਜ ਤੀਕ ਕਿਸੇ ਨਹੀਂ ਵੇਖੀ। ਹੈਰਾਨ ਹੋਈਦਾ ਹੈ। ਜਦ ਇਸ ਗੱਲ ਦਾ ਖਿਆਲ ਆਉਂਦਾ ਹੈ ਕਿ ਉਸਦੇ ਰਹਿਣ ਵਾਸਤੇ ਪਾਣੀ ਕਿਤਨਾ ਕੁ ਡੂੰਘਾ ਚਾਹੀਦਾ ਹੈ ਅਤੇ ਰੋਜ਼ ਦੀ ਖੁਰਾਕ ਕਿੰਨੀ ਕੁ ਹੋਵੇਗੀ। ਜਦ ਅਜਿਹੀ ਮੱਛੀ ਸ਼ਿਕਾਰ ਪਿੱਛੇ ਦੋੜਦੀ ਜਾਂ ਸਮੁੰਦਰ ਵਿਚ ਕਲੋਲਾਂ ਕਰਦੀ ਹੋਵੇਗੀ, ਤਾਂ ਕਿਤਨਾ ਕੁ ਤੂਫਾਨ ਸਮੁੰਦਰ ਵਿਚ ਆਉਂਦਾ ਹੋਵੇਗਾ। ਲਿਖਣ ਵਾਲੇ ਨੇ

ਕਿਸੇ ਪੁਰਾਣਕ ਗਪੌੜੇ ਨੂੰ ਜਨਮਸਾਖੀ ਵਿਚ ਵੀ ਠੱਪ ਦਿੱਤਾ ਹੈ, ਅਤੇ ਨਾਲ ਹੀ ਇਹ ਦਸਿਆ ਹੈ ਕਿ ਗੁਰੂ ਜੀ ਅਤੇ ਇਹ ਮੱਛ ਤਰੇਤੇ ਵਿਚ ਇਕੱਠੇ ਰਹਿ ਚੁਕੇ ਸਨ। ਮੱਛ ਦੇ ਕੌੜੇ ਵਾਕ ਨੇ ਮੱਛ ਨੂੰ ਵੀ ਅਤੇ ਗੁਰੂ ਨਾਨਕ ਜੀ ਨੂੰ ਵੀ ਚੁਰਾਸੀ ਵਿਚ ਪਾਇਆ ਜੋ ਅੱਜ ਤੀਕ ਜੂਨਾਂ ਭੋਗਦੇ ਤੁਰ ਆਉਂਦੇ ਸਨ। ਅਜਿਹੀਆਂ ਸਾਖੀਆਂ ਨੂੰ ਮੰਨਣ ਵਾਲੇ ਜਾਂ ਇਨ੍ਹਾਂ ਦੇ ਸੱਚ ਹੋਣ ਉਤੇ ਹਠ ਕਰਨ ਵਾਲੇ ਇਕ ਤਰ੍ਹਾਂ ਨਾਲ ਸਤਿਗੁਰੂ ਨਾਨਕ ਦੇਵ ਜੀ ਦੀ ਅਵੱਗਿਆ ਕਰਦੇ ਹਨ।

ਇਥੇ ਤਾਂ ਮੈਂ ਮੱਛ ਨਾਲ ਬਾਤ ਚੀਤ ਹੋਈ, ਇਕ ਹੋਰ ਥਾਂ ਗੁਰੂ ਜੀ ਜਨੌਰਾ ਨਾਲ ਵੀ ਚਰਚਾ ਕਰਦੇ ਹਨ। ਅਲਲਾਚੀਨ ਪਰਬਤ ਦੀ ਸਾਖੀ ਇਸ ਤਰ੍ਹਾਂ ਆਰੰਭ ਹੁੰਦੀ ਹੈ :—
"ਤਾਂ ਅਲਲਾਚੀਨ ਪਰਬਤ ਉਤੇ ਜਾਇ ਖੜੇ ਹੋਏ, ਤਾ ਮਰਦਾਨੇ ਪੁੱਛਿਆ ਗੁਰੂ ਜੀ ਹੁਣ ਅਸੀਂ ਕਿਥੇ ਆਏ, ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸੀਂ ਅਲਲਾਚੀਨ ਪਰਬਤ ਤੇ ਆਏ, ਅਲਲਾਚੀਨ ਇਸ ਦਾ ਨਾਉਂ ਤਾ ਪਇਆ ਹੈ ਜ ਇਸ ਤੇ ਅਲਲਾਂ ਦਾ ਬਸੇਰਾ ਹੈ, ਉਹ ਜੋ ਅਲਲਾਂ ਪੰਖੀ ਕਹਿੰਦੇ ਹੈਨ ਅਤੇ ਪ੍ਰਹਿਲਾਦ ਭਗਤ ਦਾ ਰਾਜ ਹੈ......ਤਿੱਚਰਾਂ ਨੂੰ ਅਲਲਾਂ ਆਇ ਚਉਗਿਰਦ ਘੇਰਾ ਘੱਤਿਆ। ਅਲਲਾਂ ਦਾ ਸਰਦਾਰ ਜੋ ਆਹਾ ਅਲਲਾਚੀਨ ਤਿਸ ਬਚਨ ਬੋਲਿਆ :—

ਅਲਲਾ ਚੀਨ ਆਇ ਪਾਇਆ ਘੇਰਾ।
ਕਉਨ ਤੂੰ ਕਿੰਹ ਕਰੋ ਬਸੇਰਾ।
ਕਉਨ ਮਨੋਰਥ ਈਹਾਂ ਆਇਆ।
ਕਉਨ ਨਾਮ ਤੂੰ ਕਿਨਹਿ ਪਠਾਇਆ।
ਅਲਲਾ ਚੀਨ ਪੂਛੇ ਬਾਚਾ।
ਪਿੰਡ ਪਾਕਾ ਕਿ ਫਿਰਦਾ ਕਾਚਾ।

ਗੁਰੂ ਨਾਨਕ ਜੀ ਵਾਚ :—

ਅਲਲਾ ਮਿਲਕੇ ਪਾਇਆ ਘੇਰਾ।
ਹਿਰਦੇ ਭੀਤਰ ਲੀਆ ਬਸੇਰਾ।
ਦਰਸਨ ਕਾਰਨ ਈਹਾਂ ਆਇਆ।
ਇਕੋ ਨਿਰੰਜਨ ਆਪ ਲਿਆਇਆ।
ਫੂਟ ਜਾਇ ਜੋ ਹੋਇ ਕਚਾਇਆ।
ਜਬ ਪਾਕ ਤਕ ਠਣਕ ਲਜਾਇਆ।
ਸਨ ਅਲਲਾ ਚੀਨ ਨਾਨਕ ਅਰਦਾਸ।
ਏਕ ਨਿਰੰਜਨ ਰਾਖੀ ਲਾਜ।

ਤਾਂ ਅਲਲਾਚੀਨ ਗੁਰੂ ਨਾਨਕ ਜੀ ਦੇ ਚਰਨਾਂ ਉੱਤੇ ਲੱਗਾ ਲੇਟਣ, ਤਾਂ ਗੁਰੂ ਨਾਨਕ

ਬਚਨ ਬੋਲਿਆ, ਸੁਣ ਭਾਈ ਅਲਲਾਚੀਨ ! ਤੁਹਾਡੇ ਦਰਸਨ ਅਸੀਂ ਆਏ ਆਹੇ, ਭਲਾ ਤੁਮਾਰਾ ਦਰਸਨ ਪਰਸਨ ਪਾਇਆ, ਅਗੋਂ ਅਲਲਾਚੀਨ ਬੋਲਿਆ, ਜੀ ਹਮ ਨਿਹਾਲ ਹੂਏ, ਹਮਕ ਤੁਮੇਂ ਕ੍ਰਿਤਾਰਥ ਕ੍ਰੀਆ, ਹਮਰੀ ਨਗਰੀ ਕ੍ਰਿਤਾਰਥ ਹੁਈ। ਤਾਂ ਮਰਦਾਨਾ ਬੋਲਿਆ, ਭਾਈ ਅਲਲਾਚੀਨ ਜੀ ਈਹਾ ਪ੍ਰਹਿਲਾਦ ਭਗਤਿ ਜੋ ਹੈ, ਸੋ ਕਹਾਂ ਹੈ। ਅਲਲਾ ਚੀਨ ਕਹਿਆ, ਭਾਈ ਈਹਾਂ ਹੀ ਹੈ, ਓਹ ਤੋ ਹਮਾਰਾ ਰਾਜਾ ਹੈ" ਆਦਿ।

ਇਸ ਤੋਂ ਵੀ ਅਣੋਖੀ ਸਾਖੀ ਕਲ੍ਹ ਤੇ ਨਾਰਦ ਵਾਲੀ ਹੈ ਜੋ ਇਸ ਤਰ੍ਹਾਂ ਆਰੰਭ ਹੁੰਦੀ ਹੈ :—

"ਅੱਗੇ ਸਮੁੰਦਰ ਲਹਿਰਾਂ ਦੇਂਦਾ ਆਹਾ, ਤਾਂ ਮਰਦਾਨੇ ਆਖਿਆ ਜੀ ਅੱਗੇ ਤਾਂ ਸਮੁੰਦਰ ਜਹਾਜ਼ ਭੀ ਕੋਈ ਨਾਹੀਂ, ਰਾਹ ਭੀ ਕੋਈ ਨਾਹੀਂ ਤੂੰ ਕਿਧਰ ਜਾਵੇਂਗਾ ? ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਬੋਲ ਨਾਹੀਂ।............ਪਿੱਛੇ ਮੇਰੇ ਚਲੇ ਆਵੋ। ਤਾ ਅੱਗੇ ਗੁਰੂ ਨਾਨਕ ਜੀ ਤੇ ਪਿੱਛੇ ਮੈਂ ਤੇ ਮਰਦਾਨਾ ਜਿਉਂ ਧਰਤੀ ਉਤੇ ਚਲੇ ਜਾਂਦੇ ਆਹੇ, ਤਿਵੇਂ ਸਮੁੰਦਰ ਉਪਰ ਚਲੇ ਜਾਵੀਏ........... ਤਾਂ ਪੰਜ ਦਿਨ ਅਤੇ ਪੰਜ ਰਾਤਾਂ ਸਮੁੰਦਰ ਵਿਚ ਚਲੇ ਗਏ। ਜਾਂ ਅੱਗੇ ਦੇਖਣ ਤਾਂ ਕਲ੍ਹ ਆਂਵਦੀ ਹੈ। ਤਾਂ ਗੁਰੂ ਨਾਨਕ ਜੀ ਦੀ ਨਜ਼ਰ ਇਕ ਡੰਡਾ ਪਇਆ ਤਾਂ ਗੁਰੂ ਨਾਨਕ ਜੀ ਆਖਿਆ ਡੰਡਾ ਉਠਾਇ ਲੈ। ਮਰਦਾਨੇ ਦੌੜ ਕਰ ਗੁਰੂ ਨਾਨਕ ਜੀ ਦੇ ਹੱਥ ਦਿੱਤਾ, ਤਾਂ ਗੁਰੂ ਨਾਨਕ ਜੀ ਡੰਡਾ ਆਪਣੇ ਹੱਥ ਵਿਚ ਲੀਤਾ, ਗੁਰੂ ਨਾਨਕ ਜੀ ਦੇ ਸਾਹਮਣੇ ਕਲ੍ਹ ਆਈ, ਵੱਡੇ ਦੰਦ ਅਤੇ ਬਿਕਰਾਲ ਸਰੂਪ ਕਰਕੇ ਆਈ, ਤਾਂ ਗੁਰੂ ਨਾਨਕ ਜੀ ਵੱਲ ਧਾੜੀ। ਜਿਉਂ ਨਜ਼ਦੀਕ ਆਈ, ਤਿਉਂ ਗੁਰੂ ਨਾਨਕ ਜੀ ਕਲ੍ਹ ਦੇ ਮੂੰਹ ਵਿਚ ਡੰਡਾ ਦਿੱਤਾ ਸੋ ਕੂਕਦੀ ਨੱਠੀ, ਪਿੱਛੋਂ ਨਾਰਦ ਗੁਸਾਈਂ ਆਇਆ ਤਾਂ ਗੁਰੂ ਨਾਨਕ ਜੀ ਆਖਿਆ ਤੂੰ ਕਲ੍ਹ ਨਾਲ ਖ਼ਬਰਦਾਰ ਹੋ, ਤਾਂ ਅਸੀਂ ਨਾਰਦ ਗੁਸਾਈਂ ਨਾਲ ਖੇਡੀਏ। ਕਹਿਆ ਜੀ ਤੁਸੀਂ ਕਲ੍ਹ ਤਾਈਂ ਕਿਆ ਆਖਦੇ ਹੋ, ਕਲ੍ਹ ਤਾ ਹੁਕਮ ਨਿਰੰਕਾਰ ਦੇ ਨਾਲ ਕਾਰ ਕਰਦੀ ਫਿਰਦੀ ਹੈ" ਆਦਿ।

ਕੀ ਅਜੇ ਭੀ ਇਸ ਜਨਮ ਸਾਖੀ ਤੇ ਪੁਰਾਣਾਂ ਵਿਚ ਕੁਝ ਫ਼ਰਕ ਬਾਕੀ ਹੈ ? ਜਿਸ ਪੁਰਾਣ ਵਿਚ ਨਾਰਦ ਦਾ ਨਾਉਂ ਨਾ ਆਵੇ, ਉਹ ਪੁਰਾਣ ਅਧੂਰਾ ਹੈ। ਇਹੋ ਸੋਚ ਸ਼ਾਇਦ ਇਸ ਜਨਮ ਸਾਖੀ ਦੇ ਲਿਖਾਰੀ ਨੂੰ ਫੁਰੀ ਹੋਵੇਗੀ ਕਿ ਕਿਤੇ ਮੇਰੀ ਜਨਮ ਸਾਖੀ ਵੀ ਅਧੂਰੀ ਨਾ ਰਹੇ। ਝਟ ਕਲ੍ਹ ਅਤੇ ਨਾਰਦ ਨੂੰ ਗੁਰੂ ਜੀ ਨਾਲ ਮਿਲਾਇਆ ਅਤੇ ਚਰਚਾ ਕਰਵਾ ਦਿੱਤੀ। ਕੁਰਬਾਨ ਅਜੇਹੀ ਜਨਮ ਸਾਖੀ ਦੇ ਲਿਖਣ ਵਾਲੇ ਦੇ ਅਤੇ ਸਦਕੇ ਅਜੇਹੀਆਂ ਜਨਮ ਸਾਖੀਆਂ ਦੇ ਮੰਨਣ ਵਾਲਿਆਂ ਦੇ !!

ਸਮੁੰਦਰ ਉਤੇ ਤੁਰਨਾ ਕੇਵਲ ਇਥੇ ਹੀ ਨਹੀਂ ਦਸਿਆ, ਸਿਲਮਿਲਾ ਦੀਪ ਦੀ ਸਾਖੀ ਵਿਚ ਵੀ ਆਉਂਦਾ ਹੈ, ਯਥਾ :—"ਫਿਰ ਗੁਰੂ ਨਾਨਕ ਜੀ ਸਿਲਮਿਲਾ ਦੀਪ ਨੂੰ ਚਲੇ, ਸਮੁੰਦਰੇ ਸਮੁੰਦਰ ਪਾਣੀ ਉਤੇ, ਜਿਉਂ ਧਰਤੀ ਉਤੇ ਜਾਈਦਾ ਹੈ ਤਿਵੇਂ ਪਾਣੀ ਉਤੇ

ਚਲੇ ਗਏ, ਜਿਥੇ ਗੁਰੂ ਨਾਨਕ ਦੇਵ ਜੀ ਦੀ ਖੁਸ਼ੀ ਆਵੇ ਬਹਿ ਜਾਵੇ।" ਜਦ ਸ਼ਹਿਰ ਪਾਸ ਅੱਪੜੇ ਤਾਂ ਮਰਦਾਨੇ ਦੇ ਪੁਛਣੇ ਕਰਕੇ ਗੁਰੂ ਜੀ ਉੱਤਰ ਦੇਂਦੇ ਹਨ :—ਮਰਦਾਨਾ ਇਸ ਸ਼ਹਿਰ ਦਾ ਨਾਉਂ ਬ੍ਰਹਮ ਪੁਰ ਹੈ ਅਤੇ ਇਥੋਂ ਦਾ ਰਾਜਾ ਬ੍ਰਾਹਮਣ ਹੈ, ਅਤੇ ਨਾਉਂ ਮਧਰ ਬੈਨ ਹੈ।" ਹੈਰਾਨ ਹੋ ਕੇ ਲਿਖਣਾ ਪੈਂਦਾ ਹੈ ਕਿ ਸਿਲਮਿਲਾ ਦੀਪ ਦਾ ਟਾਪੂ ਅਜ ਕਲ੍ਹ ਕੋਈ ਨਹੀਂ ਮਿਲਦਾ। ਮੰਨ ਲਵੋ ਕਿ ਨਾਮ ਬਦਲ ਗਿਆ ਹੋਵੇਗਾ, ਪਰ ਇਸ ਗੱਲ ਦਾ ਤਾਂ ਸਬੂਤ ਚਾਹੀਏ ਕਿ ਉਸ ਟਾਪੂ ਵਿਚ ਕੋਈ ਸ਼ਹਿਰ ਬ੍ਰਹਮ ਪੁਰ ਸੀ ਤੇ ਉਥੋਂ ਦਾ ਰਾਜਾ ਬ੍ਰਾਹਮਣ ਅਤੇ ਨਾਮ ਦਾ ਮਧਰ ਬੈਨ ਸੀ। ਇਸ ਗੱਲ ਦਾ ਕੋਈ ਰੋਲਾ ਨਹੀਂ ਕਿ ਗੁਰੂ ਨਾਨਕ ਜੀ ਦੇ ਵੇਲੇ ਭਾਰਤਵਰਸ਼ ਦੇ ਖਾਸ ਖਾਸ ਹਿੱਸਿਆਂ ਤੋਂ ਬਿਨਾਂ ਦੁਨੀਆਂ ਭਰ ਦੇ ਕਿਸੇ ਟਾਪੂ ਵਿਚ ਕਿਸੇ ਹਿੰਦੂ ਦਾ ਰਾਜ ਨਹੀਂ ਸੀ। ਫਿਰ ਬ੍ਰਾਹਮਣ ਤਾਂ ਹਿੰਦੁਸਤਾਨ ਵਿਚ ਵੀ ਕਿਤੇ ਰਾਜ ਨਹੀਂ ਕਰਦੇ ਸਨ, ਪਤਾ ਨਹੀਂ ਲਿਖਣ ਵਾਲੇ ਨੇ ਐਸੀ ਤੁਲਵੀਂ ਗੱਪ ਕਿਸ ਹੌਂਸਲੇ ਤੇ ਮਾਰੀ। ਦੁਨੀਆਂ ਦੇ ਹਰ ਤੱਪੇ ਦੇ ਇਤਿਹਾਸ ਵੱਡੇ ਵਿਸਥਾਰ ਨਾਲ ਲਿਖੇ ਹੋਏ ਮਿਲਦੇ ਹਨ, ਪਰ ਬਿਨਾਂ ਇਸ ਜਨਮ ਸਾਖੀ ਦੇ ਕਿਤੇ ਵੀ ਬ੍ਰਾਹਮਣਾਂ ਦੀ ਬਾਦ-ਸ਼ਾਹੀ ਦਾ ਜ਼ਿਕਰ ਨਹੀਂ ਆਉਂਦਾ।

ਪਰ ਗੱਪ ਅਜੇ ਏਥੇ ਵੀ ਨਹੀਂ ਮੁੱਕੀ। ਅੱਗੇ ਚਲਕੇ ਲਿਖਣ ਵਾਲੇ ਨੇ ਫ਼ਸਾਨਾ ਆਜ਼ਾਦ ਦੇ ਕਰਤਾ ਨੂੰ ਵੀ ਮਾਤ ਕਰ ਦਿੱਤਾ ਹੈ। ਭਾਈ ਬਾਲਾ ਲਿਖਵਾਉਂਦਾ ਹੈ :—"ਮੈਂ ਫੇਰ ਪੁਛਿਆ ਰਾਜਾ ਜੀ! ਈਹਾਂ ਕੇਤੇ ਰਾਜੇ ਰਾਜ ਕਰਤੇ ਹੈਂ, ਤਾਂ ਰਾਜਾ ਬੋਲਿਆ, ਸੁਣ ਭਾਈ ਅਤੀਤ, ਈਹਾ ਤੀਨ ਦੀਪ ਮਹਿ ਅਠਾਰਾਂ ਰਾਜੇ ਰਾਜ ਕਰਤੇ ਹੈਂ ਤਾਂ ਮੈਂ ਫੇਰ ਪੁਛਿਆ ਜੀ, ਉਹਨਾਂ ਰਾਜਿਆਂ ਦਾ ਨਾਉਂ ਕਿਆ ਹੈ? ਤਾਂ ਰਾਜੇ ਮਧਰ ਬੈਨ ਕਿਹਾ, ਸੁਣ ਭਾਈ ਅਤੀਤ! ਕੰਵਲ ਨੈਨ ੧, ਮਧਰ ਬੈਨ ੨, ਸੁਧਰ ਸੈਣ ੩, ਬੀਰ ਸੁਖਚੈਨ ੪, ਅਸਰਾ ਪਨਾਹ ੫, ਸਾਗਰ ਸੈਨ ੬, ਬੀਰ ਮੈਨ ੭, ਲਾਲ ਨੈਨ ੮, ਰਾਇ ਐਨ ੯, ਸੁਖ ਸਾਗਰ ੧੦, ਨਾਗਾ ਪਰਮ ਰਾਮ ੧੧, ਰਾਜਾ ਅਟਕਾ ਘਟਕਾ ੧੨, ਸੁਧ ਸੰਭਾਲਕਾ ੧੩, ਬੁਧ ਬਿਬੇਕ ਬਾਲਕਾ ੧੪, ਰਾਜਾ ਨੈਨ ਜੋਤ ੧੫, ਰਾਜਾ ਬਾਲ ਸਿੰਘਰਾ ੧੬, ਰਾਜਾ ਤੁਰਤ ਰੰਗ ੧੭, ਰਾਜਾ ਮਗਨ ਰਾਏ ੧੮।"

ਰਾਜਿਆਂ ਦੀ ਫ਼ਹਿਰਸਤ ਤਾਂ ਖਾਸੀ ਲੰਮੀ ਹੈ ਤੇ ਨਾਉਂ ਵੀ ਚੰਗੇ ਸੋਹਣੇ ਜਾਪਦੇ ਹਨ ਪਰ ਵੇਖਣ ਵਾਲੀ ਗੱਲ ਇਹ ਹੈ ਕਿ ਜਦ ਗੁਰੂ ਨਾਨਕ ਜੀ ਦੇ ਵੇਲੇ ਹਿੰਦੁਸਤਾਨ ਦੇ ਪਾਸ ਪਾਸ ਦੇ ਟਾਪੂਆਂ ਵਿਚ ਹਿੰਦੂਆਂ ਦੀ ਵੱਸੋਂ ਹੀ ਨਹੀਂ ਸੀ ਤਾਂ ਹਿੰਦੂ ਰਾਜੇ ਕਿਥੋਂ ਹੋਏ ਸਨ? ਅਰ ਦੂਰ ਦੇਸ ਦਿਆਂ ਟਾਪੂਆਂ ਵਿਚ ਹਿੰਦੂ ਰਾਜਿਆਂ ਦੇ ਰਾਜ ਦਾ ਖਿਆਲ ਕਰਨਾ ਤਾਂ ਸੱਚਮੁੱਚ ਹੀ ਬੇ-ਸਮਝੀ ਹੋਵੇਗੀ। ਰਹਿ ਰਹਿ ਕੇ ਹੈਰਾਨੀ ਇਸ ਗੱਲ ਉੱਤੇ ਆਉਂਦੀ ਹੈ ਕਿ ਲਿਖਣ ਵਾਲੇ ਨੂੰ ਇਤਨੀਆਂ ਗੱਪਾਂ ਠੱਪਣ ਦਾ ਹੌਂਸਲਾ ਕਿਸ ਤਰ੍ਹਾਂ ਹੋ ਗਿਆ ਤੇ ਰਾਜਿਆਂ ਦੇ ਨਾਮ ਕਿਸ ਸਫ਼ਾਈ ਨਾਲ ਘੜੇ ਹਨ! ਦਸ ਪੰਦਰਾਂ ਲਫਜ਼ ਲਏ

ਤੇ ਉਹਨਾਂ ਨਾਲ ਐਨ, ਬੈਨ, ਚੈਨ, ਨੈਨ, ਸੈਣ, ਮੈਨ, ਕੋਈ ਲਾ ਦਿਤਾ, ਬੱਸ ! ਰਾਜੇ ਦਾ ਨਾਉਂ ਬਣ ਗਿਆ । ਲਾਲ ਨੈਨ, ਅਟਕਾ ਘਟਕਾ, ਸੁਧ ਸੰਭਾਲਕਾ, ਬੁਧ ਬਿਬੇਕ ਬਾਲਕਾਂ ਤਾਂ ਬਹੁਤ ਹੀ ਅਣੋਖੇ ਨਾਉਂ ਹਨ, ਪਰ ਤੁਰਤ ਰੰਗ, ਸਭ ਨਾਲੋਂ ਵਧਕੇ ਹੈ। ਮਗਨ ਰਾਇ ਰੱਖਿਆ ਵੀ ਅਖੀਰ ਉੱਤੇ ਹੈ ਤੇ ਸੋਹਣਾ ਵੀ ਇਥੇ ਹੀ ਲਗਦਾ ਹੈ । ਜਨਮ ਸਾਖੀ ਹੋਵੇ ਇਹੋ ਹੀ ਜੇਹੀ ! ਇਹ ਰਾਜੇ ਤਾਂ ਸਣੇ ਹਿੰਦੂਆਂ ਚੇ, ਹੁਣ ਦੇਵਾਂ ਦਾ ਰਾਜ ਵੀ ਸੁਣ ਲੋ :—"ਮਰਦਾਨੇ ਪੁਛਿਆ ਜੀ, ਇਸ ਸ਼ਹਿਰ ਦਾ ਨਾਉਂ ਕਿਆ ਹੈ, ਤਾਂ ਗੁਰੂ ਨਾਨਕ ਕਹਿਆ ਏਸ ਸ਼ਹਿਰ ਦਾ ਨਾਉਂ ਦੇਵ ਗੰਧਾਰ ਹੈ ਅਤੇ ਇਥੋਂ ਦਾ ਰਾਜਾ ਦੇਵਲੂਤ ਹੈ, ਇਹ ਦੇਵਾਂ ਦਾ ਬਹੁਤ ਵੱਡਾ ਰਾਜ ਕਰਤਾ ਹੈ, ਸਤਾਰਾਂ ਲੱਖ ਦੇਵ ਇਸ ਦੇ ਸਲਾਮੀ ਹੈਨ.........ਦੇਵਲੂਤ ਰਾਜਾ ਦੇਵਾਂ ਦਾ ਸ਼ਿਕਾਰ ਖੇਡਣ ਆਇਆ ਸੀ, ਦੇਖੇ ਤਾਂ ਤ੍ਰੈ ਮਨੁੱਖ ਬੈਠੇ ਹੈਨ ਤਾਂ ਦੇਵਲੂਤ ਰਾਜਾ ਦੇਖ ਕੇ ਖੁਸ਼ੀ ਹੋਇਆ ਆਖਿਓਸੁ ਭਾਈ ਇਹ ਖੁਰਾਕ ਅਸਾਨੂੰ ਅੱਜ ਹੱਥ ਆਈ ਹੈ, ਤ੍ਰੈ ਮਨੁੱਖ ਜੋ ਬੈਠੇ ਹੈਨ ਸੋ ਸਾਡੀ ਖੁਰਾਕ ਹੈਨ, ਤੂੰ ਇਹਨਾਂ ਨੂੰ ਪਕੜ ਲਿਆਉ, ਇਹ ਸ਼ਿਕਾਰ ਮੈਨੂੰ ਬਹੁਤ ਮੁਦਤ ਪਿਛੋਂ ਹੱਥ ਆਇਆ ਹੈ......ਜਾਂ ਤ੍ਰੈ ਦੇਵ ਨੇੜੇ ਆਏ ਤਾਂ ਅੰਧੇ ਹੋਇ ਗਏ, ਹੋਰ ਸਭੋ ਕੁਝ ਨਜ਼ਰੀ ਆਵੇ ਨੇ, ਪਰ ਅਸੀਂ ਤ੍ਰੈ ਨਜ਼ਰ ਨ ਆਵੀਏ"। ਏਸੇ ਤਰ੍ਹਾਂ ਕਈ ਵਾਰ ਦੇਵ ਆਏ ਅਤੇ ਅੰਨ੍ਹੇ ਹੋਏ ਅੰਤ ਨੂੰ ਵਜ਼ੀਰ ਦੇਵਾਂ ਦਾ ਸੁੱਧ ਨੀਤ ਨਾਲ ਆਇਆ ਤੇ ਸੁਜ਼ਾਖਾ ਰਿਹਾ, ਫੇਰ ਤਾਂ ਸਾਰੇ ਹੀ ਚਰਨੀਂ ਆ ਪਏ । ਮੁਕਦੀ ਗੱਲ, ਗੁਰੂ ਜੀ ਉਹਨਾਂ ਉਤੇ ਤੁੱਠੇ ਅਤੇ ਕਹਿਆ "ਭਾਈ ਦੇਵਲੂਤ ! ਤੈਨੂੰ ਅਸਾਂ ਇਥੋਂ ਦਾ ਮਸੰਦ ਕੀਤਾ"।

ਇਸ ਸਾਖੀ ਦੇ ਪੜ੍ਹਨ ਤੋਂ ਹੀ ਪਤਾ ਲੱਗ ਜਾਂਦਾ ਹੈ ਕਿ ਇਹ ਸਾਰਾ ਮਨ ਦਾ ਹੀ ਗੰਢ-ਤੁਪ ਹੈ, ਸੱਚ ਦਾ ਇਸ ਵਿਚ ਪਰਛਾਵਾਂ ਵੀ ਨਹੀਂ, ਪਰ ਹਾਸਾ ਇਸ ਗੱਲ ਉਤੇ ਆਉਂਦਾ ਹੈ ਕਿ ਲਿਖਣ ਵਾਲਾ ਕਿਤੇ ਕਿਤੇ ਅਜੇਹੀ ਸਖਤ ਭੁੱਲ ਕਰ ਜਾਂਦਾ ਹੈ ਕਿ ਉਸ ਦਾ ਸਾਰਾ ਪਾਜ ਖੁਲ੍ਹ ਜਾਂਦਾ ਹੈ । ਦ੍ਰਿਸ਼ਟਾਂਤ ਲਈ ਉਤਲੀ ਸਾਖੀ ਹੀ ਲਵੋ । ਇਸ ਵਿਚ ਗੁਰੂ ਜੀ ਨੇ ਦੇਵਲੂਤ ਨੂੰ 'ਮਸੰਦ' ਬਣਾਇਆ ਹੈ, ਪਰ ਲਿਖਣ ਵਾਲਾ ਇਤਨਾ ਨਹੀਂ ਸਮਝਦਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਤਾਂ ਕੋਈ ਜਾਣਦਾ ਵੀ ਨਹੀਂ ਸੀ ਕਿ ਮਸੰਦ ਕੀ ਹੁੰਦਾ ਹੈ । ਪਹਿਲੇ ਚਾਰੇ ਸਤਿਗੁਰੂ ਕੇਵਲ ਮੰਜੀਆਂ ਹੀ ਦੇਂਦੇ ਰਹੇ ਸਨ, ਜਿਹਾ ਕਿ ਇਸ ਜਨਮ ਸਾਖੀ ਵਾਲਾ ਆਪ ਸ਼ਿਵ-ਨਾਭ, ਝੰਡੇ ਬਾਢੀ ਆਦਿ ਦੀਆਂ ਸਾਖੀਆਂ ਵਿਚ ਲਿਖਦਾ ਹੈ । ਸੋ ਇਸ 'ਮਸੰਦ' ਪਦ ਤੋਂ ਜੇ ਵਧੀਕ ਨਹੀਂ ਤਾਂ ਘੱਟੋ ਘੱਟ ਏਹ ਤਾਂ ਸਿੱਧ ਹੋ ਜਾਂਦਾ ਹੈ ਕਿ ਇਹ ਜਨਮ ਸਾਖੀ ਪੰਜਵੇਂ ਪਾਤਸ਼ਾਹ ਜੀ ਦੇ ਸਮੇਂ ਤੋਂ ਮਗਰੋਂ ਦੀ ਬਣੀ ਹੋਈ ਹੈ ।

ਇਸ ਰਾਜ ਤੋਂ ਤੁਰ ਕੇ ਗੁਰੂ ਜੀ ਇਕ ਹੋਰ ਅਚਰਜ ਰਾਜ ਵਲ ਜਾਂਦੇ ਹਨ, ਜਿਸ ਦੀ ਬਾਬਤ ਇਸ ਜਨਮ ਸਾਖੀ ਵਿਚ ਇਸ ਤਰ੍ਹਾਂ ਲਿਖਿਆ ਹੈ :—

"ਉਥੋਂ ਅੱਗੇ ਪਰਸ ਨਾਮਾ ਸ਼ਹਿਰ ਮਹੀਨਿਆਂ ਤ੍ਰਿਹੁ ਦਾ ਰਾਹ ਆਹਾ, ਮਹੀਨਿਆਂ

ਤ੍ਰਿਹੁ ਵਿਚ ਜਾਇ ਰਹੁੰਚੇ, ਉਥੇ ਦਾ ਰਾਜਾ ਤੀਖਣ ਨੈਨ ਆਹਾ, ਬਣ-ਮਾਣੂਆਂ ਦਾ ਰਾਜਾ ਆਹਾ ਅਤੇ ਆਪ ਭੀ ਬਣਮਾਣੂ ਆਹਾ।" ਸਤਿਗੁਰੂ ਜੀ ਉਨ੍ਹਾਂ ਨਾਲ ਗੱਲਾਂ ਬਾਤਾਂ ਕਰਦੇ ਅਤੇ ਮਹੀਨਾ ਤੱਕ ਉਨ੍ਹਾਂ ਪਾਸ ਰਹਿੰਦੇ ਹਨ।

ਇਸ ਤੋਂ ਅਗੇ, 'ਲ਼ਿੱਖਣ ਵਾਲੇ' ਮਹਾਤਮਾ ਆਪਣੀ ਗੱਪਾਂ ਦੀ ਪੌੜੀ ਦੇ ਸਿਖਰਲੇ ਡੰਡੇ ਉੱਤੇ ਜਾ ਪੁਜਦੇ ਹਨ। ਗੁਰੂ ਜੀ ਬਣਮਾਣੂਆਂ ਦੇ ਦੇਸੋਂ ਤੁਰ ਕੇ ਸਮੁੰਦਰ ਅਤੇ ਟਾਪੂਆਂ ਬਾਣੀਂ ਲੰਘਦੇ ਹੋਏ ਸਵਰਨ ਪੁਰ ਪੁੱਜੇ, ਮਰਦਾਨਾ ਕੋਈ ਖਾਣ ਨੂੰ ਚੀਜ਼ ਲੈਣ ਨਗਰੀ ਵਿਚ ਗਿਆ, "ਜਾਂ ਦੇਖੇ ਤਾਂ ਕਿਆ ਦੇਖੇ, ਜੋ ਸੱਭਾ ਸੁਵਰਨ ਦੀ ਧਰਤੀ ਹੈ, ਜਿਥੇ ਕਿਥੇ ਸੁਵਰਨ ਹੀ ਨਜ਼ਰ ਆਂਵਦਾ ਹੈ ........ਸੁਇਨੇ ਦੇ ਵੱਟੇ ਹੈਨ, ਸੁਇਨੇ ਦੀ ਡੰਡੀ ਹੈ ਸੁਇਨੇ ਦੇ ਛਾਬੇ ਹੈਨ। ਮੁਲ ਭੀ ਕੋਈ ਨਾਹੀਂ ਲੈਂਦਾ......ਤੁਰਕ ਦੀ ਜਾਤ ਨਾਹੀਂ...... ...ਅਤੇ ਉਹ ਜੋ ਉੱਚਾ ਪਹਾੜ ਦੇਖਦਾ ਹੈਂ ਉਸ ਦੇ ਪਰੇ ਸਭ ਸੁਇਨੇ ਦੀ ਧਰਤੀ ਹੈ ਅਤੇ ਪਹਾੜ ਸੋਇਨੇ ਦੇ ਹੈਨ।"

ਪਾਠਕ ਜੀ! ਇਸ ਤੋਂ ਵਧਕੇ ਵੀ ਕੋਈ ਹੋਰ ਗੱਪ ਹੋ ਸਕਦੀ ਹੈ। ਜਿਥੇ ਸਭ ਕੁਝ ਸੁਇਨੇ ਦਾ ਅਤੇ ਤੁਰਕ ਦੀ ਜਾਤ ਨਾ ਹੋਵੇ? ਸ਼ੋਕ ਹੀ ਕਰਨਾ ਪੈਂਦਾ ਹੈ ਉਨ੍ਹਾਂ ਉਤੇ ਜੋ ਅਜੇਹੀਆਂ ਊਟ-ਪਟਾਂਗ ਸਾਖੀਆਂ ਇਕ ਪਲ ਭਰ ਲਈ ਵੀ ਸਚੀਆਂ ਮੰਨ ਲੈਣ।

ਸਾਖੀ ਦੇ ਅੰਤ ਉਤੇ ਗੱਪ ਦੀ ਵੀ ਹੱਦ ਹੋ ਜਾਂਦੀ ਹੈ। ਸਮਝ ਨਹੀਂ ਆਉਂਦੀ ਕਿ ਲਿਖਣ ਵਾਲੇ ਨੂੰ ਅਜੇਹੀਆਂ ਗੱਪਾਂ ਠੱਪਣ ਦਾ ਹੌਂਸਲਾ ਕੀਕੂੰ ਹੋਇਆ। ਆਪ ਲਿਖਦੇ ਹਨ :—"ਤਾਂ ਫੇਰ ਮਰਦਾਨੇ ਪੁਛਿਆ ਜੀ ਇਸ ਰਾਜੇ ਦੀ ਹੱਦ ਕਿਥੋਂ ਤੋੜੀ ਹੈ, ਤਾਂ ਗੁਰੂ ਜੀ ਕਿਹਾ ਮਰਦਾਨਾ ਸਤਾਰਾਂ ਹਜ਼ਾਰ ਸੱਤ ਸੌ ਜੋਜਨ ਹੈ, ਏਡਾ ਰਾਜਾ ਹੋਰ ਕਲਿਜੁਗ ਵਿਚ ਕੋਈ ਨਾਹੀਂ, ਇਹ ਕਲੀ ਕਾਲ ਵਿਚ ਵੱਡਾ ਰਾਜਾ ਹੈ, ਇਸ ਦੇ ਤੁਲ ਕੋਈ ਨਹੀਂ।" ਕੀ ਅਜੇ ਵੀ ਪਾਠਕ ਜੀ! ਆਪ ਦੇ ਦਿਲ ਵਿਚ ਕੋਈ ਸ਼ੰਕਾ ਹੈ? ਕਿ ਇਹ ਜਨਮ ਸਾਖੀ ਗੁਰੂ ਅੰਗਦ ਜੀ ਦੇ ਹਜ਼ੂਰ ਨਹੀਂ ਲਿਖੀ ਗਈ। ਅਜੇਹੀਆਂ ਗੱਪਾਂ ਕਿ ਕੰਵਲ ਨੈਨ ਦੀ ਰਾਜਧਾਨੀ ਸਤਾਰਾਂ ਹਜ਼ਾਰ ਸੱਤ ਸੈ ਜੋਜਨ ਅਰਥਾਤ ਸੱਤ੍ਰ ਹਜ਼ਾਰ ਅਠ ਸੈ ਕੋਹ ਹੈ, ਗੱਪ ਨਹੀਂ ਤਾਂ ਹੋਰ ਕੀ ਹੈ? ਫੇਰ ਇਹ ਕਹਿਣਾ ਕਿ ਕਲਜੁਗ ਵਿਚ ਇਸ ਜੇਡਾ ਰਾਜਾ ਹੀ ਹੋਰ ਕੋਈ ਨਹੀਂ ਹੋਇਆ, ਇਹ ਸਭਨਾਂ ਤੋਂ ਵੱਡੀ ਗੱਪ ਹੈ। ਬੁਧ ਮਤ, ਈਸਾਈ ਅਤੇ ਮੁਸਲਮਾਨ ਬਾਦਸ਼ਾਹ ਸਭ ਮਰ ਗਏ, ਤੇ ਰਹਿ ਗਿਆ ਇੱਕ ਕੰਵਲ ਨੈਨ! ਇਸ ਸਾਖੀ ਵਿਚ ਇਕ ਆਦਮੀ ਧਰਮ ਸਿੰਘ ਨਾਮ ਵੀ ਆਉਂਦਾ ਹੈ। ਇਹ ਨਾਉਂ ਜਾਂ ਕਿਸੇ ਰਾਜਪੂਤ ਦਾ ਹੋ ਸਕਦਾ ਹੈ ਜਾਂ ਕਿਸੇ ਅੰਮ੍ਰਿਤ ਧਾਰੀ ਸਿੰਘ ਦਾ। ਸੁ ਇਸ ਨੂੰ ਜਨਮ ਸਾਖੀ ਵਿਚ ਵੇਖ ਕੇ ਇਹ ਜਾਂ ਸ੍ਰੀ ਦਸਮੇਸ਼ ਜੀ ਦੇ ਵੇਲੇ ਜਾਂ ਉਹਨਾਂ ਦੇ ਮਗਰੋਂ ਬਣਾਈ ਗਈ ਹੈ।

ਇਕ ਹੋਰ ਗੱਪ ਸੁਣੋ! ਮਰਦਾਨਾ ਮੱਕੇ ਦੇ ਅੰਦਰ ਜਾਂਦਾ ਹੈ ਅਤੇ ਆ ਕੇ ਦਸਦਾ ਹੈ ਕਿ "ਮੈਂ ਕਿਆ ਦੇਖਾ ਜੋ ਇਕ ਮੂਰਤ ਪੱਥਰ ਦੀ ਵੱਡੀ ਸਾਰੀ ਪਈ ਹੈ, ਹੋਰ ਮੈਂ ਕੁਝ

ਨਾ ਡਿੱਠਾ, ਤਾਂ ਗੁਰੂ ਨਾਨਕ ਜੀ ਕਹਿਆ, ਮਰਦਾਨਾ। ਇਹ ਮੂਰਤ ਮਹਾਂ ਦੇਵ ਦੀ ਹੈ, ਇਹ ਪਾਜ ਰਖਦੇ ਹੈਨੀ ਜੋ ਅੰਦਰ ਜਾਵਣ ਕਿਸੇ ਨੂੰ ਨਾਹੀਂ ਮਿਲਦਾ, ਅਤੇ ਜਾਣ ਭੀ ਨਾਹੀਂ ਦੇਂਦੇ ਅਤੇ ਆਪ ਭੀ ਅੱਖੀਆਂ ਬੰਨ੍ਹਕੇ ਜਾਂਦੇ ਹਨ।

ਇਹ ਵੀ ਕੋਰਾ ਲੂਣ ਹੀ ਥੱਪਿਆ ਹੋਇਆ ਹੈ, ਕਿਉਂਕਿ ਨਾ ਕਾਅਬੇ ਦੇ ਅੰਦਰ ਮਹਾਂ ਦੇਵ ਦੀ ਮੂਰਤ ਹੈ ਅਤੇ ਨਾ ਹਾਜੀਆਂ ਦੀਆਂ ਅੱਖਾਂ ਹੀ ਬੰਨ੍ਹਦੇ ਹਨ। ਇਹ ਲਿਖਣ ਵਾਲੇ ਨੇ ਕਿਸੇ ਹਿੰਦੂ ਦੇ ਮੂੰਹੋਂ ਗੱਪ ਸੁਣੀ ਹੈ ਅਤੇ ਜਨਮ ਸਾਖੀ ਵਿਚ ਥੱਪ ਦਿਤੀ ਹੈ।

ਹੋਰ ਸੁਣੋ। ਗੁਰੂ ਜੀ ਮਾਰੂਫਰ ਦੇਸ ਜਾਂਦੇ ਹਨ 'ਅੱਗੇ ਜਾਇ ਵੇਖਣ ਤਾਂ ਸੱਭਾ ਧਰਤੀ ਅਤੇ ਪਹਾੜ ਸੁਇਨੇ ਦੀ ਸਮਿੱਗ੍ਰੀ ਹੈ।' ਫੇਰ ਸਿਰਧਾਰ ਪਰਬਤ ਨੂੰ ਜਾਂਦੇ ਹਨ, 'ਸੁਣ ਮਰਦਾਨਿਆਂ, ਸਿਰਧਾਰ ਪਰਬਤ ਇਸ ਦਾ ਨਾਉਂ ਇਸ ਵਾਸਤੇ ਹੈ ਜੋ ਇਹ ਸਿਰ ਤਲਵਾਇਆ ਹੈ, ਇਥੇ ਰਾਹ ਪੈਂਡਾ ਕੋਈ ਨਾਹੀਂ, ਇਥੇ ਸੋਈ ਰਹੁੰਚੇ ਜੋ ਪਵਨ ਅਸਵਾਰ ਹੋਵੇ।' ਫੇਰ ਗੁਰੂ ਜੀ ਮੀਨਾ ਪਰਬਤ ਉਤੇ ਆਉਂਦੇ ਹਨ। 'ਮਰਦਾਨੇ ਕਹਿਆ ਇਹ ਜੋ ਪਹਾੜ ਹੈ ਕਈਆਂ ਲਹਿਰਾਂ ਦੇਂਦਾ ਹੈ, ਨਾ ਜਾਪਦਾ ਹੈ ਜੋ ਸੋਇਨਾ ਹੈ, ਨਾ ਜਾਪਦਾ ਹੈ ਜੋ ਰੁੱਪਾ ਹੈ, ਨਾ ਜਾਪਦਾ ਹੈ ਜੋ ਮੋਤੀ ਹੈ, ਨਾ ਜਾਪਦਾ ਹੈ, ਜੋ ਲਾਲ ਜਵਾਹਰ ਹੈ, ਨਾ ਜਾਪਦਾ ਹੈ ਜੋ ਹੀਰਾ ਪੰਨਾ ਹੈ। ਅਸੀਂ ਇਸ ਪਹਾੜ ਦਾ ਕੁਝ ਮਲੂਮ ਨਹੀਂ ਹੁੰਦਾ। ਤਾਂ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਿਆਂ ਏਹ ਮੀਨਾ ਇਸੇ ਵਾਸਤੇ ਕਹੀਂਦਾ ਹੈ ਜੋ ਇਸ ਉਤੇ ਕੁਦਰਤ ਦੀ ਮੀਨਾਕਾਰੀ ਹੋਈ ਹੈ'। ਅਜਿਹੀਆਂ ਹੋਰ ਵੀ ਕਈ ਸਾਖੀਆਂ ਹਨ, ਜਿਨ੍ਹਾਂ ਵਿਚ ਮਨਘੜਤ ਨਾਵਾਂ ਦੀਆਂ ਮਨਘੜਤ ਹੀ ਅਜੀਬ ਅਜੀਬ ਤਸ਼ਰੀਹਾਂ ਹਨ।

ਇਕ ਹੋਰ ਗੱਲ ਇਸ ਜਨਮ ਸਾਖੀ ਸੰਬੰਧੀ ਸੋਚਣ ਵਾਲੀ ਇਹ ਹੈ ਕਿ ਸਤਿਗੁਰੂ ਜੀ ਜਿਸ ਜਿਸ ਥਾਂ ਗਏ ਹਨ, ਕੀ ਹਰ ਥਾਂ ਦੀ ਬੋਲੀ ਪੰਜਾਬੀ ਹੀ ਸੀ ? ਕਈ ਕਈ ਥਾਈਂ ਫ਼ਕੀਰਾਂ ਨਾਲ ਫ਼ਾਰਸੀ ਬੋਲੀ ਹੀ ਵਰਤੀ ਹੈ, ਜਿਸ ਤੋਂ ਸਿੱਧ ਹੁੰਦਾ ਹੈ ਕਿ ਜਿੱਥੇ ਜਿੱਥੇ ਗੁਰੂ ਜੀ ਨੇ ਫ਼ਾਰਸੀ ਬੋਲੀ ਵਿਚ ਗੱਲਾਂ ਕੀਤੀਆਂ ਹਨ, ਓਥੇ ਓਥੇ ਫ਼ਾਰਸੀ ਵਿਚ ਹੀ ਭਾਈ ਬਾਲੇ ਨੇ ਗੱਲਾਂ ਲਿਖਵਾਈਆਂ ਅਤੇ ਜਿਥੇ ਜਿਥੇ ਪੰਜਾਬੀ ਵਿਚ ਕੀਤੀਆਂ ਹਨ ਓਥੇ ਓਥੇ ਪੰਜਾਬੀ ਵਿਚ ਜਨਮ ਸਾਖੀ ਵਾਲਾ ਆਪ ਮੰਨਦਾ ਹੈ ਕਿ ਗੁਰੂ ਜੀ ਲੰਕਾ ਵਿਚ ਸ਼ਿਵਨਾਭ ਪਾਸ ਗਏ, ਦੈਂਤਾਂ, ਬਣਮਾਣੂਆਂ, ਅਤੇ ਕਈ ਟਾਪੂਆਂ ਦੇ ਰਾਜਿਆਂ ਪਾਸ ਗਏ, ਮੱਕੇ ਗਏ, ਪਰ ਕੀ ਇਨ੍ਹੀਂ ਸਾਰੀਂ ਥਾਈਂ ਪੰਜਾਬੀ ਹੀ ਬੋਲੀ ਜਾਂਦੀ ਸੀ ? ਮਲੂਮ ਅਜਿਹਾ ਹੁੰਦਾ ਹੈ ਕਿ ਲਿਖਣ ਵਾਲਾ ਥੋੜ੍ਹੀ ਥੋੜ੍ਹੀ ਫ਼ਾਰਸੀ ਜਾਣਦਾ ਸੀ ਅਤੇ ਜਿਥੇ ਕਿਤੇ ਮੌਕਾ ਮਿਲਦਾ ਹੈ ਉਥੇ ਗੁਰੂ ਜੀ ਦੀ ਬਾਤ ਚੀਤ ਫ਼ਾਰਸੀ ਵਿਚ ਲਿਖ ਦੇਂਦਾ ਹੈ, ਪਰ ਚੂੰਕਿ ਲਿਆਕਤ ਬਹੁਤ ਨਹੀਂ ਸੀ ਅਤੇ ਸਾਰੀਆਂ ਗੱਲਾਂ ਫ਼ਾਰਸੀ ਵਿਚ ਨਿਭਦੀਆਂ ਨਹੀਂ ਸਨ ਦਿਸਦੀਆਂ, ਝਟ ਪੰਜਾਬੀ ਵਿਚ ਬੋਲ ਚਾਲ ਹੋਣ ਲਗ ਪੈਂਦੀ ਹੈ। ਇਹੋ ਹਾਲ ਫਕੀਰ ਯਾਰ ਅਲੀ ਅਤੇ ਸ਼ੇਖ ਸ਼ਰਫ਼ ਨਾਲ ਹੋਇਆ ਹੈ। ਪਹਿਲਾਂ ਤਾਂ ਫ਼ਾਰਸੀ ਵਿਚ ਗੱਲ ਬਾਤ ਹੁੰਦੀ ਹੈ ਪਰ ਫੇਰ

ਝੱਟ ਹੀ ਪੰਜਾਬੀ ਵਿਚ। ਹੈਰਾਨੀ ਹੈ ਕਿ ਜਦ ਉਹ ਪਹਿਲਾਂ ਪੰਜਾਬੀ ਨੂੰ ਹੀ ਨਹੀਂ ਸਮਝ ਸਕਦੇ, ਮਗਰੋਂ ਪੰਜਾਬੀ ਦੀ ਕਵਿਤਾ ਨੂੰ ਕੀਕੂੰ ਸਮਝ ਸਕਦੇ ਹੋਣਗੇ ? ਇਹੋ ਹਾਲ ਮੱਕੇ ਮਦੀਨੇ ਅਤੇ ਲੰਕਾ ਵਲ ਹੈ, ਉਹ ਜਦ ਸਰਲ ਪੰਜਾਬੀ ਨੂੰ ਨਹੀਂ ਸਮਝ ਸਕਦੇ ਤਾਂ ਗੁਰੂ ਜੀ ਦੇ ਸ਼ਬਦਾਂ ਨੂੰ ਕਿਸ ਤਰ੍ਹਾਂ ਸਮਝ ਸਕਦੇ ਹੋਣਗੇ ?

ਆਓ ਪਾਠਕ ਜੀ ਹੁਣ ਆਪ ਨੂੰ ਅਚਰਜ-ਅਚਰਜ ਪਹਾੜਾਂ ਦੀ ਸੈਰ ਕਰਵਾਈਏ। ਦੂਜੀ ਉਦਾਸੀ ਅਜਿਹੇ ਪਹਾੜਾਂ ਦੇ ਹੀ ਸਮਾਚਾਰਾਂ ਨਾਲ ਭਰੀ ਪਈ ਹੈ। ਗੁਰੂ ਜੀ ਨੇ ਤਲਵੰਡੀਓਂ ਉਡਾਰੀ ਮਾਰੀ ਅਤੇ ਕੰਵਲ ਨੈਨ ਦੇ ਦੇਸ ਆ ਗਏ। ਇਹ ਤਲਵੰਡੀਓਂ ਬਵੰਜਾ ਹਜ਼ਾਰ ਕੋਹਾਂ ਅਤੇ ਮੱਕਿਓਂ ਢਾਈ ਹਜ਼ਾਰ ਕੋਹਾਂ ਤੇ ਹੈ। ਇਸ ਹਿਸਾਬ ਇਹ ਦੇਸ ਕਿਤੇ ਅਫਰੀਕਾ ਵਿਚ ਜਾਪਦਾ ਹੈ, ਪਾਠਕਾਂ ਨੂੰ ਯਾਦ ਹੋਵੇਗਾ ਕਿ ਇਹ ਉਹੋ ਰਾਜਾ ਹੈ, ਜਿਸਦੇ ਬਰਾਬਰ ਕਲਯੁਗ ਵਿਚ ਕੋਈ ਰਾਜਾ ਨਹੀਂ ਸੀ। ਹੁਣ ਸੋਚਣ ਦੀ ਗੱਲ ਹੈ ਕਿ ਕਦੀ ਕੋਈ ਹਿੰਦੂ ਅਫਰੀਕਾ ਵਿਚ ਹੋਇਆ ਵੀ ਹੈ ਜੇ ਕੋਈ ਆਬਾਦੀ ਹਿੰਦੂਆਂ ਦੀ ਅਫ਼ਰੀਕਾ ਵਿਚ ਨਹੀਂ ਤਾਂ ਹਿੰਦੂ ਰਾਜਾ ਕਿਧਰੋਂ ਹੋ ਗਿਆ ? ਅਸਲ ਗੱਲ ਇਹ ਹੈ ਕਿ ਛੇ-ਤੁਕੀਆਂ ਲਾਉਣ ਵਾਲੇ ਕਦੀ ਇਹ ਸੋਚ ਨਹੀਂ ਕਰਦੇ ਕਿ ਅਸੀਂ ਕੀ ਕੁਝ ਲਿਖ ਰਹੇ ਹਾਂ ਅਤੇ ਕਿਹੜੇ ਰਾਹ ਜਾ ਰਹੇ ਹਾਂ, ਪਰ ਐਸੀਆਂ ਗੱਲਾਂ ਨਾਲ ਸਾਨੂੰ ਬਹੁਤਾ ਵਾਸਤਾ ਨਹੀਂ ਅਸੀਂ ਅੱਗੇ ਤੁਰਦੇ ਹਾਂ।

ਇਸ ਵਿਲੈਤ ਦਾ ਨਾਉਂ ਮਾਰੂਫਰ ਦੇਸ ਹੈ। ਧਰਤੀ ਅਤੇ ਪਹਾੜ ਸੋਨੇ ਦੇ ਹਨ ਅਤੇ ਪਹਾੜਾਂ ਵਿਚੋਂ ਕੁਦਰਤੀ ਰਸ ਵਹਿੰਦੀ ਹੈ, 'ਆਦਮੀ ਦੀ ਜਾਤ ਨਾਹੀਂ। ਇਹ ਸੁਣ ਕੇ ਇਕ ਛਿਆਂ ਸੱਤਾਂ ਵਰ੍ਹਿਆਂ ਦਾ ਬਾਲ ਵੀ ਪੁੱਛੇਗਾ ਕਿ ਜੇ ਸਾਰਾ ਦੇਸ ਹੀ ਨਿਰਜੀਵ ਹੈ ਤਾਂ ਕੰਵਲ ਨੈਨ ਰਾਜਾ ਢੀਮਾਂ ਦਾ ਹੋਇਆ ? ਕਿਸੇ ਨੇ ਸੱਚ ਕਹਿਆ ਹੈ ਕਿ ਝੂਠ ਬੋਲਣ ਵਾਲੇ ਨੂੰ ਆਪਣੇ ਅੱਗੇ ਪਿੱਛੇ ਦਾ ਕੁਝ ਪਤਾ ਨਹੀਂ ਰਹਿੰਦਾ, ਸੋ ਇਹੋ ਹਾਲ ਇਥੇ ਜਾਪਦਾ ਹੈ। ਇਕ ਥਾਂ ਤਾਂ ਇਸ ਦੇਸ ਨੂੰ ਆਦਮੀਆਂ ਨਾਲ ਭਰਪੂਰ ਦਸਿਆ ਹੈ ਪਰ ਹੁਣ ਆਖਦੇ ਹਨ ਕਿ ਇਥੇ 'ਆਦਮੀ ਦੀ ਜ਼ਾਤ ਨਾਹੀਂ'। ਇਹ ਕਸੂਰ ਲਿਖਣ ਵਾਲੇ ਦਾ ਨਹੀਂ, ਇਹ ਝੂਠ ਦਾ ਸੁਭਾਓ ਹੀ ਹੈ ਕਿ ਕਿਸੇ ਨਾ ਕਿਸੇ ਤਰ੍ਹਾਂ ਬਦੋਬਦੀ ਵਹਿ ਪੈਂਦਾ ਅਤੇ ਅਗਲਾ ਪਿਛਲਾ ਸਾਰਾ ਪੜਦਾ ਉਘੇੜ ਦੇਂਦਾ ਹੈ। ਪਰ ਅਸੀਂ ਅੱਗੇ ਚਲਦੇ ਹਾਂ।

ਗੁਰੂ ਜੀ ਉਡਾਰੀ ਲੈ ਕੇ ਮਾਰੂਫਰ ਦੇਸ ਤੋਂ ਹਿਮੰਚਲ ਉਤੇ ਆਏ ਅਤੇ ਹਿਮੰਚਲੋਂ ਸਿਰਧਾਰ ਉਤੇ ਗਏ। "ਮਰਦਾਨੇ ਪੁੱਛਿਆ ਗੁਰੂ ਹੀ ਇਥੇ ਤਾਂ ਸੂਰਜ ਨਜ਼ਰ ਨਾਹੀਂ ਆਂਵਦਾ, ਅਸੀਂ ਕਿਥੇ ਆਏ ਪਏ ਆਹੇ, ਤਾਂ ਗੁਰੂ ਜੀ ਬਚਨ ਕੀਤਾ, ਅਸਾਂ ਸੂਰਜ ਤੋਂ ਉਤੇ ਆਏ ਆਹੇ, ਤਾਂ ਫੇਰ ਮਰਦਾਨੇ ਕਹਿਆ ਜੀ ਅਸੀਂ ਸੂਰਜ ਤੋਂ ਕਿਤਨਾ ਉਪਰ ਆਏ ਆਹੇ, ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਅਸੀਂ ਸੂਰਜ ਪਾਸੋਂ ਦੋਇ ਹਜ਼ਾਰ ਜੋਜਨ ਉਪਰ ਆਏ ਆਹੇ, ਤਾਂ ਫੇਰ ਮਰਦਾਨੇ ਪੁੱਛਿਆ ਜੀ ਜਿਸ ਧਰਤੀ ਅਸੀਂ ਵਸਦੇ ਆਏ, ਉਥੋਂ ਸੂਰਜ ਕਿਤਨਾ ਉੱਚਾ ਹੈ, ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਉਥੋਂ ਪੰਝੀ ਹਜ਼ਾਰ

ਜੋਜਨ ਉੱਚਾ ਹੈ।......ਮਰਦਾਨੇ ਕਹਿਆ ਗੁਰੂ ਜੀ ਚੰਦ ਕਿਉਂ ਦਿਸ ਆਂਵਦਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਜਿਤਨਾ ਧਰਤੀ ਕੋਲੋਂ ਸੂਰਜ ਉੱਚਾ ਹੈ ਤਿਤਨਾ ਸੂਰਜ ਕੋਲੋਂ ਚੰਦ੍ਰਮਾ। ਕਿਤਨੇ ਜੋਜਨ ਉੱਚਾ ਹੈ ? ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਪੰਜਾਹ ਹਜ਼ਾਰ ਜੋਜਨ ਉੱਚਾ ਹੈ।"

ਚੰਦ ਅਤੇ ਸੂਰਜ ਦੇ ਫਾਸਲੇ ਬਾਬਤ ਜੋ ਕੁਝ ਲਿਖਣ ਵਾਲੇ ਨੇ ਭੁੱਲ ਕੀਤੀ ਹੈ, ਉਸ ਬਾਬਤ ਸਭ ਕੁਝ ਹੀ ਪੁਸਤਕ ਦੇ ਅਖੀਰ ਵਿਚ ਚਲ ਕੇ ਦਸਿਆ ਜਾਵੇਗਾ। ਸਿਰਧਾਰ ਪਰਬਤ ਤੋਂ ਗੁਰੂ ਜੀ ਊਨਾ ਪਰਬਤ ਉਤੇ ਆਏ ਅਤੇ ਮਰਦਾਨੇ ਦੇ ਪੁਛਣੇ ਕਰਕੇ ਗੁਰੂ ਜੀ ਦੱਸਦੇ ਹਨ, "ਮਰਦਾਨਿਆਂ ਅਸੀਂ ਪੰਦਰਾਂ ਹਜ਼ਾਰ ਜੋਜਨ ਆਏ ਧਰਤੀ ਦੇ ਉਤੇ, ਤਾ ਫੇਰ ਮਰਦਾਨੇ ਪੁੱਛਿਆ ਗੁਰੂ ਜੀ ਚੰਦ੍ਰਮਾਂ ਅੱਗੇ ਹੈ ? ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਇਥੋਂ ਅਠਾਰਾਂ ਹਜ਼ਾਰ ਜੋਜਨ ਉੱਚਾ ਹੈ ਚੰਦ੍ਰਮਾਂ।"

ਪਹਿਲੀ ਭੁੱਲ ਲਿਖਣ ਵਾਲੇ ਨੇ ਇਥੇ ਹੀ ਕੀਤੀ ਹੈ, ਸਿਰਧਾਰ ਪਰਬਤ ਦੀ ਸਾਖੀ ਵਿਚ ਲਿਖਿਆ ਹੈ (ਦੇਖੋ ਪੰਨਾ ੭੦) ਕਿ ਸੂਰਜ ਧਰਤੀ ਤੋਂ ਪੰਝੀ ਹਜ਼ਾਰ ਜੋਜਨ ਉੱਚਾ ਹੈ ਅਤੇ ਅਸੀਂ ਸੂਰਜ ਤੋਂ ਵੀ ਦੋ ਹਜ਼ਾਰ ਜੋਜਨ ਉਪਰ ਆ ਗਏ ਹਾਂ। ਪਰ ਜਦ ਸਿਰਧਾਰ ਤੋਂ ਵੀ ਉੱਚੇ ਹੋ ਜਾਂਦੇ ਹਨ ਤਦ ਕਹਿੰਦੇ ਹਨ ਕਿ ਅਸੀਂ ਧਰਤੀ ਤੋਂ ਪੰਦਰਾਂ ਹਜ਼ਾਰ ਜੋਜਨ ਉੱਚੇ ਆਏ ਹਾਂ। ਇਹ ਵੀ ਚੰਗਾ ਹਿਸਾਬ ਹੈ। ਚਾਹੀਦਾ ਤਾਂ ਇਹ ਸੀ ਕਿ ਸਤਾਈ ਹਜ਼ਾਰ ਤੋਂ ਕੁਝ ਵਧੇਰਾ ਫ਼ਾਸਲਾ ਹੁੰਦਾ, ਪਰ ਏਥੇ ਤਾਂ ਸਗੋਂ ਬਾਰਾਂ ਹਜ਼ਾਰ ਜੋਜਨ ਦਾ ਘਾਟਾ ਪੈਂਦਾ ਹੈ। ਭਾਵੇਂ ਛਾਪੇਖਾਨੇ ਵਾਲਿਆਂ ਨੇ ਅੱਗੋਂ ਪਿੱਛੋਂ ਵੇਖ ਕੇ 'ਪੰਦਰਾਂ ਹਜ਼ਾਰ' ਦੀ ਥਾਂ 'ਬੱਤੀ ਹਜ਼ਾਰ' ਕਰ ਦਿੱਤਾ ਹੈ, ਪਰ ਲਿਖਤ ਦੀਆਂ ਜਨਮ ਸਾਖੀਆਂ ਵਿਚ ਪੰਦਰਾਂ ਹਜ਼ਾਰ ਹੀ ਹੈ।

ਅਗਲੀ ਉਡਾਰੀ ਵਿਚ ਗੁਰੂ ਜੀ ਸਿਲਕਾ ਪਰਬਤ ਉਤੇ ਅੱਪੜਦੇ ਹਨ। ਇਹ ਪਰਬਤ ਧਰਤੀ ਤੋਂ ਬਵੰਜਾ ਹਜ਼ਾਰ ਜੋਜਨ ਅਤੇ ਊਨਾ ਪਰਬਤ ਤੋਂ ਦਸ ਹਜ਼ਾਰ ਜੋਜਨ ਹੇਠਾਂ ਹੈ। ਤੱਦੇ ਤਾਂ ਮਰਦਾਨਾ ਪੁੱਛਦਾ ਹੈ, "ਗੁਰੂ ਜੀ ਚੰਦ੍ਰਮਾਂ ਹੁਣ ਨਾਹੀਂ ਨਜ਼ਰ ਆਂਵਦਾ, ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਹੇਠ ਦੇਖ, ਮਰਦਾਨਾ ਲੱਗਾ ਹੇਠ ਦੇਖਣ, ਦੇਖੇ ਤਾਂ ਚੰਦ੍ਰਮਾਂ ਹੇਠ ਨਜ਼ਰ ਆਂਵਦਾ ਹੈ"। ਇਥੇ ਵੀ ਲਿਖਣ ਵਾਲੇ ਨੇ ਅਜਬ ਗਲਤੀ ਖਾਧੀ ਹੈ। ਇਕ ਥਾਂ ਲਿਖਿਆ ਹੈ ਕਿ ਅਸੀਂ ਦਸ ਹਜ਼ਾਰ ਜੋਜਨ ਉੱਪਰ ਆਏ ਹਾਂ, ਪਰ ਦੂਜੇ ਹਿਸਾਬ ਨਾਲ ਪਤਾ ਲੱਗਦਾ ਹੈ ਕਿ ਵੀਹ ਹਜ਼ਾਰ ਜੋਜਨ ਉੱਪਰ ਆਏ ਹਨ, ਕਿਉਂਕਿ ਊਨਾ ਪਰਬਤ ਤੋਂ ਚੰਦ੍ਰਮਾਂ ਅਠਾਰਾਂ ਹਜ਼ਾਰ ਜੋਜਨ ਹੈ ਅਤੇ ਚੰਦ੍ਰਮਾਂ ਤੋਂ ਸਿਲਕਾ ਪਰਬਤ ਦੋ ਹਜ਼ਾਰ ਜੋਜਨ, ਅਥਵਾ ਇਉਂ ਆਖੋ ਕਿ ਇਕ ਥਾਂ ਫਾਸਲਾ ਦਸ ਹਜ਼ਾਰ ਹੈ ਅਤੇ ਦੂਜੀ ਥਾਂ ਵੀਹ ਹਜ਼ਾਰ ! ਸਾਫ਼ ਸਿੱਧ ਹੈ ਕਿ ਕਿਸੇ ਅੱਖਾਂ ਮੀਟੇ ਨੇ ਇਹ ਗੱਲਾਂ ਲਿਖੀਆਂ ਹਨ। ਐਡੀਆਂ ਸਿੱਧੀਆਂ ਭੁੱਲਾਂ ਤਾਂ ਇਕ ਅਨਜਾਣ ਪਾਸੋਂ ਵੀ ਨਹੀਂ ਹੋ ਸਕਦੀਆਂ। ਪਤਾ ਨਹੀਂ ਲੋਕੀਂ ਇਹ ਕੀਕੂੰ ਆਖ ਦੇਂਦੇ ਹਨ ਕਿ ਜਨਮ ਸਾਖੀ ਗੁਰੂ ਅੰਗਦ ਦੇਵ ਜੀ ਦੇ ਸਾਹਮਣੇ ਲਿਖੀ ਗਈ। ਕੀ

ਇਸ ਤਰ੍ਹਾਂ ਆਖਣ ਵਾਲੇ ਦਸਾਂ ਗੁਰੂ ਸਾਹਿਬਾਨ ਨੂੰ ਅਭੁੱਲ ਮੰਨ ਰਹੇ ਹਨ ? ਅਜਿਹੀਆਂ ਭੁੱਲਾਂ ਭਰੀਆਂ ਜਨਮ ਸਾਖੀਆ ਗੁਰੂ ਜੀ ਦੇ ਨਾਉਂ ਨਾਲ ਮੜ੍ਹਨੀਆਂ ਸਤਿਗੁਰੂ ਜੀ ਦੀ ਬੇਅਦਬੀ ਕਰਨੀ ਹੈ।

ਸਿਲਕਾ ਤੋਂ ਗੁਰੂ ਜੀ ਉੱਡੇ ਤਾਂ ਊਨਾ ਪਰਬਤ ਉੱਤੇ ਆਣ ਪਹੁੰਚੇ। ਇਹ ਪਰਬਤ ਧਰਤੀ ਤੋਂ ਨੜਿੰਨਵੇਂ ਹਜ਼ਾਰ ਜੋਜਨ ਅਤੇ ਸਿਲਕਾ ਤੋਂ ਸੰਤਾਲੀ ਹਜ਼ਾਰ ਜੋਜਨ ਉੱਚਾ ਹੈ। ਸਿੱਧ ਮੰਡਲੀ ਨਾਲ ਤਾਂ ਉਦੋਂ ਦੀ ਹੀ ਗੋਸ਼ਟ ਤੁਰੀ ਹੋਈ ਹੈ, ਜਦ ਦਾ ਸਤਿਗੁਰੂ ਜੀ ਨੇ ਪਹਾੜਾਂ ਵਿਚ ਪ੍ਰਵੇਸ਼ ਕੀਤਾ ਹੈ; ਪਰ ਇਸ ਪਰਬਤ ਉਤੇ ਆ ਕੇ ਇਕ ਅਚਰਜ ਗੱਲ ਖੁਲ੍ਹਦੀ ਹੈ। ਚਰਪਟ ਆ ਕੇ ਗੁਰੂ ਜੀ ਤੋਂ ਪੁਛਦਾ ਹੈ :—

"ਕਹਾਂ ਤੁਮਾਰਾ ਆਸਨ ਬੈਸਨ ਕਉਨ ਤੁਮਾਰਾ ਭੋਜਨ ਆਦਿ। ਗੁਰੂ ਜੀ ਇਸਦੇ ਉੱਤਰ ਵਿਚ ਇਹ ਆਖਦੇ ਹਨ :—

ਆਸਨ ਬੈਸਨ ਕਾਯਾਂ ਭੀਤਰ ਨਾਮ ਹਮਾਰਾ ਭੋਜਨ।
ਖਿਮਾ ਸੂਤ ਕੇ ਕਪੜੇ ਪਹਿਰੇਂ ਚਲਤੇ ਅਢਾਈ ਜੋਜਨ।

ਪਰ ਉਤਲੀਆਂ ਉਡਾਰੀਆਂ ਤੋਂ ਸਾਨੂੰ ਪਤਾ ਲਗਦਾ ਹੈ ਕਿ ਕਿਸੇ ਦਿਨ ਸੰਤਾਲੀ ਹਜ਼ਾਰ ਜੋਜਨ ਅਤੇ ਕਿਸੇ ਦਿਨ ਦਸ ਹਜ਼ਾਰ ਚਲਦੇ ਹਨ। ਗੱਲ ਕੀ ਜੋਜਨਾਂ ਦੀ ਗਿਣਤੀ ਹਜ਼ਾਰਾਂ ਵਿਚ ਹੀ ਹੁੰਦੀ ਹੈ, ਫੇਰ ਪਤਾ ਨਹੀਂ ਗੁਰੂ ਜੀ ਨੇ ਇਹ ਕਿੱਕੂੰ ਕਹਿਆ ਕਿ ਅਸੀਂ ਅਢਾਈ ਜੋਜਨ ਰੋਜ਼ ਚਲਦੇ ਹਾਂ। ਗੁਰੂ ਜੀ ਜੋ ਕਹਿੰਦੇ ਸਨ ਉਹੋ ਹੀ ਕਰਦੇ ਸਨ ਅਤੇ ਜੋ ਕਰਦੇ ਸਨ ਉਹੋ ਹੀ ਕਹਿੰਦੇ ਸਨ। ਕਹਿਣੀ ਅਤੇ ਕਰਨੀ ਵਿਚ ਰਤਾ ਵੀ ਫਰਕ ਨਹੀਂ ਹੁੰਦਾ ਸੀ। ਫੇਰ ਹੈਰਾਨੀ ਹੈ ਕਿ ਗੁਰੂ ਜੀ ਨੇ ਇਹ ਕੀਕੂ ਕਹਿ ਦਿਤਾ ਕਿ ਅਸੀਂ ਢਾਈ ਜੋਜਨ ਰੋਜ਼ ਚਲਦੇ ਹਾਂ, ਜਦ ਕਿ ਰੋਜ਼ ਦਾ ਪੰਧ ਹਜ਼ਾਰਾਂ ਜੋਜਨ ਹੁੰਦਾ ਸੀ। ਇਸ ਤੋਂ ਸਾਫ ਪਰਤੀਤ ਹੁੰਦਾ ਹੈ ਕਿ ਇਹ ਬਚਨ ਗੁਰੂ ਜੀ ਦਾ ਨਹੀਂ ਕਿਸੇ ਹੋਰ ਦਵੈਖੀ ਪੁਰਖ ਦਾ ਹੈ।

ਊਨਾ ਪਰਬਤ ਤੋਂ ਗੁਰੂ ਜੀ ਮੀਨਾ ਪਰਬਤ ਉਤੇ ਆਉਂਦੇ ਹਨ। ਇਹ ਕੂਨਾ ਪਰਬਤ ਤੋਂ ੧੯ ਹਜ਼ਾਰ ਜੋਜਨ ਉੱਚਾ ਅਤੇ ਸੁਮੇਰ ਪਰਬਤ ਤੋਂ ਦਸ ਹਜ਼ਾਰ ਜੋਜਨ ਨੀਂਵਾ ਹੈ। ਫੇਰ ਸੁਮੇਰ ਉਤੇ ਜਾਂਦੇ ਹਨ। ਇਥੇ ਹੀ ਗੁਰੂ ਜੀ ਮਰਦਾਨੇ ਨੂੰ ਨੌਂ ਨਾਥਾਂ, ਛੇ ਜਤੀਆਂ ਅਤੇ ਚੌਰਾਸੀ ਸਿੱਧਾਂ ਦੇ ਨਾਮ ਦਸਦੇ ਹਨ, ਜਿਨ੍ਹਾਂ ਵਿਚੋਂ ਚਾਰ ਸਿੱਧਾਂ ਦੇ ਨਾਮ ਇਹ ਹਨ :— 'ਸਿਵਰਾਮ ॥ ੩੯ ॥ ਮੀਰ ਹੁਸੈਨੀ ॥ ੬੦ ॥ ਮੀਰ ਜੰਜੀਲੀ ਕੰਧਾਰੀ। ੬੧ ॥ ਅਤੇ ਖਲਾਸ ਮੁਗਲ ਭੋਗੀ ॥ ੮੧ ॥' ਇਹ ਚਾਰ ਨਾਮ ਹੀ ਮਨਘੜਤ ਜਾਪਦੇ ਹਨ, ਖਾਸ ਕਰਕੇ ਪਿਛਲੇ ਦੋ ਮਨਘੜਤ ਹੋਣ ਵਿਚ ਤਾਂ ਸ਼ੰਕਾ ਹੀ ਨਹੀਂ, ਕਿਉਂਕਿ ਜਦ ਗੁਰੂ ਜੀ ਮੀਨਾ ਪਰਬਤ ਤੋਂ ਆਏ ਹਨ, ਉਦੋਂ ਮੁਗਲਾਂ ਦਾ ਨਾਮ ਵੀ ਹਿੰਦੁਸਤਾਨ ਵਿਚ ਨਹੀਂ ਸੀ। ਜਦ ਮੁਗਲਾਂ ਦਾ ਰਾਜ ਹਿੰਦ ਵਿਚ ਹੋਇਆ ਤਦ ਹੀ ਇਹ ਨਾਮ ਅਤੇ 'ਤੁਰਕ' ਪਦ ਮੁਸਲਮਾਨਾਂ ਵਾਸਤੇ

ਵਰਤੇ ਜਾਣ ਲਗੇ ਹਨ। ਇਨ੍ਹਾਂ ਦੋਹਾਂ ਪੱਦਾਂ ਤੋਂ ਮਲੂਮ ਹੁੰਦਾ ਹੈ ਕਿ ਇਹ ਜਨਮ ਸਾਖੀ ਕਿਸੇ ਹੋਰਸ ਹੱਥ ਦੀ ਗੁਰੂ ਜੀ ਦੇ ਵੇਲੇ ਤੋਂ ਮਗਰੋਂ ਦੀ ਬਣਾਈ ਹੋਈ ਹੈ ਤੇ ਗੁਰੂ ਅੰਗਦ ਜੀ ਦਾ ਜਾਂ ਭਾਈ ਬਾਲੇ ਦਾ ਇਸ ਵਿਚ ਕੋਈ ਦਖ਼ਲ ਨਹੀਂ।

ਸੁਮੇਰ ਤੋਂ ਅਗੇ ਗੁਰੂ ਜੀ ਬਿਆਰ ਪਰਬਤ ਉਤੇ ਚੜ੍ਹਦੇ ਹਨ। ਇਹ ਸੁਮੇਰ ਤੋਂ ਸਾਢੇ ਸਤ ਹਜ਼ਾਰ ਜੋਜਨ ਉੱਚਾ ਹੈ। ਇਥੇ ਗੁਰੂ ਜੀ ਦੱਤਾਤਰੇਉ ਸੰਨਿਆਸੀਆਂ ਦੇ ਅਚਾਰਯ ਨਾਲ ਗੱਲਬਾਤ ਕਰਦੇ ਹਨ, ਫਿਰ ਅਲਲਾਚੀਨ ਪਰਬਤ ਉਤੇ ਜਾਂਦੇ ਹਨ, ਜੋ ਬਿਆਰ ਪਰਬਤ ਤੋਂ ਸੋਲ੍ਹਾਂ ਹਜ਼ਾਰ ਜੋਜਨ ਅਤੇ 'ਧਰਤੀ ਤੋਂ ਇਕ ਲੱਖ ਅੱਠਤਾਲੀ ਹਜ਼ਾਰ ਜੋਜਨ ਉੱਚਾ ਹੈ। ਇਥੇ ਵਾਸੀ ਅਲਲਾ ਪੰਖੀਆ ਦੀ ਅਤੇ ਰਾਜ ਪ੍ਰਹਿਲਾਦ ਭਗਤ ਦਾ ਹੈ, ਇਸ ਸਾਖੀ ਵਿਚ ਵੀ ਲਿਖਣ ਵਾਲੇ ਨੇ ਭੁੱਲ ਕੀਤੀ ਹੈ ਅਤੇ ਮੰਨਦਾ ਹੈ ਕਿ ਸੁਮੇਰ ਧਰਤੀ ਤੋਂ ਸਵਾ ਲੱਖ ਜੋਜਨ ਉੱਚਾ ਹੈ, 'ਤੇ ਬਿਆਰ ਪਰਬਤ ਸੁਮੇਰ ਤੋਂ ਸਾਢੇ ਸੱਤ ਹਜ਼ਾਰ, ਜਿਸ ਤੋਂ ਅਲਲਾਚੀਨ ਪਰਬਤ ਸੋਲਾਂ ਹਜ਼ਾਰ ਜੋਜਨ ਹੈ। ਗੋਯਾ ਅਲਲਾਚੀਨ ਪਰਬਤ ਧਰਤੀ ਤੋਂ ੧੨,੫੦੦੦+੭੫੦੦+੧੬੦੦੦=੧੪੮੫੦੦ ਜੋਜਨ ਹੈ, ਪਰ ਸਾਖੀ ਵਿਚ ਇਕ ਲੱਖ ਅੱਠਤਾਲੀ ਹਜ਼ਾਰ ਲਿਖਿਆ ਹੈ, ਸਹਿਜ ਸੁਭਾ ਹੀ ੫੦੦×੪=੨੦੦੦ ਕੋਹ ਦਾ ਫ਼ਰਕ ਹੈ। ਕੀ ਇਹ ਭੁੱਲਾਂ ਗੁਰੂ ਨਾਨਕ ਜੀ ਤੋਂ ਹੋਈਆਂ ਮੰਨੀਆਂ ਜਾਣਗੀਆਂ ? ਸ਼ੋਕ ਹੈ ਕਿ ਐਨੀ ਹਨੇਰ-ਚੋਂਦੇ ਵੇਖਕੇ ਵੀ ਲੋਕੀਂ ਅਸਲ ਗੱਲ ਨੂੰ ਨਹੀਂ ਵਿਚਾਰਦੇ।

"ਗੁਰੂ ਨਾਨਕ ਜੀ ਤੇ ਬਾਲੇ ਮਰਦਾਨੇ ਤਿਹਾਂ ਉਡਾਰੀ ਲੀਤੀ। ਜਾਇ ਕੈਲਾਸ ਪਰ ਖੜੇ ਹੋਇ ਜਾਂ ਮਰਦਾਨਾ ਦੇਖੇ ਤਾਂ ਕਿਆ ਦੇਖੇ ਜੋ ਤਾਰੇ ਦਿਸ ਆਵਣੋਂ ਰਹਿ ਗਏ, ਤਾਂ ਮਰਦਾਨੇ ਆਖਿਆ ਗੁਰੂ ਜੀ ਤਾਰੇ ਦਿਸ ਆਉਂਦੇ ਨਾ ਹੀ, ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਹੇਠ ਦੇਖ, ਮਰਦਾਨਾ ਹੇਠ ਦੇਖੇ ਤਾਂ ਕਿਆ ਦੇਖੇ ਜੋ ਤਾਰੇ ਸੱਭੇ ਹੇਠ ਨਜ਼ਰ ਆਉਂਦੇ ਹੈਨ, ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਤਾਰੇ ਡਿੱਠੇ ? ਤਾਂ ਮਰਦਾਨੇ ਕਹਿਆ ਗੁਰੂ ਜੀ ਤਾਰੇ ਤਾਂ ਹੇਠ ਨਜ਼ਰ ਆਉਂਦੇ ਹਨ, ਅਤੇ ਚੰਦ ਸੂਰਜ ਹੇਠ ਰਹੇ, ਏਹ ਚਾਨਣ ਕਿਹਾ ਹੈ, ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਇਹ ਚਾਨਣ ਧਰੂਹ ਭਗਤ ਦਾ ਹੈ।"

ਪਾਠਕਾਂ ਨੂੰ ਯਾਦ ਹੋਵੇਗਾ ਕਿ ਜਦ ਗੁਰੂ ਜੀ ਸੂਰਜ ਪਾਸੋਂ ਦੋ ਹਜ਼ਾਰ ਜੋਜਨ ਉੱਪਰ ਆਉਂਦੇ ਹਨ, ਤਾਂ ਮਰਦਾਨਾ ਪੁੱਛਦਾ ਹੈ, 'ਜੀ ਇਥੇ ਤਾਂ ਸੂਰਜ ਨਾਹੀਂ ਨਜ਼ਰ ਆਂਵਦਾ, ਮਾਨੋਂ ਸੂਰਜ ਕਿਤੇ ਹੇਠਾਂ ਹੀ ਗਰਕ ਹੋ ਗਿਆ' ਜੇਹੜਾ ਸੂਰਜ 'ਲਿਖਣ ਵਾਲੇ' ਦੇ ਆਪਣੇ ਹੀ ਲੇਖ ਮੁਜਬ ਧਰਤੀ ਤੋਂ ਪੰਸ਼ੀ ਹਜ਼ਾਰ ਜੋਜਨ ਦੂਰ ਹੋਂਦਿਆਂ ਵੀ ਧਰਤੀ ਤੀਕ ਚਾਨਣ ਘੱਲਦਾ ਹੈ, ਕੀ ਉਹ ਦੋ ਹਜ਼ਾਰ ਜੋਜਨ ਉੱਤੇ ਨੂੰ ਚਾਨਣ ਨਹੀਂ ਘੱਲ ਸਕਦਾ ? ਮਲੂਮ ਹੁੰਦਾ ਹੈ ਕਿ ਲਿਖਣ ਵਾਲੇ ਨੂੰ ਇਹ ਧੋਖਾ ਲੱਗਾ ਹੈ ਜੋ ਸੂਰਜ ਹੇਠਾਂ ਨੂੰ ਹੀ ਚਾਨਣ ਘੱਲ ਸਕਦਾ ਹੈ ਉੱਪਰ ਨੂੰ ਨਹੀਂ। ਇਹ ਉਸ ਨੂੰ ਨਹੀਂ ਪਤਾ ਕਿ ਸੂਰਜ ਚੁਤਰਫੀਂ ਹੀ ਚਾਨਣ ਘੱਲ ਰਿਹਾ

ਹੈ, ਨਹੀਂ ਤਾਂ ਇਹ ਕਦੀ ਨ ਲਿਖਦਾ ਕਿ ਹੇਠਾਂ ਨੂੰ ਤਾਂ ਪੰਜੀ ਹਜ਼ਾਰ ਜੋਜਨ ਤੀਕ ਚਾਨਣ ਘੱਲਦਾ ਹੈ ਪਰ ਉਪਰ ਨੂੰ ਗਿਆ ਦੋ ਹਜ਼ਾਰ ਜੋਜਨ ਤੋਂ ਦਿਸਣਾ ਬੰਦ ਹੋ ਜਾਂਦਾ ਹੈ। ਐਸੀਆਂ ਭੁੱਲਾਂ ਉਨ੍ਹਾਂ ਆਦਮੀਆਂ ਤੋਂ ਹੋ ਸਕਦੀਆਂ ਹਨ ਜੋ ਖਪੋਲ ਵਿਦਿਆ ਤੋਂ ਮੂਲੋਂ ਹੀ ਨਾਵਾਕਫ ਹੋਣ, ਗੁਰੂ ਨਾਨਕ ਜੀ ਮਹਾਰਾਜ ਜਾਂ ਗੁਰੂ ਅੰਗਦ ਸਾਹਿਬ ਜੀ ਐਸੀ ਭੁੱਲ ਨਹੀਂ ਕਰ ਸਕਦੇ ਹਨ।

ਸਿਲਕਾ ਪਰਬਤ ਦੀ ਸਾਖੀ, ਵਿਚ ਆਉਂਦਾ ਹੈ, 'ਫੇਰ ਗੁਰੂ ਜੀ ਸਿਲਕਾ ਪਰਬਤ ਤੇ ਜਾਇ ਚੜ੍ਹੇ, ਤਾਂ ਚੰਦਰਮਾ ਦਿਸ ਆਉਣੋਂ ਰਹਿ ਗਿਆ, ਫੇਰ ਮਰਦਾਨੇ ਪੁੱਛਿਆ ਗੁਰੂ ਜੀ! ਚੰਦਰਮਾਂ ਹੁਣ ਨਾਹੀਂ ਨਜ਼ਰ ਆਉਂਦਾ, ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਹੇਠ ਦੇਖ, ਮਰਦਾਨਾ ਲੱਗਾ ਹੇਠ ਦੇਖਣ, ਦੇਖੇ ਤਾਂ ਚੰਦਰਮਾਂ ਹੇਠਾਂ ਨਜ਼ਰ ਆਉਂਦਾ ਹੈ ਤਾਂ ਫੇਰ ਮਰਦਾਨੇ ਪੁੱਛਿਆ ਗੁਰੂ ਜੀ ਅਸੀਂ ਚੰਦਰਮਾਂ ਕੋਲੋਂ ਉਪਰ ਕਿਤਨਾ ਕੁ ਆਏ, ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ...........ਚੰਦਰਮਾਂ ਕੋਲੋਂ ਦੋਇ ਹਜ਼ਾਰ ਜੋਜਨ ਉਪਰ ਆਏ।'

ਇਸ ਸਾਖੀ ਵਿਚ ਵੀ ਸੂਰਜ ਵਾਲੀ ਹੀ ਭੁੱਲ ਹੈ। ਜੇ ਚੰਦਰਮਾਂ ਪੰਜਾਹ ਹਜ਼ਾਰ ਜੋਜਨ ਧਰਤੀਓਂ ਦੂਰ ਚਾਨਣ ਘੱਲ ਸਕਦਾ ਹੈ ਕੀ ਉਹ ਦੋ ਹਜ਼ਾਰ ਜੋਜਨ ਉਪਰ ਨੂੰ ਨਹੀਂ ਘੱਲ ਸਕਦਾ ? ਮਲੂਮ ਹੁੰਦਾ ਹੈ ਕਿ ਲਿਖਣ ਵਾਲੇ ਦੇ ਖਿਆਲ ਵਿਚ ਚਾਨਣ ਹੇਠਾਂ ਨੂੰ ਬਹੁਤ ਰਿੜ੍ਹਦਾ ਹੋਵੇਗਾ, ਅਤੇ ਉਤੇ ਨੂੰ ਘਟ ਚੜ੍ਹਦਾ ਹੋਵੇਗਾ, ਕਿਉਂਕਿ ਅਸੀਂ ਵੀ ਕਿਸੇ ਖਾਸ ਹੱਦ ਤੋਂ ਪਰੇ ਉੱਚੀ ਢੀਮ ਨਹੀਂ ਸੁੱਟ ਸਕਦੇ। ਪਰ ਉਨ੍ਹਾਂ ਮਹਾਤਮਾਂ ਨੂੰ ਸ਼ਾਇਦ ਇਹ ਮਲੂਮ ਨਹੀਂ ਹੋਣਾ ਜੋ ਚਾਨਣ ਅਤੇ ਗਰਮੀ ਦਾ ਕੁਝ ਭਾਰ ਨਹੀਂ ਹੁੰਦਾ, ਅਤੇ ਜਿਸ ਵਿਚ ਭਾਰ ਨਾ ਹੋਵੇ ਉਸ ਉਤੇ ਉਚਾਣ ਨਿਚਾਣ ਦਾ ਕੋਈ ਅਸਰ ਨਹੀਂ ਪੈ ਸਕਦਾ। ਉਹ ਉਤਨਾ ਹੀ ਉਤੇ ਨੂੰ ਜਾ ਸਕਦਾ ਹੈ ਜਿਤਨਾ ਹੇਠਾਂ ਨੂੰ। ਦੂਜੀ ਅਚੰਭੇ ਵਾਲੀ ਗੱਲ ਇਸ ਸਾਖੀ ਵਿਚ ਇਹ ਆਉਂਦੀ ਹੈ ਕਿ ਜਦ ਮਰਦਾਨੇ ਨੇ ਹੇਠਾਂ ਨੂੰ ਵੇਖਿਆ ਤਾਂ ਚੰਦ ਦਿਸ ਪਿਆ, ਮਾਨੋਂ ਭਾਈ ਮਰਦਾਨਾ ਕਿਸੇ ਖਿੜਕੀ ਵਿਚ ਖੜਾ ਸੀ ਕਿ ਤਾਕੀਓਂ ਬਾਹਰ ਸਿਰ ਕੱਢਕੇ ਹੇਠਾਂ ਵਾਲੀ ਚੀਜ਼ ਵੇਖ ਲਈ। ਇਹ ਤਾਂ ਸਾਰੇ ਪਾਠਕ ਮੰਨ ਹੀ ਲੈਣਗੇ ਕਿ ਊਨਾ, ਕੂਨਾ, ਮੀਨਾ ਆਦਿ ਪਰਬਤ ਇਸ ਸਾਡੀ ਧਰਤੀ ਦੇ ਪਰਬਤ ਨਹੀਂ ਹਨ, ਇਹ ਪਰਬਤ ਅਸਲ ਵਿਚ ਸਾਡੀ ਧਰਤੀ ਵਾਂਗ ਅੱਡ ਅੱਡ ਧਰਤੀਆਂ ਹੀ ਹਨ। ਫੇਰ ਪਤਾ ਨਹੀਂ ਲਗਦਾ ਕਿ ਇਕ ਆਦਮੀ ਧਰਤੀ ਉਤੇ ਖੜੋਤਾ ਹੋਇਆ ਹੇਠਾਂ ਨੂੰ ਕੀਕੂੰ ਵੇਖ ਸਕਦਾ ਹੈ, ਹੇਠਾਂ ਨੂੰ ਵੇਖਣਾ ਤਦ ਹੀ ਸੰਭਵ ਹੋ ਸਕਦਾ ਹੈ, ਜੇ ਕਰ ਉਹ ਧਰਤੀ ਦੇ ਕਿਸੇ ਕੰਢੇ ਉਤੇ ਖੜੋਤਾ ਹੋਇਆ ਹੋਵੇ, ਪਰ ਧਰਤੀਆਂ ਤਾਂ ਸਭ ਗੋਲ ਹਨ, ਕੰਢੇ ਉਤੇ ਕੋਈ ਕੀਕਰ ਖੜਾ ਹੋਉ ? ਸਮਝ ਨਹੀਂ ਪੈਂਦੀ ਕਿ ਕਿਸ ਤਰ੍ਹਾਂ ਮਰਦਾਨੇ ਨੇ ਹੇਠਾਂ ਤੱਕਿਆ ਅਤੇ ਹੇਠੋਂ ਉਸਨੂੰ ਚੰਦਰਮਾਂ ਨਜ਼ਰ ਆ ਗਿਆ।

ਇਹੋ ਭੁੱਲ ਕੈਲਾਸ਼ ਪਰਬੱਤ ਦੀ ਸਾਖੀ ਵਿਚ ਹੈ ਜਿਥੇ 'ਤਾਰੇ ਦਿਸ ਆਵਣੋਂ ਰਹਿ ਗਏ......ਮਰਦਾਨਾ ਹੇਠ ਦੇਖੇ ਤਾਂ ਕਿਹਾ ਦੇਖੇ ਜੋ ਤਾਰੇ ਸਭੇ ਹੇਠ ਨਜ਼ਰ ਆਂਵਦੇ ਹਨ।'

ਇਸ ਲੇਖ ਤੋਂ ਇਹ ਵੀ ਪਤਾ ਲਗਦਾ ਹੈ ਕਿ ਲਿਖਣ ਵਾਲੇ ਦੇ ਖਿਆਲ ਵਿਚ ਸਾਰੇ ਤਾਰੇ ਕੈਲਾਸ਼ ਪਰਬਤ ਤੋਂ ਹੇਠਾਂ ਹੇਠਾਂ ਹੀ ਹਨ, ਉਤੇ ਕੋਈ ਤਾਰਾ ਨਹੀਂ। ਇਸ ਜਨਮ ਸਾਖੀ ਦੇ ਲੇਖਕ ਦਾ ਇਹ ਵੀ ਖਿਆਲ ਜਾਪਦਾ ਹੈ ਕਿ ਸਾਰਿਆ ਬ੍ਰਹਿਮੰਡਾਂ ਵਿਚ ਇਕ ਹੀ ਸੂਰਜ ਹੈ ਅਤੇ ਇਕ ਹੀ ਚੰਦ : ਸਾਰਿਆਂ ਬ੍ਰਹਿਮੰਡਾਂ ਉਤੇ ਇਨ੍ਹਾਂ ਦਾ ਹੀ ਚਾਨਣ ਹੈ ਜਿਥੇ ਇਨ੍ਹਾਂ ਦਾ ਚਾਨਣ ਨਹੀਂ ਪੁਜਦਾ, ਉਥੇ ਧਰੂਹ ਦਾ ਚਾਨਣ ਪੁੱਜਦਾ ਹੈ। ਨਾਲ ਹੀ ਇਹ ਗੱਲ ਜਾਪਦੀ ਹੈ ਕਿ ਜੋ ਕੋਈ ਕੈਲਾਸ਼ ਤੀਕ ਅੱਪੜ ਪਵੇ, ਸਮਝ ਲਵੇ ਉਸ ਨੇ ਸਾਰੇ ਬ੍ਰਹਿਮੰਡਾਂ ਦਾ ਅੰਤ ਲੈ ਲਿਆ। ਪਰ ਇਹ ਲਿਖਣ ਵਾਲੇ ਦੀ ਭੁੱਲ ਹੈ, ਕਿਉਂਕਿ ਇਕ ਤਾਂ ਇਹ ਗੱਲ ਖਪੋਲ ਵਿਦਿਆ ਦੇ ਵਿਰੁਧ ਹੈ ਅਤੇ ਦੂਜੇ ਗੁਟ-ਆਸ਼ੇ ਦੇ ਵੀ ਵਿਰੁਧ ਸ੍ਰੀ ਗੁਰੂ ਨਾਨਕ ਜੀ ਨੇ ਜਪੁਜੀ ਸਾਹਿਬ ਵਿਚ ਇਸ ਧਰਮ ਖੰਡ ਦਾ ਹਾਲ ਦਸਦਿਆਂ ਦਸਦਿਆਂ ਸਾਫ ਲਿਖਿਆ ਹੈ 'ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ।' ਜਿਸ ਤੋਂ ਸਾਫ ਸਿਧ ਹੈ ਕਿ ਧਰਮ ਖੰਡ ਵਿਚ ਕਈ ਸੂਰਜ ਕਈ ਚੰਦ ਅਤੇ ਕਈ ਧਰਤੀਆਂ ਆਦਿ ਹਨ। ਕੈਲਾਸ਼ ਤੀਕ ਗਿਆ ਕਦੀ ਇਸ ਖੰਡ ਦਾ ਅੰਤ ਆ ਸਕਦਾ ਹੈ ? ਗੁਰੂ ਜੀ ਆਪ ਫਰਮਾਂਦੇ ਹਨ 'ਨਾਨਕ ਅੰਤ ਨ ਅੰਤ'। ਫੇਰ ਪਤਾ ਨਹੀਂ ਇਸ ਜਨਮ ਸਾਖੀ ਨੂੰ ਲਿਖਣ ਵਾਲਾ ਐਸੀਆਂ ਗੱਲਾਂ ਜੋ ਨਾਲੇ ਤਾਂ ਵਿਰੁੱਧ ਹੋਣ ਗੁਰ—ਆਸ਼ੇ ਦੇ ਅਤੇ ਨਾਲੇ ਵਿਰੁੱਧ ਹੋਣ ਖਪੋਲ ਵਿਦਿਆ ਦੇ, ਕਿਸ ਤਰ੍ਹਾਂ ਅੱਖਾਂ ਮੀਟ ਕੇ ਐਸੀ ਬੇ-ਬਾਕੀ ਨਾਲ ਲਿਖ ਗਿਆ। ਐਸੇ ਸਬੂਤਾਂ ਦੇ ਹੁੰਦਿਆਂ ਸੁੰਦਿਆਂ ਵੀ ਜੇ ਕੋਈ ਅਜੇ ਵੀ ਹਠ ਕਰੇ, ਕਿ ਇਸ ਜਨਮ ਸਾਖੀ ਨੂੰ ਭਾਈ ਬਾਲੇ ਨੇ ਗੁਰੂ ਅੰਗਦ ਜੀ ਦੇ ਹਜ਼ੂਰ ਲਿਖਵਾਇਆ ਹੈ, ਤਦ ਉਸ ਆਦਮੀ ਦੀ ਕਿਤਨੀ ਕੁ ਸਮਝ ਸਮਝਣੀ ਚਾਹੀਦੀ ਹੈ।

ਕੈਲਾਸ਼ ਪਰਬਤ ਤੋਂ ਉਡਕੇ ਗੁਰੂ ਜੀ ਧਰੂਹ ਮੰਡਲ ਵਿਚ ਅਪੜਦੇ ਹਨ। ਇਹ ਮੰਡਲ ਧਰਤੀ ਤੋਂ ਉਨਤਾਲੀ ਲੱਖ ਜੋਜਨ ਉੱਚਾ ਹੈ। ਧਰੂਹ ਭਗਤ ਨਾਲ ਗੱਲਾਂ ਬਾਤਾਂ ਕਰਕੇ ਗੁਰੂ ਜੀ ਈਨਾ ਪਰਬਤ ਤੇ ਗਏ ਜੋ ਧਰੂਹ ਤੋਂ ਪੰਜ ਹਜ਼ਾਰ ਜੋਜਨ ਉੱਚਾ ਸੀ। ਮਰਦਾਨੇ ਨੂੰ ਤਾਂ ਇਥੇ ਛਡਿਆ ਬਾਲੇ ਨੂੰ ਨਾਲ ਲੈ ਕੇ ਗੁਰੂ ਜੀ ਫੇਰ ਅਖੰਡ ਪਰਬਤ ਤੇ ਗਏ ਜੋ ਧਰੂਹ ਤੋਂ ਪੱਝਤਰ ਹਜ਼ਾਰ ਜੋਜਨ ਉੱਚਾ ਸੀ। ਇਸ ਪਰਬਤ ਉਤੇ, ਬਾਲੇ ਨੂੰ ਵੀ ਛਡਿਆ, ਅਤੇ ਗੁਰੂ ਜੀ ਆਪ ਇਕੱਲੇ ਹੀ ਨਿਰਬਿਕਾਰ ਪਰਬਤ ਉੱਤੇ ਚੜ੍ਹੇ ਜੋ ਅਖੰਡ ਪਰਬਤ ਤੋਂ ਪੰਝੀ ਹਜ਼ਾਰ ਜੋਜਨ ਉੱਚਾ ਸੀ। ਇਸ ਪਰਬਤ ਉੱਤੇ ਹੀ ਸ੍ਰੀ ਗੁਰੂ ਨਾਨਕ ਜੀ ਨੇ ਸਾਖਿਆਤ ਅਕਾਲ ਪੁਰਖ ਦੇ ਦਰਸ਼ਨ ਕੀਤੇ ਜਿੰਨ੍ਹਾਂ ਉਤੇ ਕਬੀਰ ਜੀ ਚੋਰੀ ਕਰ ਰਹੇ ਸਨ।

ਪਾਠਕ ਜੀ ! ਫੇਰ ਵਿਚਾਰ ਲਵੋ ਕਿ ਗੁਰੂ ਜੀ ਧਰਤੀ ਤੋਂ ਉਡਕੇ ਹਿਮਚਲ, ਸਿਰਸਾਰ, ਊਨਾ, ਸਿਲਕਾ, ਕੂਨਾ, ਮੀਨਾ, ਸੁਮੇਰ, ਬਿਆਰ, ਅਲਲਾਚੀਨ, ਕੈਲਾਸ਼, ਧਰੂਹ, ਈਨਾ ਤੇ ਅਖੰਡ ਪਰਬਤ ਤੋਂ ਹੋ ਕੇ ਨਿਰਬਿਕਾਰ ਪਰਬਤ ਉਤੇ ਅੱਪੜੇ ਹਨ, ਜਿਥੇ ਸੱਚੀ ਜੋਤ ਜਗ-ਮਗਾ ਰਹੀ ਸੀ। ਇਹ ਦੱਸਣ ਦੀ ਲੋੜ ਨਹੀਂ ਰਹੀ ਹੋਵੇਗੀ ਕਿ ਇਹ ਸਾਰਾ

ਝਮੇਲ ਮੁਸਲਮਾਨਾਂ ਦੀ ਮੇਹਰਾਜ ਦੀ ਸਾਖੀ ਦੀ ਨਕਲ ਹੈ। ਮੁਸਲਮਾਨਾਂ ਨੇ ਤਾਂ ਸੱਤ ਅਸਮਾਨ ਅਤੇ ਅਠਵਾਂ ਅਰਸ਼ ਮੰਨਿਆ ਹੈ ਤੇ ਇਸ ਜਨਮ ਸਾਖੀ ਵਾਲੇ ਨੇ ਬਾਰ੍ਹਾਂ ਅਸਮਾਨ ਅਤੇ ਤੇਰ੍ਹਵਾਂ ਸੱਚ ਖੰਡ ਮੰਨਿਆ ਹੈ। ਪਾਠਕ ਜੀ ! ਕੀ ਇਹ ਗੱਲ ਗੁਰਆਸ਼ੇ ਦੇ ਵਿਰੁੱਧ ਨਹੀਂ ਹੈ ? ਗੁਰੂ ਜੀ ਤਾਂ ਕਹਿੰਦੇ ਹਨ ਕਿ ਅਕਾਲ ਪੁਰਖ ਘਟ ਘਟ ਵਿਚ ਰਹਿ ਰਿਹਾ ਹੈ, ਪਰ ਅਸੀਂ ਇਸ ਜਨਮ ਸਾਖੀ ਮਗਰ ਲੱਗਕੇ ਮੰਨ ਲਈਏ ਕਿ ਵਾਹਿਗੁਰੂ ਨਿਰਬਿਕਾਰ ਪਰਬਤ ਉਤੇ ਬੈਠਾ ਹੈ, ਇਹ ਕੈਸੀ ਉਲਟੀ ਗੱਲ ਹੈ ! ਜਿਥੋਂ ਤੱਕ ਵਿਚਾਰ ਕੀਤੀ ਜਾ ਸਕਦੀ ਹੈ ਇਹੋ ਹੀ ਸਿੱਟਾ ਨਿਕਲਦਾ ਹੈ ਕਿ ਇਸ ਜਨਮ ਸਾਖੀ ਦਾ ਲਿਖਣ ਵਾਲਾ ਸਿੱਖੀ ਤੋਂ ਸਮੂਲਚਾ ਹੀ ਨਾਵਾਕਫ਼ ਹੈ, ਅਤੇ ਜੋ ਕੁਝ ਲਿਖ ਰਿਹਾ ਹੈ ਇਹ ਉਸਦੇ ਮਨ ਦੇ ਹੀ ਢਕੌਂਸਲੇ ਹਨ, ਭਾਈ ਬਾਲੇ ਜਾਂ ਗੁਰ ਅੰਗਦ ਜੀ ਦਾ ਇਸ ਨਾਲ ਕੋਈ ਸੰਬੰਧ ਨਹੀਂ।



## ੨—ਭੂਗੋਲ ਸੰਬੰਧੀ ਭੁੱਲਾਂ

ਗੁਰੂ ਜੀ ਚੜ੍ਹਨ ਵਾਲੇ ਰਾਹ ਹੀ ਉਤਰਦੇ ਅਤੇ ਬਾਲੇ ਮਰਦਾਨੇ ਨੂੰ ਨਾਲ ਲੈ ਕੇ ਧਰੂਹ ਮੰਡਲ ਤੋਂ ਦੋ ਲੱਖ ਜੋਜਨ ਹੇਠਾਂ ਉਤਰ ਕੇ ਕਲਕਾ ਪਰਬਤ ਤੇ ਆਉਂਦੇ ਹਨ। ਫੇਰ ਮਰਦਾਨੇ ਨੂੰ ਪੁਛਦੇ ਹਨ "ਮਰਦਾਨਿਆ! ਆਖ ਹੁਣ ਕੇਹੜੇ ਬੰਦਰ ਦੇ ਰਾਹ ਚਲਦੇ ਹੋ? ਤਾਂ ਮਰਦਾਨੇ ਕਹਿਆ ਗੁਰੂ ਜੀ ਅਸੀਂ ਆਏ ਕੇਹੜੇ ਬੰਦਰ ਦੇ ਰਾਹ ਆਹੇ? ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਅਸੀਂ ਤਿਹੁ ਬੰਦਰਾਂ ਦੇ ਰਾਹ ਆਹੇ, ਤਾਂ ਮਰਦਾਨੇ ਕਹਿਆ ਗੁਰੂ ਜੀ ਕੇਹੜੇ ਕੇਹੜੇ? ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਸੂਰਤ ਬੰਦਰ ਅਤੇ ਚਪਟਾ ਬੰਦਰ ਅਤੇ ਨਕਟਾ ਬੰਦਰ ਤਾਂ ਮਰਦਾਨੇ ਕਹਿਆ ਗੁਰੂ ਜੀ ਹੁਣ ਕੇਹੜੇ ਬੰਦਰ ਦੀ ਸੇਧ ਹੈ? ਤਾਂ ਗੁਰੂ ਨਾਨਕ ਜੀ ਕੇਹਿਆ ਮਰਦਾਨਿਆਂ ਇਹ ਮਛਲੀ ਬੰਦਰ ਅਤੇ ਲਾਹੜੀ ਬੰਦਰ ਦਾ ਰਾਹ ਹੈ।"

ਏਹ ਲੇਖ ਵੀ ਅਜੀਬ ਹੀ ਜਾਪਦਾ ਹੈ, ਅਜੇ ਧਰੂਹ ਤੋਂ ਦੋ ਲੱਖ ਜੋਜਨ ਹੀ ਉਤਰੇ ਹਨ ਕਿ ਬੰਦਰਾਂ ਦੀ ਫਿਕਰ ਪੈ ਗਿਆ ਹੈ। ਹੈਰਾਨੀ ਹੈ ਕਿ ਅਸਮਾਨੋਂ ਉਤਰਦਿਆਂ ਬੰਦਰਾਂ ਦੀ ਸੇਧ ਕਰਨ ਦੀ ਕੀ ਲੋੜ? ਬੰਦਰਾਂ ਦੀ ਸੇਧ ਉਹ ਕਰੇ ਜੋ ਸਮੁੰਦਰ ਵਿਚ ਸਫਰ ਕਰ ਰਿਹਾ ਹੋਵੇ, ਅਸਮਾਨੋ ਉਤਰਦਿਆਂ ਲਾਹੜੀ ਬੰਦਰ ਜਾਂ ਤਲਵੰਡੀ ਜਾਂ ਕਿਸੇ ਹੋਰਸ ਜਗ੍ਹਾ ਵੱਲ ਜਾਣ ਲਈ ਕੋਈ ਖਾਸ ਕੋਸ਼ਿਸ਼ ਨਹੀਂ ਕਰਨੀ ਪੈਂਦੀ, ਜਿਧਰ ਮੂੰਹ ਕਰ ਲਿਆ ਉਧਰ ਹੀ ਪੁੱਜ ਗਏ। ਇਹ ਗੱਲ ਬਿਲਕੁਲ ਹੀ ਸਿੱਧੀ ਹੈ। ਦੂਜੀ ਅਚਰਜ ਗੱਲ ਇਹ ਹੈ ਕਿ ਤੁਰਨ ਲਗਿਆਂ ਤਾਂ ਗੁਰੂ ਜੀ ਤਲਵੰਡੀਓਂ ਹੀ ਮਾਰੂਫਰ ਦੇਸ ਨੂੰ ਚਲੇ ਗਏ ਹਨ। ਸੂਰਤ, ਚਪਟਾ, ਨਕਟਾ ਬੰਦਰਾਂ ਥਾਣੀਂ ਕਦ ਗਏ ਸਨ? ਸਾਖੀ ਲਿਖਣ ਵਾਲਾ ਅਜੇਹਾ ਭੋਲਾ ਜਾਪਦਾ ਹੈ ਕਿ ਆਪਣੇ ਪਿਛਲੇ ਲੇਖ ਨੂੰ ਹੀ ਭੁੱਲ ਗਿਆ ਪਰਤੀਤ ਹੁੰਦਾ ਹੈ। ਜਦਕਿ ਗੁਰੂ ਜੀ ਤੁਰਨ ਲਗੇ ਨਾ ਕਿਸੇ ਜਹਾਜ਼ ਉਤੇ ਚੜ੍ਹੇ, ਨਾ ਕਿਸੇ ਬੇੜੀ ਉਤੇ ਸਫ਼ਰ ਕੀਤਾ, ਤਦ ਇਹ ਕਿਸ ਤਰ੍ਹਾਂ ਕਹਿਆ ਜਾ ਸਕਦਾ ਹੈ ਕਿ ਉਹ ਫਲਾਣੇ ਬੰਦਰ ਥਾਈਂ ਆਏ? ਸਭ ਨਾਲੋਂ ਵਾਧੇ ਦੀ ਗੱਲ ਇਹ ਹੈ ਕਿ ਲਿਖਣ ਵਾਲਾ ਤਿੰਨਾਂ ਬੰਦਰਾਂ ਦੇ ਨਾਮ ਦਿੰਦਾ ਹੈ ਜਿਨ੍ਹਾਂ ਥਾਣੀਂ ਗੁਰੂ ਜੀ ਸਚ ਖੰਡ ਨੂੰ ਗਏ, ਭਾਵੇਂ ਚਪਟਾ ਅਤੇ ਨਕਟਾ ਦੋ ਮਨ-ਘੜਤ ਹੀ ਬੰਦਰ ਜਾਪਦੇ ਹਨ, ਪਰ

ਇਨ੍ਹਾਂ ਨੂੰ ਸੱਚ ਮੰਨ ਲਿਆ ਵੀ ਸਮਝ ਵਿਚ ਨਹੀਂ ਆਉਂਦਾ ਕਿ ਇਕ ਆਦਮੀ ਜੋ ਅਦਨ ਨੂੰ ਜਾ ਰਿਹਾ ਹੈ, ਉਹ ਕਰਾਚੀ ਸੂਰਤ ਅਤੇ ਮਛਲੀ, ਤਿੰਨਾਂ ਬੰਦਰਾਂ ਥਾਣੀਂ ਹੋ ਕੇ ਜਾਵੇਗਾ। ਜਾਣਾ ਕੇਵਲ ਇਕ ਬੰਦਰ ਥਾਣੀਂ ਹੀ ਸੰਭਵ ਹੋ ਸਕਦਾ ਹੈ, ਤਿੰਨਾਂ ਦਾ ਨਾਮ ਲਿਖ ਦੇਣਾ ਲਿਖਣ ਵਾਲੇ ਦੀ ਭੁੱਲ ਨੂੰ ਸਪੱਸ਼ਟ ਕਰ ਰਿਹਾ ਹੈ।

ਅਖੀਰ ਵਿਚ ਦੱਸਿਆ ਹੈ ਕਿ 'ਮਛਲੀ ਬੰਦਰ ਅਤੇ ਲਾਹੜੀ ਬੰਦਰ' ਦੀ ਸੇਧ ਹੈ। ਇਹ ਸੇਧ ਵੀ ਚੰਗੀ ਹੈ। ਲਾਹੜੀ ਬੰਦਰ ਸਿੰਧ ਵਿਚ ਮਛਲੀ ਬੰਦਰ ਮਦਰਾਸ ਵਿਚ। ਇਹ ਕਿਸ ਤਰ੍ਹਾਂ ਦੀ ਸੇਧ ਹੈ? ਮਲੂਮ ਹੁੰਦਾ ਹੈ ਕਿ ਜਨਮ ਸਾਖੀ ਲਿਖਣ ਵਾਲੇ ਨੇ ਦੋ ਤਿੰਨ ਬੰਦਰਾਂ ਦੇ ਨਾਮ ਸੁਣ ਛੱਡੇ ਹਨ ਤੇ ਬਦੋ-ਬਦੀ ਉਨ੍ਹਾਂ ਨੂੰ ਜਨਮ ਸਾਖੀ ਵਿਚ ਘਸੋੜੀ ਜਾਂਦਾ ਹੈ। ਨਹੀਂ ਤਾਂ ਐਸੀਆਂ ਭੁੱਲਾਂ ਇਕ ਚੋਥੀ ਪ੍ਰੈਮਰੀ ਦਾ ਮੁੰਡਾ ਵੀ ਨਹੀਂ ਕਰ ਸਕਦਾ ਜੈਸੀਆਂ ਇਸ ਜਨਮ ਸਾਖੀ ਦੇ ਕਰਤਾ ਨੇ ਕੀਤੀਆਂ ਹਨ।

ਜਿਸ ਤਰ੍ਹਾਂ ਪਿੱਛੇ ਕਈ ਥਾਂਈਂ ਦੱਸਿਆ ਜਾ ਚੁੱਕਾ ਹੈ ਕਿ 'ਲਿਖਾਰੀ' ਗਿਣਤੀ ਵਿਚ ਸਖਤ ਭੁੱਲਾਂ ਕਰਦਾ ਹੈ, ਉਸਦਾ ਸਬੂਤ ਆਪ ਨੇ ਇਸ ਸਾਖੀ ਵਿਚ ਵੀ ਦਿੱਤਾ ਹੈ। ਆਪ ਹੀ ਇਸ ਸਾਖੀ ਵਿਚ ਮੰਨਦੇ ਹਨ ਕਿ ਧਰੂਹ ਭਗਤ ਧਰਤੀ ਤੋਂ ਉਨਤਾਲੀ ਲੱਖ ਜੋਜਨ ਉੱਚਾ ਹੈ, ਅਤੇ ਨਾਲ ਹੀ ਇਹ ਵੀ ਮੰਨਦੇ ਹਨ ਕਿ ਗੁਰੂ ਜੀ ਧਰੂਹ ਤੋਂ ਹੇਠਾਂ 'ਦੋਇ ਲੱਖ ਜੋਜਨ ਆਏ ਆਹੇ।' ਪਰ ਅਸਚਰਜ ਹੈ ਕਿ ਇਸ ਸਾਖੀ ਵਿਚ ਨਾਲ ਹੀ ਇਹ ਲਿਖਿਆ ਹੈ ਕਿ ਕਲਕਾ ਪਰਬਤ ਧਰਤੀ ਤੋਂ ਚਾਲੀ ਲੱਖ ਜੋਜਨ ਉੱਚਾ ਹੈ। ਹਿਸਾਬ ਮੂਜਬ ਤਾਂ ਕਲਕਾ ਪਰਬਤ ਪੈਂਤੀ ਲੱਖ ਜੋਜਨ ਉੱਚਾ ਚਾਹੀਦਾ ਸੀ, ਪਰ ਲਿਖਣ ਵਾਲੇ ਮਹਾਤਮਾ, ਧਰੂਹ ਤੋਂ ਦੋ ਲੱਖ ਹੇਠਾਂ ਉਤਾਰ ਕੇ ਵੀ ਫ਼ਾਸਲਾ ਧਰੂਹ ਨਾਲੋਂ ਇਕ ਲੱਖ ਜੋਜਨ ਦਾ ਵਧਾ ਦੇਂਦੇ ਹਨ। ਐਸੇ ਹਿਸਾਬੀ ਦੇ ਕਿਉਂ ਨਾ ਕੁਰਬਾਨ ਜਾਈਏ ਜੋ ਦਸਾਂ ਵਿਚੋਂ ਦੋ ਘਟਾ ਕੇ ਬਾਕੀ ਯਾਰਾਂ ਕੱਢੇ। ਛਾਪੇਖਾਨੇ ਵਾਲਿਆਂ ਨੇ 'ਉਨਤਾਲੀ' ਪਦ ਦੀ ਥਾਂ 'ਅਠ-ਤਾਲੀ' ਪਦ ਕਰ ਦਿੱਤਾ ਹੈ, ਪਰ ਹਿਸਾਬ ਫੇਰ ਵੀ ਠੀਕ ਨਹੀਂ ਬਣਦਾ, ਕਿਉਂਕਿ ਅਠਤਾਲੀ ਲੱਖ ਵਿਚੋਂ ਦੋ ਲੱਖ ਕਢਿਆਂ ਛਿਤਾਲੀ ਲੱਖ ਰਹਿੰਦੇ ਹਨ ਨਾ ਕਿ ਚਾਲੀ ਲੱਖ। ਹਰ ਹਾਲਤ ਵਿਚ ਮੰਨਣਾ ਪਵੇਗਾ ਕਿ ਲਿਖਣ ਵਾਲੇ ਨੇ ਐਸੀ ਗਲਤੀ ਖਾਧੀ ਹੈ ਜਿਸ ਨੂੰ ਅੱਜ ਕੱਲ੍ਹ ਦਾ ਦੂਜੀ ਪ੍ਰੈਮਰੀ ਦਾ ਬਾਲ ਵੀ ਸਮਝ ਸਕਦਾ ਹੈ। ਕਿਥੋਂ ਤੀਕ ਭੁੱਲਾਂ ਦੱਸੀਆਂ ਜਾਣ, ਅੱਕ ਕੇ ਇਹੋ ਹੀ ਲਿਖਣਾ ਪੈਂਦਾ ਹੈ ਕਿ ਇਹ ਜਨਮ ਸਾਖੀ ਭੁੱਲਾਂ ਦਾ ਹੀ ਭੰਡਾਰ ਹੈ ਅਤੇ ਕਿਸੇ ਸੂਰਤ ਵਿਚ ਵੀ ਪਰਮਾਣੀਕ ਨਹੀਂ ਹੋ ਸਕਦੀ।

ਕਲਕਾ ਪਰਬਤ ਤੋਂ ਗੁਰੂ ਜੀ ਯਾਰਾਂ ਲੱਖ ਜੋਜਨ ਹੇਠਾਂ ਉਤਰ ਕੇ ਸੀਲਾ ਪਰਬਤ ਤੇ ਆਉਂਦੇ ਅਤੇ ਅੰਮ੍ਰਿਤ ਫਲ ਖਾਂਦੇ ਹਨ। ਨੌਂ ਲੱਖ ਜੋਜਨ ਹੋਰ ਉਤਰਿਆਂ ਉਹਾਰ ਪਰਬਤ ਆ ਜਾਂਦਾ ਹੈ, ਜਿਥੇ ਗੁਰੂ ਜੀ ਕਲਿਆਣ ਤੇ ਉਸਦੇ ਗੁਰੂ ਨਾਲ ਜੋ ਆਪਦਾ ਜਨਕ ਦੇ ਵੇਲੇ ਦਾ ਪੁਰਾਣਾ ਮਿੱਤਰ ਸੀ, ਬਾਤ-ਚੀਤ ਕਰਦੇ ਹਨ। ਇਸ ਵੇਲੇ ਤੀਕ ਗੁਰੂ ਜੀ ਕੁੱਲ ਬਾਈ ਲੱਖ ਜੋਜਨ ਉਤਰੇ ਹਨ, ਪਰ ਰਾਜਾ ਜਨਕ ਨੂੰ ਮਿਲਣ ਵਾਸਤੇ ਲੱਖ ਜੋਜਨ

ਫੇਰ ਉਤੇ ਚੜ੍ਹਕੇ ਗੁਰੂ ਜੀ ਇਖਨ ਪਰਬਤ ਤੇ ਜਾਂਦੇ ਹਨ ਜਿਥੇ ਜਨਕ ਗੁਰੂ ਜੀ ਨੂੰ ਮਿਲਿਆ ਅਤੇ ਗਲ ਨਾਲ ਲਾਇਆ। ਗੁਰੂ ਜੀ ਫੇਰ ਲੱਖ ਜੋਜਨ ਉਤਰ ਕੇ ਘਿਰਨ ਪਰਬਤ ਉਤੇ ਆਉਂਦੇ ਹਨ, ਜਿਥੇ ਆਪ ਨੂੰ ਸੁਖਚੈਨ ਰਖੀਸਰ ਮਿਲਦਾ ਹੈ। ਤਾਂ ਗੁਰੂ ਨਾਨਕ ਜੀ ਕਹਿਆ ਅਰੇ ਭਾਈ ਤੂੰ ਉਹੀ ਸੁਖਚੈਨ ਹੈਂ ਜੋ ਰਾਜੇ ਜਨਕ ਬਿਦੇਹੀ ਕਾ ਸਿਹਜਾਦਰੂ ਥਾ ? ਤਾਂ ਰਖੀਸਰ ਕਹਿਆ ਭਾਈ ਜੀ ਮੈਂ ਉਹੀ ਹੋਤਾ ਹੋਂ, ਤਾਂ ਗੁਰੂ ਨਾਨਕ ਜੀ **ਉਸ ਦੇ ਪੈਰਾਂ ਤੇ ਪਇਆ, ਅਗੋਂ ਉਸ ਗਲ ਵਿਚ ਲੀਤਾ**।'' ਇਹ ਸਾਖੀਆਂ ਹਨ ਜਿਨ੍ਹਾਂ ਨੂੰ ਅਸੀਂ ਭਾਈ ਬਾਲੇ ਦੀਆਂ ਲਿਖਵਾਈਆਂ ਮੰਨਦੇ ਹਾਂ। ਕੀ ਕੋਈ ਵੀ ਸਿੱਖ ਜੋ ਦਿਲੋਂ ਗੁਰੂ ਜੀ ਦੀ ਇੱਜ਼ਤ ਕਰਦਾ ਹੈ, ਐਸੀਆਂ ਸਾਖੀਆਂ ਨੂੰ ਮੰਨ ਸਕਦਾ ਹੈ ? ਹੈਰਾਨੀ ਹੈ ਕਿ ਭੁੱਲਾਂ ਨਾਲ ਭਰਪੂਰ ਅਤੇ ਅਪਸ਼ਬਦਾਂ ਨਾਲ ਭਰੀ ਹੋਈ ਜਨਮ ਸਾਖੀ ਨੂੰ ਲੋਕੀਂ ਬਦੋ-ਬਦੀ ਗੁਰੂ ਅੰਗਦ ਜੀ ਦੇ ਸਾਹਮਣੇ ਲਿਖੀ ਗਈ ਮੰਨਦੇ ਹਨ।

ਬਾਰ੍ਹਾਂ ਲੱਖ ਜੋਜਨ ਹੋਰ ਉਤਰ ਕੇ ਗੁਰੂ ਜੀ ਉਲਕਾ ਪਰਬਤ ਤੇ ਆਏ। "ਮਰਦਾਨੇ ਕਹਿਆ ਗੁਰੂ ਜੀ ਕੇਹੜੇ ਬੰਦਰ ਦਾ ਰਾਹ ਹੈ ? ਤਾਂ ਗੁਰੂ ਜੀ ਕਹਿਆ ਪਹਿਲੇ ਜਾਇ ਖੜੇ ਹੋਵੀਏ ਘੁਰਟਾ ਬੰਦਰ, ਦੂਜਾ ਆਵਸੀ ਲਾਹੜੀ ਬੰਦਰ, ਤੀਜਾ ਆਵਸੀ ਮਛਲੀ ਬੰਦਰ। ਤਾਂ ਫੇਰ ਮਰਦਾਨੇ ਪੁੱਛਿਆ ਜੀ ਅਸੀਂ ਕਿਸ ਰਾਜੇ ਦੇ ਖੰਡ ਜਾਇ ਵੜੀਏਂਗੇ ਤਾਂ ਗੁਰੂ ਨਾਨਕ ਜੀ ਕਹਿਆ, ਪੁਲਿਸਤ ਖੰਡ ਲੰਕਾ ਸ਼ਹਿਰ ਰਾਜੇ ਪੁਲਿਸਤ ਦਾ ਹੈ, ਉਥੇ ਦਾ ਰਾਜਾ ਭਬੀਸ਼ਨ ਹੈ'' ਅਤੇ ਲਿਖਣ ਵਾਲਾ ਸਿਰੋਂ ਪੈਰੋਂ ਲਾਹ ਕੇ ਗੱਪ ਮਾਰ ਰਿਹਾ ਹੈ। ਕਦੀ ਏਡਾ ਵੀ ਅਨਰਥ ਹੋਇਆ ਹੈ ਕਿ ਲਿਖਣ ਵਾਲਾ ਸਾਰੀ ਦੀ ਸਾਰੀ ਕਿਤਾਬ ਹੀ ਗੱਪਾਂ ਨਾਲ ਭਰ ਛੱਡੇ ! ਇਹ ਜਨਮ ਸਾਖੀ ਕਾਹਦੀ ਹੈ ਗੁਲੀਵਰ ਦਾ ਸਫ਼ਰਨਾਮਾ ਹੈ, ਜੋ ਬੇਸਮਝਾਂ ਦੀ ਚਿੱਤ—ਉਕਤਾਈ ਹਟਾਉਣ ਲਈ ਬਣਾਈ ਗਈ ਜਾਪਦੀ ਹੈ। ਕਿਥੇ ਲਾਹੜੀ ਬੰਦਰ ਇਲਾਕਾ ਸਿੰਧ ਵਿਚ, ਕਿਥੇ ਮਛਲੀ ਬੰਦਰ ਇਲਾਕਾ ਮਦਰਾਸ ਵਿਚ, ਕਿਥੇ ਲੰਕਾ ਅਤੇ ਕਿਥੇ ਬਭੀਸ਼ਨ ਦਾ ਰਾਜ !! ਇਹ ਤਾਂ ਕੋਈ ਰਮੈਣ ਦਾ ਸਰੋਤਾ ਜਾਪਦਾ ਹੈ ਜੋ ਸਮਝੀ ਬੈਠਾ ਹੈ ਕਿ ਲੰਕਾ ਵਿਚ ਅੱਜ ਤੀਕ ਭਬੀਸ਼ਨ ਦਾ ਰਾਜ ਹੈ। ਮਹਾਤਮਾ 'ਲਿਖਣ ਵਾਲੇ' ਜੀ ! ਜੇ ਆਪ ਨੂੰ ਲੰਕਾ ਦੇ ਰਾਜਿਆਂ ਦੀ ਖ਼ਬਰ ਨਹੀਂ ਸੀ ਤਾਂ ਕਿਰਪਾ ਕਰਕੇ 'ਮਹਾਂ ਵੰਸ' ਹੀ ਪੜ੍ਹ ਲੈਂਦੇ, ਜਿਸ ਤੇ ਆਪ ਨੂੰ ਪਤਾ ਲੱਗ ਜਾਂਦਾ ਕਿ ਭਬੀਸ਼ਨ ਰਾਜਾ ਹੈ ਜਾਂ ਹੋਰ ਕੋਈ। ਨਾਲ ਹੀ ਇਹ ਵੀ ਸੋਚਣ ਦੀ ਗੱਲ ਹੈ ਕਿ ਲੰਕਾ ਨੂੰ ਜਾਣ ਵਾਸਤੇ ਲਾਹੜੀ ਬੰਦਰ ਦਾ ਕਿਹੜਾ ਰਾਹ ਹੋਇਆ ? ਕੌਣ ਅਕਲ ਵਾਲਾ ਆਖੂ ਕਿ ਪੀਨਾਂਗ ਟਾਪੂ ਨੂੰ ਜਾਣ ਵਾਸਤੇ ਕਲਕੱਤਿਓਂ ਕਰਾਚੀ ਵੱਲ ਜਾਈਦਾ ਹੈ ? ਧੰਨ ਹੋ ਪਿਆਰੇ ਜਨਮਸਾਖੀ ਦੇ ਲੇਖਕ ਜੀ ! ਜੀ ਕਰਦਾ ਹੈ ਝੁਕ ਕੇ ਆਪ ਦੇ ਖੱਬੇ ਹੱਥ ਨੂੰ ਚੁੰਮ ਲਵਾਂ ਜੋ ਐਸਾ ਮਨੋਹਰ ਲੇਖ ਲਿਖਣ ਵੇਲੇ ਮੱਖੀਆਂ ਝੱਲ ਰਿਹਾ ਹੋਵੇਗਾ ?

ਗੁਰੂ ਜੀ 'ਚਉਥ ਦਿਨ ਦਰਬੇਲੇ ਸ਼ਹਿਰ ਅਪੜੇ ਅਤੇ ਪੰਜਵੇਂ ਦਿਨ ਖੁਰਮੇ ਸ਼ਹਿਰ

ਭਾਈ ਮਰਦਾਨੇ ਨੇ ਦੇਹ ਛੱਡੀ। ਗੁਰੂ ਜੀ ਫੇਰ ਸੇਤਬੰਦ ਰਾਮੇਸ਼ਰ ਅੱਪੜੇ ਅਤੇ ਉਥੋਂ ਸਿੱਧੇ ਅੱਚਲ ਵਟਾਲੇ ਥਾਣੀਂ ਹੁੰਦੇ ਹੋਏ ਤਲਵੰਡੀ ਆ ਗਏ। ਪਾਠਕ ਜੀ, ਇਹ ਹੈ ਦੂਜੀ ਉਦਾਸੀ ਦੀ ਵਾਰਤਾ ਜਿਸ ਵਿਚ ਇਕ ਸਾਖੀ ਵੀ ਸੱਚੀ ਨਹੀਂ ਹੈ, ਜੋ ਕੁਝ ਹੈ ਮਨਘੜਤ ਹੀ ਹੈ। ਪਰਬਤਾਂ ਦੇ ਨਾਮ ਅਜੀਬ ਹਨ, ਉਨ੍ਹਾਂ ਦੇ ਫ਼ਾਸਲੇ ਅਜੀਬ ਹਨ ਤੇ ਹਰ ਪਰਬਤ ਦੀ ਸਾਖੀ ਵੀ ਅਜੀਬ ਹੈ। ਵੰਨਗੀ ਮਾਤਰ ਹਰ ਸਾਖੀ ਦਾ ਕੁਝ ਨਾ ਕੁਝ ਦੱਸ ਦਿੱਤਾ ਗਿਆ ਹੈ, ਪਰ ਇਕ ਗੱਲ ਰਹਿੰਦੀ ਹੈ ਜੋ ਦੂਜੀ ਉਦਾਸੀ ਨੂੰ ਛੱਡਣ ਤੋਂ ਪਹਿਲਾਂ ਦੱਸ ਲੈਂਦੀ ਬਹੁਤ ਜ਼ਰੂਰੀ ਹੈ।



## ੩—ਖਗੋਲ ਸੰਬੰਧੀ ਭੁੱਲਾਂ

ਸਿਰਧਾਰ ਪਰਬਤ ਦੀ ਸਾਖੀ ਵਿਚ ਆਉਂਦਾ ਹੈ : "ਫੇਰ ਮਰਦਾਨੇ ਪੁੱਛਿਆ ਜੀ ਜਿਸ ਧਰਤੀ ਅਸੀਂ ਵਸਦੇ ਆਹੇ, ਓਥੋਂ ਸੂਰਜ ਕਿਤਨਾ ਉੱਚਾ ਹੈ, ਤਾਂ ਗੁਰੂ ਨਾਨਕ ਕਹਿਆ ਮਰਦਾਨਿਆ, ਓਥੋਂ ਪੰਜੀ ਹਜ਼ਾਰ ਜੋਜਨ ਉੱਚਾ ਹੈ" ਅਰਥਾਤ ਇਸ ਧਰਤੀ ਤੋਂ ਸੂਰਜ ਇਕ ਲੱਖ ਕੋਹ ਉੱਚਾ ਹੈ। ਪਰ ਅੱਜ ਕਲ੍ਹ ਜਦ ਕਿ ਖਗੋਲ ਵਿਦਿਆ ਘਰ ਘਰ ਹੋ ਗਈ ਹੈ ਅਤੇ ਦੂਰਬੀਨਾਂ ਨਾਲ ਲੋਕਾਂ ਨੇ ਅਸਮਾਨ ਛਾਣ ਮਾਰੇ ਹਨ, ਇਹ ਗੱਲ ਸਾਰਿਆਂ ਨੇ ਮੰਨੀ ਹੈ ਕਿ ਸੂਰਜ ਇਸ ਧਰਤੀ ਤੋਂ ਬਹੁਤੇ ਤੋਂ ਬਹੁਤਾ ਨੌਂ ਕਰੋੜ ਛਤਾਲੀ ਲੱਖ ਮੀਲ ਅਤੇ ਥੋੜ੍ਹੇ ਤੋਂ ਥੋੜ੍ਹਾ ਨੌਂ ਕਰੋੜ ਬਾਰ੍ਹਾਂ ਲੱਖ ਮੀਲ ਦੂਰ ਹੈ। ਪਤਾ ਨਹੀਂ ਇਸ ਜਨਮ ਸਾਖੀ ਵਾਲੇ ਨੂੰ ਕਿਥੋਂ ਪਤਾ ਲੱਗ ਗਿਆ ਕਿ ਸੂਰਜ ਧਰਤੀ ਤੋਂ ਇਕ ਲੱਖ ਕੋਹ ਉੱਚਾ ਹੈ। ਦੂਜੀ ਭੁੱਲ ਜੋ ਆਪ ਨੇ ਕੀਤੀ ਹੈ, ਉਹ ਇਹ ਹੈ ਕਿ ਚੰਦਰਮਾਂ ਨੂੰ ਸੂਰਜ ਨਾਲੋਂ ਦੁਰੇਡਾ ਦੱਸਿਆ ਹੈ, ਹਾਲਾਂ ਕਿ ਅੱਜ ਕਲ੍ਹ ਇਨ ਨੂੰ ਬੱਚਾ ਬੱਚਾ ਜਾਣਦਾ ਹੈ ਜੋ ਚੰਦਰਮਾਂ ਸਾਡੀ ਜ਼ਮੀਨ ਦੇ ਗਿਰਦ ਭੌਂਦਾ ਹੈ ਅਤੇ ਜ਼ਮੀਨ ਚੰਦਰਮਾਂ ਨੂੰ ਲਈ ਸੂਰਜ ਦੇ ਗਿਰਦ ਭੌਂ ਰਹੀ ਹੈ, ਅਰਥਾਤ ਚੰਦਰਮਾਂ ਸੂਰਜ ਨਾਲੋਂ ਜ਼ਮੀਨ ਦੇ ਬਹੁਤ ਹੀ ਲਾਗੇ ਹੈ। ਮਲੂਮ ਹੁੰਦਾ ਹੈ ਕਿ ਜਨਮ ਸਾਖੀ ਵਾਲੇ ਨੇ ਇਹ ਵਿਚਾਰ ਕੀਤੀ ਹੋਵੇਗੀ ਜੋ ਚੰਦਰਮਾਂ ਤਾਂ ਸੀਤਲਤਾ ਦੇਂਦਾ ਹੈ ਅਤੇ ਸੂਰਜ ਗਰਮੀ ਇਸ ਲਈ ਸੂਰਜ ਚੰਦਰਮਾਂ ਨਾਲੋਂ ਨੇੜੇ ਹੀ ਹੋਵੇਗਾ ਅਤੇ ਚੰਦਰਮਾਂ ਦੀ ਗਰਮੀ ਦੂਰੋਂ ਆਉਂਦੀ ਆਉਂਦੀ ਰਾਹ ਵਿਚ ਹੀ ਮੁਕ ਜਾਂਦੀ ਹੋਵੇਗੀ। ਤਾਂਹੀਏ ਸੂਰਜ ਨੂੰ ਲੱਖ ਕੋਹ ਦੂਰ ਬਣਾ ਕੇ ਚੰਦਰਮਾਂ ਨੂੰ ਦੋ ਲੱਖ ਕੋਹ ਧਰਤੀ ਤੋਂ ਦੂਰ ਬਣਾਇਆ ਹੈ (ਵੇਖੋ ਸਾਖੀ ਸਿਲਕਾ ਪਰਬਤ ਦੀ), ਪਰ ਇਹ ਆਪ ਦੀ ਭੁੱਲ ਹੈ, ਕਿਉਂਕਿ ਅੱਜ ਕਲ੍ਹ ਦੀ ਖਗੋਲ ਵਿਦਿਆ ਜਿਸ ਨੇ ਦੂਰਬੀਨਾਂ ਨਾਲ ਚੰਦਰਮਾ ਦੇ ਉਤੇ ਦਾ ਹਾਲ ਵੀ ਲੱਭ ਲਿਆ ਹੈ, ਮੰਨਦੀ ਹੈ ਕਿ ਚੰਦਰਮਾਂ ਧਰਤੀ ਕੋਲੋਂ ਦੋ ਲੱਖ ਚਾਲੀ ਹਜ਼ਾਰ ਮੀਲ ਦੂਰ ਹੈ। 'ਲੇਖਕ ਜੀ' ਸੂਰਜ ਅਤੇ ਚੰਦਰਮਾਂ ਤੋਂ ਲੰਘ ਕੇ ਘਾਬਰ ਜਾਂਦੇ ਹਨ, ਕਿਉਂਕਿ ਆਪ ਇਹ ਮੰਨੀਂ ਬੈਠੇ ਹਨ ਕਿ ਸਾਰੇ ਗਿਆਨ ਖੰਡ ਵਿਚ ਇਕ ਹੀ ਸੂਰਜ ਅਤੇ ਇਕ ਹੀ ਹੀ ਚੰਦਰਮਾਂ ਹੈ। ਪਰ ਆਪ ਨੂੰ ਸ਼ੈਦ ਇਸ ਗੱਲ ਦਾ ਪਤਾ ਨਹੀਂ ਕਿ ਅੱਜ ਕਲ੍ਹ ਦੀ ਖਗੋਲ

ਵਿਦਿਆ ਸਾਡੇ ਸੂਰਜ ਜਿਹੇ ਕਈ ਸੂਰਜ ਅਤੇ ਸਾਡੇ ਚੰਦਰਮਾਂ ਜਿਹੇ ਚਾਰ ਚਾਰ ਅਤੇ ਅੱਠ ਅੱਠ ਚੰਦਰਮਾ ਧਰਤੀਆਂ ਦੇ ਦੁਆਲੇ ਭੌਂਦੇ ਮੰਨਦੀ ਹੈ।

ਪਾਠਕ ਜੀ ! ਆਪ ਨੇ ਦੂਜੀ ਉਦਾਸੀ ਦਾ ਹਾਲ ਤਾਂ ਸੁਣ ਲਿਆ, ਆਓ ਹੁਣ ਪਹਿਲੀ ਉਦਾਸੀ ਦਾ ਵੀ ਪਤਾ ਕਰ ਲਵੋ ਕਿ ਇਸ ਵਿਚ ਕੀ ਕੁਝ ਥਪਿਆ ਪਿਆ ਹੈ। ਗੁਰੂ ਨਾਨਕ ਦੇਵ ਜੀ ਤਲਵੰਡੀਓਂ ਉਡਾਰੀ ਲੈ ਕੇ ਢਾਕੇ ਬੰਗਾਲੇ ਜਾ ਕੇ ਮਰਦਾਨੇ ਨੂੰ ਅੱਕ ਖਵਾਂਦੇ ਹਨ। ਫੇਰ ਕਾਰੂ ਦੇਸ ਗਿਆਂ ਮਰਦਾਨਾ ਭੇਡੂ ਬਣਾਇਆ ਜਾਂਦਾ ਹੈ, ਉਸ ਨੂੰ ਉਨ੍ਹਾਂ ਜਾਦੂਗਰਨੀਆਂ ਦੇ ਹੱਥੋਂ ਛੁਡਾਉਂਦੇ ਹਨ। ਫੇਰ ਸਿਧੇ ਸੰਗਲਾਂ ਦੀਪ ਰਾਜੇ ਸ਼ਿਵਨਾਭ ਪਾਸ ਪੁੱਜਦੇ ਹਨ ਜਿਥੇ ਪ੍ਰਾਣ ਸੰਗਲੀ ਨੂੰ ਉਚਾਰ ਕੇ ਰਾਜੇ ਅਸਰਾ ਪਨਾਹ ਦੀ ਵਲੈਤ ਨੂੰ ਤੁਰਦੇ ਹਨ ਜੋ ਇਕ ਟਾਪੂ ਹੈ। ਰਾਹ ਵਿਚ ਹੀ ਮਰਦਾਨਾ ਰੁੱਸਦਾ ਅਤੇ ਦੇਵ ਦੇ ਕਾਬੂ ਆਉਂਦਾ ਹੈ, ਪਰ ਗੁਰੂ ਨਾਨਕ ਜੀ ਦੇ ਵੇਲੇ ਸਿਰ ਪੁੱਜ ਪੈਣ ਨਾਲ ਤੇਲ ਦਾ ਕੜਾਹ ਠੰਢਾ ਪੈ ਜਾਂਦਾ ਹੈ ਤੇ ਦੇਵ ਗੁਰੂ ਦਾ ਸਿੱਖ ਹੁੰਦਾ ਹੈ। ਕੌਡੇ ਰਾਖਸ਼ ਨੂੰ ਮੰਜੀ ਦੇ ਕੇ ਗੁਰੂ ਜੀ ਬਿਸੰਭਰ ਪੁਰ ਨੂੰ ਜਾਂਦੇ ਹਨ, ਇਥੇ ਇਕ ਲਾਲ ਬਦਲੇ ਸਾਲਸ ਰਾਇ ਜੌਹਰੀ ਨਾਲ ਬਹੁਤ ਬਾਤ ਚੀਤ ਹੁੰਦੀ ਹੈ। ਭਾਵੇਂ ਅੱਜ ਤੀਕ ਪਤਾ ਨਹੀਂ ਲੱਗਾ ਕਿ ਰਾਜਾ ਅਸਰਾ ਪਨਾਹ ਕੌਣ ਹੋਇਆ ਹੈ, ਉਸਦੀ ਵਲੈਤ ਕਿੱਧਰ ਹੈ, ਕੌਡਾ ਰਾਖਸ਼ ਕਿਥੇ ਹੋਇਆ ਹੈ ਅਤੇ ਉਸ ਦੀ ਔਲਾਦ ਹੁਣ ਕਿਥੇ ਹੈ, ਪਰ ਸਾਲਸ ਰਾਇ ਵਾਲੀ ਸਾਖੀ ਤੋਂ ਲਿਖਣ ਵਾਲੇ ਮਹਾਤਮਾ ਜੀ ਫੜੇ ਜਾਂਦੇ ਹਨ। ਕਿਉਂਕਿ ਸਾਲਸ ਰਾਇ ਦੀ ਔਲਾਦ ਅੱਜ ਤੀਕ ਪਟਨੇ ਵਿਚ ਹੈ ਅਤੇ ਉਹ ਮੰਨਦੇ ਹਨ ਕਿ ਪਟਨੇ ਵਿਚ ਹੀ ਗੁਰੂ ਨਾਨਕ ਜੀ ਉਨ੍ਹਾਂ ਦੇ ਵੱਡੇ ਸਾਲਸ ਰਾਇ ਨੂੰ ਮਿਲੇ ਸਨ। ਪਤਾ ਨਹੀਂ ਬਿਸੰਭਰ ਪੁਰ ਉਸਦਾ ਨਾਮ ਆਪ ਨੇ ਕਿਥੋਂ ਘੜ ਲਿਆ, ਤੇ ਝੂਠ ਐਸਾ ਚੰਦਰਾ ਹੈ ਕਿ ਕਿਧਰੋਂ ਨਾ ਕਿਧਰੋਂ ਜ਼ਾਹਿਰ ਹੋ ਹੀ ਜਾਂਦਾ ਹੈ। ਭਾਵੇਂ ਆਪ ਨੇ ਥੱਪਿਆ ਤਾਂ ਬੜੀ ਚਤੁਰਾਈ ਨਾਲ ਹੈ, ਪਰ ਬਾਜੇ ਬਾਜੇ ਥਾਉਂ ਕੋਸ਼ਿਸ਼ ਕਰਦਿਆਂ-ਕਰਦਿਆਂ ਵੀ ਜ਼ਾਹਿਰ ਹੋ ਗਿਆ ਹੈ।

ਅੱਗੇ ਗੁਰੂ ਜੀ ਬਿਸਹਰ ਦੇਸ ਦੇ ਟਾਪੂ ਨੂੰ ਜਾਂਦੇ ਹਨ। ਸਮੁੰਦਰ ਦਾ ਰਾਹ ਮੱਛੀ ਦੀ ਪਿੱਠ ਤੇ ਤੁਰ ਤੁਰਕੇ ਕੱਟਿਆ ਅਤੇ ਅੱਗੇ ਸਮੁੰਦਰ ਵਿਚ ਜਾ ਕੇ ਕਲੂ ਤੇ ਨਾਰਦ ਨਾਲ ਬਾਤ-ਚੀਤ ਕੀਤੀ। ਅੰਤ ਨੂੰ ਬਿਸਹਰ ਅੱਪੜ ਹੀ ਪਏ ਜਿਥੇ ਦਾ ਰਾਜਾ ਸੁਧਰ ਸੈਣ ਸੀ। ਝੰਡੇ ਬਾਢੀ ਨੂੰ ਮੰਜੀ ਦਿੱਤੀ ਅਤੇ "ਰਾਜੇ ਸੁਧਰ ਸੈਣ ਨੂੰ ਸਉ ਟਾਪੂ ਕਾ ਰਾਜਾ ਕੀਤਾ, ਛਤਰ ਰਾਜ ਦਿੱਤਾ, ਅਗੇ ਅੱਠਾਰਹ ਰਾਜੇ ਰਾਜ ਕਰਦੇ ਆਹੇ।" ਇਸ ਤੋਂ ਅੱਗੇ ਜਿਥੇ-ਜਿਥੇ ਗੁਰੂ ਜੀ ਗਏ ਹਨ, ਹੋਰਨਾਂ ਟਾਪੂਆਂ ਦੇ ਰਾਜਿਆਂ ਨੂੰ ਰਾਜੇ ਸੁਧਰ ਸੈਣ ਦੇ ਤਾਬਿਆ ਕਰਨ ਹੀ ਗਏ ਹਨ। ਜੇਕਰ ਸਮੁੰਦਰ ਉਤੇ ਦੀ ਤੁਰਕੇ ਸਿਲਮਿਲਾ ਦੀਪ ਜਾਂਦੇ ਹਨ ਤਾਂ ਉਥੋਂ ਦੀ ਰਾਜਧਾਨੀ ਬ੍ਰਹਮਪੁਰ ਦੇ ਹਾਕਮ ਮਧਰਬੈਨ ਬ੍ਰਾਹਮਣ ਨੂੰ ਇਹੋ ਆਖਦੇ ਹਨ ਕਿ ਤੇਰਾ ਭਲਾ ਇਸ ਵਿਚ ਹੀ ਹੈ ਕਿ ਤੂੰ ਰਾਜੇ ਸੁਧਰ ਸੈਣ ਦਾ ਅਨੁਸਾਰੀ ਹੋ ਜਾਵੇਂ। ਇਹ ਗੱਲ ਦੇਵ ਗੰਧਾਰ ਦੇਸ ਦੇ ਦੈਂਤਾਂ ਦੇ ਰਾਜੇ ਦੇਵਲੂਤ ਨੂੰ ਕਹੀ, ਅਤੇ ਏਸੇ ਮਤਲਬ ਲਈ ਪਰਸ ਨਾਮੇਂ

ਸ਼ਹਿਰ ਤੀਖਨ ਤੋਨ ਬਨਮਾਣੂਆਂ ਦੇ ਰਾਜੇ ਪਾਸ ਗਏ। ਇਹੋ ਗੱਲ ਰਾਜੇ ਕੰਵਲ ਨੈਨ ਨੂੰ ਜਾ ਆਖੀ ਜੋ ਕਲਜੁਗ ਵਿਚ ਸਭ ਨਾਲੋਂ ਵੱਡਾ ਰਾਜਾ ਸੀ, ਜਿਸ ਦੀ ਧਰਤੀ ਸੋਨੇ ਦੀ ਅਤੇ ਰਾਜ ਸਤਾਰਾਂ ਹਜ਼ਾਰ ਸੱਤ ਸੌ ਜੋਜਨ ਦਾ ਸੀ। ਏਹ ਵਿਚਾਰੇ ਨੂੰ ਵੀ ਗੁਰੂ ਜੀ ਦਾ ਆਖਾ ਮੰਨਣਾ ਪਿਆ ਅਤੇ ਗੁਰੂ ਜੀ ਦੇ ਕਹਿਣ ਕਰਕੇ ਹੀ ਸੁਧਰਸੈਣ ਦਾ ਅਨੁਸਾਰੀ ਹੋਇਆ। ਇਨ੍ਹਾਂ ਸਾਰੇ ਸਮਾਚਾਰਾਂ ਨੂੰ ਜਦ ਜਨਮ ਸਾਖੀ ਵਿਚ ਪੜ੍ਹੀਦਾ ਹੈ, ਤਦ ਹੈਰਾਨ ਹੋਈਦਾ ਹੈ ਕਿ ਗੁਰੂ ਜੀ ਇਤਨੇ ਇਤਨੇ ਦੇਸਾਂ ਵਿਚ ਉਪਦੇਸ਼ ਕਰਨ ਗਏ ਸਨ ਜਾਂ ਰਾਜੇ ਸੁਧਰ ਸੈਣ ਦੀ ਵਕਾਲਤ ਕਰਨ ? ਸਾਰੀ ਉਦਾਸੀ ਪੜ੍ਹ ਲਵੋ, ਬਿਨਾਂ ਦੋ ਕੁ ਸਾਖੀਆਂ ਦੇ ਜਿਨ੍ਹਾਂ ਵਿਚ ਅੱਧੋ ਸੁਧ ਮਿਲਾਵਟ ਹੈ, ਬਾਕੀ ਦੀਆਂ ਸਾਰੀਆਂ ਸਾਖੀਆਂ ਕਪੋਲ ਕਲਪਤ ਹਨ। ਇਸ ਨਾ ਹੀ ਗੁਰੂ ਜੀ ਦੀਆਂ ਸਾਖੀਆਂ ਹੋ ਸਕਦੀਆਂ ਹਨ ਅਤੇ ਨਾ ਹੀ ਕਿਸੇ ਇਤਿਹਾਸ ਖੋਜੀ ਦੇ ਦਿਲ ਨੂੰ ਠੰਢ ਪਾ ਸਕਦੀਆਂ ਹਨ। ਹਾਂ ਪੁਰਾਣੇ ਸੁਣਨ ਵਾਲੇ ਸ਼ਰਧਾਲੂਆਂ ਨੂੰ ਪੁਰਾਣਕ ਸਾਖੀਆਂ ਵਰਗਾ ਥੋੜ੍ਹਾ ਜਿਹਾ ਮਸਾਲਾ ਕਿਧਰੋਂ ਵੀ ਮਿਲ ਸਕਦਾ ਹੈ।



www.PunjabiLibrary.com

## ੪—ਅਯੋਗ ਗੱਲਾਂ

ਜਿਥੇ ਸਾਖੀ ਉਤੇ ਸਾਖੀ ਮਨਘੜਤ ਜਾਪਦੀ ਹੈ, ਉਥੇ ਅਯੋਗ ਗੱਲਾਂ ਦਾ ਵੀ ਕੋਈ ਟੋਟਾ ਨਹੀਂ। ਮਿਸਾਲ ਲਈ ਇਹ ਕੰਵਲ ਨੈਨ ਦੀ ਸਾਖੀ ਹੀ ਲੈ ਲਵੋ। ਮਰਦਾਨਾ ਪੁੱਛਦਾ ਹੈ "ਜੀ ਇਥੇ ਇਸਤ੍ਰੀ ਪੁਰਖ ਮੈਥਨ ਕਰਦੇ ਹੈਨ ਕਿ ਨਹੀਂ ਕਰਦੇ, ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਮੈਥਨ ਨਾਹੀਂ ਕਰਦੇ, ਇਸ਼ਟ ਭੋਗ ਹੁੰਦਾ ਹੈ, ਤਾਂ ਧਰਮਕਲਾ ਵਰਤਦੀ ਹੈ"। ਇਕ ਤਾਂ ਇਹ ਝੂਠ ਹੈ, ਦੂਜੇ ਅਯੋਗ ਹੈ, ਕਿਉਂਕਿ ਮਰਦਾਨੇ ਨੇ ਮੈਥਨ ਕਰਨ ਹਾਂ ਕਰਨ ਦੀ ਗੱਲ ਕਿਉਂ ਚਲਾਣੀ ਸੀ, ਅਤੇ ਗੁਰੂ ਜੀ ਨੇ ਏਹ ਕਿਉਂ ਕਹਿਣਾ ਸੀ ਕਿ ਮੈਥਨ ਨਹੀਂ ਹੁੰਦਾ ਹੈ ਤੇ ਧਰਮਕਲਾ ਵਰਤਦੀ ਹੈ ?

ਪਾਠਕ ਜੀ ! ਇਸ ਉਦਾਸੀ ਵਿਚੋਂ ਇਕ ਦੋ ਸਾਖੀਆਂ ਅਗਲਮ ਬਗਲਮ ਦੀਆਂ ਵੀ ਦੇਖ ਲਵੋ :—ਸਿਲਮਿਲਾ ਦੀਪ ਦਾ ਰਾਜਾ ਮਧਰ ਬੈਨ ਗੱਲਾਂ ਕਰਦਾ ਆਖਦਾ ਹੈ, "ਅਰੇ ਭਾਈ ਤੁਮ ਕਿਸ ਨਗਰੀ ਸਿਉਂ ਆਏ ਹੋ, ਤੁਮਾਰੀ ਬੋਲੀ ਸਮਝੀ ਨਹੀਂ ਜਾਤੀ।" ਭਲਾ ਜੀ ! ਜੇ ਸਮਝੀ ਨਹੀਂ ਜਾਂਦੀ ਸੀ, ਤਾਂ ਪਹਿਲੇ ਜੋ ਬਾਤਾਂ ਚੀਤਾਂ ਹੋਈਆਂ ਉਸ ਕੀਕੂੰ ਹੋਈਆਂ ਸਨ। ਅਤੇ ਇਸ ਤੋਂ ਮਗਰੋਂ ਫੇਰ ਕੀਕੂੰ ਸਮਝੀ ਜਾਣ ਲੱਗ ਪਈ ? ਰਾਜੇ ਵਿਚਾਰੇ ਦਾ ਕੀ ਕਸੂਰ, ਕਸੂਰ ਤਾਂ ਲਿਖਣ ਵਾਲੇ ਦਾ, ਜੋ ਇਹ ਨਹੀਂ ਵਿਚਾਰਦਾ ਕਿ ਪਹਿਲੇ ਤਾਂ ਮੈਂ ਪੰਜਾਬੀ ਵਿਚ ਗੱਲਾਂ ਕਰਵਾ ਚੁਕਿਆ ਹਾਂ, ਅਤੇ ਮਗਰੋਂ ਵੀ ਪੰਜਾਬੀ ਬੋਲੀ ਹੀ ਰਹੀ ਹੈ, ਫੇਰ ਮੈਂ ਲੌਂਦ ਦੇ ਮਹੀਨੇ ਵਾਂਗ ਇਹ ਬੋਲੀ ਦਾ ਸਵਾਲ ਬਦੋ-ਬਦੀ ਕਿਉਂ ਵਿਚ ਘੁਸੇੜ ਰਿਹਾ ਹਾਂ। ਇਹ ਹਨ ਗੱਲਾਂ ਜਿਨ੍ਹਾਂ ਨੂੰ ਲੋਕੀ ਸੱਚ ਮੰਨ ਰਹੇ ਹਨ ਅਤੇ ਇਹ ਹਨ ਸਾਖੀਆਂ ਜਿਨ੍ਹਾਂ ਨੂੰ ਬਹੁਤੇ ਅਕਾਸ਼ ਬਾਣੀ ਸਮਝੀ ਬੈਠੇ ਹਨ।

ਲਓ ਹੋਰ ਸੁਣੋ ? "ਜਾਂ ਮਰਦਾਨਾ ਜਾਇ ਵਸਤੀ ਵਿਚ ਵੜਿਆ, ਅੱਗੇ ਚਾਰ ਰੰਨਾਂ ਆਪਣੀ ਬੋਲੀ ਵਿਚ ਪਈਆਂ ਹਸਦੀਆਂ ਆਹੀਆਂ, ਜਾਂ ਮਰਦਾਨੇ ਨੂੰ ਡਿਠੋ ਨੇ ਤਾਂ ਲਗੀਆਂ ਆਪਸ ਵਿਚ ਵੰਡੀਆਂ ਪਾਵਣ, ਉਹ ਆਖੇ ਮੈਂ ਲੈਨੀ ਹਾਂ, ਉਹ ਆਖੇ ਮੈਂ ਲੈਨੀ ਹਾਂ। ਇਕ ਰੰਨ ਜੋ ਪਈ ਸੋ ਮਰਦਾਨੇ ਦੇ ਗਲ ਧਾਗਾ ਪਾਇ ਗਈ, ਮਰਦਾਨੇ ਨੂੰ ਛਤ੍ਰਾ ਕਰ ਬਹਾਲਿਆ......ਇਕ ਰੰਨ ਜੋ ਪਈ ਮੇਰੇ ਗਲ ਧਾਗਾ ਗੱਤਣ ਲਗੀ, ਸੋ ਛਤ੍ਰੀ ਹੋਇ ਗਈ,

ਅਤੇ ਹਿਕ ਰੰਨ ਗੁਰੂ ਜੀ ਦੇ ਗਲ ਧਾਗਾ ਘੱਤਣ ਲਗੀ, ਸੋ ਕੁੱਤੀ ਹੋਇ ਗਈ......... ਮੈਂ ਜਾਂਦੇ ਹੀ ਮਰਦਾਨੇ ਗਲੋਂ ਧਾਗਾ ਤੋੜਿਆ, ਮਰਦਾਨਾ ਆਦਮੀ ਹੋਇ ਬੈਠਾ।"

ਕਿਉਂ ਜੀ ਅਜੇ ਵੀ ਕੋਈ ਕਸਰ ਹੈ ? ਆਦਮੀਓਂ ਭੇਡੂ, ਬੁੱਢੀਓਂ ਛੱਤ੍ਰੀ ਤੇ ਕੁੱਤੀ ਬਣਨਾ ਕਦੀ ਅਲਫ ਲੈਲਾ ਤੋਂ ਬਿਨਾਂ ਕਿਤੇ ਹੋਰ ਥਾਂ ਵੀ ਸੁਣਿਆ ਜੇ ? ਵੇਖੀਂ ਧਾਗੇ ਦੀ ਤਾਸੀਰ ਚੰਗੇ ਭਲੇ ਮਰਦਾਨੇ ਨੂੰ ਛੱਤ੍ਰਾ ਕਰ ਬਹਾਲਿਆ ? ਪਤਾ ਨਹੀਂ ਉਸ ਧਾਗੇ ਨੇ ਕਿਹੜੇ ਰਾਹ ਆਦਮੀਓਂ ਪਸ਼ੂ ਕਰ ਬਹਾਲਿਆ ! ਇਹ ਹਨ ਸਾਖੀਆਂ ਜਿਨ੍ਹਾਂ ਨੂੰ ਲੋਕੀਂ ਗੁਰੂ ਅੰਗਦ ਜੀ ਦੇ ਹਜ਼ੂਰ ਲਿਖੀਆਂ ਗਈਆਂ ਮੰਨਦੇ ਹਨ, ਭਾ: ਬਾਲੇ ਵਿਚਾਰੇ ਨੇ ਕੀ ਲਿਖਾਉਣੀਆਂ ਸਨ, ਇਹ ਤਾਂ ਕਿਸੇ ਆਲਫਲੈਲਾ ਦੇ ਸ਼ੌਕੀਨ ਦੀਆਂ ਲਿਖੀਆਂ ਹੋਈਆਂ ਜਾਪਦੀਆਂ ਹਨ। ਇਨ੍ਹਾਂ ਵਿਚ ਕੀ ਹੋਣਾ ਸੀ, ਇਹ ਤਾਂ ਆਪ ਹੀ ਦੱਸ ਰਹੀਆਂ ਹਨ ਕਿ ਅਸੀਂ ਵੇਹਲਿਆਂ ਦੇ ਜੀ ਪਰਚਾਵੇ ਵਾਸਤੇ ਹਾਂ।

ਏਸੇ ਸਾਖੀ ਨਾਲ ਮਿਲਦੀ ਜੁਲਦੀ ਕਲੂ ਤੇ ਨਾਰਦ ਦੀ ਸਾਖੀ ਹੈ, ਕਿ ਗੁਰੂ ਜੀ ਸਮੁੰਦਰ ਉੱਤੇ ਤੁਰੇ ਜਾਂਦੇ ਹਨ, ਅਗੋਂ ਕਲੂ ਬਿਕਰਾਲ ਰੂਪ ਧਾਰ ਕੇ ਆਈ, ਗੁਰੂ ਜੀ ਨੇ ਉਸਦੇ ਮੂੰਹ ਵਿਚ ਸੋਟਾ ਦੇ ਦਿੱਤਾ, ਉਹ ਚੀਕਦੀ-ਚੀਕਦੀ ਪਿੱਛੇ ਹਟੀ, ਮਗਰੋਂ ਨਾਰਦ ਗੁਸਾਈਂ ਜੀ ਆ ਗਏ, ਅਤੇ ਉਨ੍ਹਾਂ ਨਾਲ ਬਾਤ ਚੀਤ ਹੋਣ ਲੱਗ ਪਈ, ਅਤੇ ਇਹ ਹੈ ਸਾਖੀ ਜੋ ਬਦੋ-ਬਦੀ ਗੁਰੂ ਜੀ ਦੇ ਨਾਮ ਨਾਲ ਜੋੜੀ ਜਾ ਰਹੀ ਹੈ। ਐਸੀ ਹੀ ਸਾਖੀ ਮੱਛ ਦੀ ਸਵਾਰੀ ਦੀ ਹੈ, ਜਿਸ ਉੱਤੇ ਤਿੰਨ ਰਾਤਾਂ ਅਤੇ ਤਿੰਨ ਦਿਨ ਬਰਾਬਰ ਤੁਰੇ ਗਏ, ਅੰਤ ਜਦ ਮੂੰਹ ਪਾਸ ਪੁੱਜੇ ਤਦ ਉਹ ਗੱਲਾਂ ਕਰਨ ਲੱਗ ਪਿਆ, ਅਤੇ ਗੁਰੂ ਜੀ ਦਾ ਤਾਂ ਪੁਰਾਣਾ ਯਾਰ ਹੀ ਨਿਕਲਿਆ। ਐਸੀਆਂ-ਐਸੀਆਂ ਹੋਰ ਕਈ ਉਟ ਪਟਾਂਗ ਗੱਲਾਂ ਹਨ, ਜਿਨ੍ਹਾਂ ਨੂੰ ਰੱਦ ਕਰਨ ਵਾਲੇ ਪਹਿਲੇ ਮਹਾਤਮਾ ਅਗਰ ਕੋਈ ਹੁੰਦੇ ਤਾਂ ਸ੍ਰੀ ਗੁਰੂ ਨਾਨਕ ਜੀ ਹੀ ਹੁੰਦੇ, ਜੇਕਰ ਇਹ ਗੱਲਾਂ ਉਨ੍ਹਾਂ ਦੇ ਹੁੰਦਿਆਂ ਉਨ੍ਹਾਂ ਦੇ ਅੱਗੇ ਪੇਸ਼ ਕੀਤੀਆਂ ਜਾਂਦੀਆਂ। ਅੱਖਾਂ ਮੀਟ ਕੇ ਅਸੀਂ ਉਨ੍ਹਾਂ ਗੱਲਾਂ ਨੂੰ ਮੰਨ ਰਹੇ ਹਾਂ ਜੋ ਅੱਜ ਕੱਲ੍ਹ ਪ੍ਰਚੱਲਤ ਵਿਦਿਆ ਅਤੇ ਸਭ ਨਾਲੋਂ ਵਧ ਕੇ ਗੁਰ ਆਸ਼ੇ ਦੇ ਵਿਰੁੱਧ ਹਨ। ਕੀ ਐਸੀਆਂ ਗੱਲਾਂ ਮੰਨਣ ਵਾਲੇ ਵੀ ਗੁਰੂ ਕੇ ਸਿੱਖ ਕਹਾ ਸਕਦੇ ਹਨ ?

—o—

## ੫—ਗੁਰੂ ਆਸ਼ੇ ਵਿਰੁੱਧ ਗੱਲਾਂ

ਸਿੱਖ ਉਹ ਜੋ ਗੁਰੂ ਕੇ ਕਹੇ ਨੂੰ ਮੰਨੇ, ਤੇ ਜਿਹੜੇ ਗੁਰੂ ਕੇ ਕਹੇ ਦੇ ਉਲਟ ਗੱਲਾਂ ਨੂੰ ਮੰਨ ਰਹੇ ਹੋਣ ਉਹ ਕਾਹਦੇ ਗੁਰੂ ਕੇ ਸਿੱਖ ? ਵੇਖੋ ਏਮਨਾਬਾਦ ਵਾਲੀ ਸਾਖੀ ਵਿਚ ਆਉਂਦਾ ਹੈ "ਅਗੇ ਭਾਈ ਲਾਲੋ ਬੈਠਾ ਕਿੱਲੇ ਘੜਦਾ ਆਹਾ, ਦੇਖੇ ਤਾਂ ਇਕ ਤਪਾ ਜਿਹਾ ਹੈ ਅਤੇ ਗਲ ਵਿਚ ਜੰਞੂ ਹੈਗਾ .....ਭਾਈ ਲਾਲੋ ਆਖਿਆ ਜੀ ਤੁਹਾਡੇ ਗਲ ਜੰਞੂ ਹੈਗਾ ।" ਇਹ ਹੈ ਸਾਖੀ ਜਿਸਨੂੰ ਆਪ ਹੀ ਗੁਰੂ ਨਾਨਕ ਜੀ ਆਸਾ ਦੀ ਵਾਰ ਵਿਚ ਰੱਦ ਕਰਦੇ ਹਨ । ਫੇਰ ਅਸੀਂ ਕੀਕੂੰ ਮੰਨ ਲਈਏ ਕਿ ਗੁਰੂ ਜੀ ਜ਼ਬਾਨੋਂ ਤਾਂ ਜੰਞੂ ਨੂੰ ਰੱਦ ਕਰਦੇ ਸਨ, ਪਰ ਗਲ ਪਾਇਆ ਹੋਇਆ ਜ਼ਰੂਰ ਸੀ ?

ਹੋਰ ਸੁਣੋ—

"ਦੇਖੋ ਧਰੂਹ ਭਗਤ ਤੁਮ ਖੜੇ,
    ਅਬ ਈਨਾਂ ਪਰਬਤ ਚੜ੍ਹੇ ।
ਮਰਦਾਨਾ ਈਨਾਂ ਪਰਬਤ ਤੇ ਰਹਿਆ,
    ਬਾਲਾ ਅਖੰਡ ਪਰਬਤ ਪਰ ਗਇਆ ।
ਗੁਰੂ ਨਾਮਕ ਧੁਰਿ ਪਹੁੰਚਾ ਦਰਬਾਰ,
    ਜਹਾਂ ਤਖ਼ਤ ਬੈਠਾ ਸਾਚਾ ਕਰਤਾਰ ।
ਪਾਸ ਖਵਾਸੀ ਖੜੇ ਕੰਬੀਰ,
    ਨਿਰੰਕਾਰ ਕੇ ਪਾਸ ਵਜੀਰ ।
ਆਗਿਆ ਨਿਰੰਕਾਰ ਜਬ ਦੀਨੀ,
    ਤਬ ਦਾਸ ਕੰਬੀਰ ਅੰਤਰ ਬਿਧ ਚੀਨੀ ।
ਕੰਬੀਰ ਕਹੈ ਸੁਣ ਨਾਨਕ ਭਗਤ,
    ਆਛੀ ਸੇਵ ਤੁਮਾਰੀ ਭਗਤ ।
ਅਬ ਤੁਮ ਮਾਤ ਲੋਕ ਮਹਿ ਜਾਵੋ,
    ਸੂਚੀ ਨਿਰਮਲ ਭਗਤ ਦਿੜ੍ਹਾਵਹੁ ।

ਛੋਡੋ ਦੇਹ ਤੋਂ ਈਹਾਂ ਆਵੋ,
ਤਬ ਤਕ ਆਛੀ ਭਗਤ ਕਮਾਵੋ ।
ਕੰਬੀਰ ਕਹੈ ਸੁਣ ਨਾਨਕ ਭਾਈ,
ਹਮ ਤੁਮਕੋ ਉਪਦੇਸ਼ ਦ੍ਰਿੜ੍ਹਾਈ ।
ਸਾਖੀ ਸਬਦ ਕਰੋ ਕਰਤਾਰ,
ਪਾਛੇ ਹੋਇ ਆਛੋ ਦਰਬਾਰ ।
ਨਾਨਕ ਪ੍ਰਭ ਕੀ ਆਗਿਆ ਮਾਨੀ,
ਉਪਦੇਸ਼ ਦੀਆ ਕੰਬੀਰ ਗਿਆਨੀ ।
ਸਚ ਖੰਡ ਤੇ ਨਾਨਕ ਫਿਰੇ,
ਮਰਦਾਨਾ ਬਾਲਾ ਆਗੇ ਧਰੇ ।
ਤੀਨੋਂ ਆਇ ਧਰੂਹ ਕੇ ਮੰਡਲ,
ਆਗੇ ਧਰੂਹ ਨੇ ਪਕੜਿਆ ਅੰਚਲ ।
ਧਰੂਹ ਪੂਛੇ ਨਾਨਕ ਦੇਹ ਨੀਸ਼ਾਨੀ,
ਕੈਸਾ ਦੇਖਿਆ ਪ੍ਰਭ ਨਿਰਬਾਨੀ ।
ਹਮ ਕਉ ਸਾਚੀ ਸਾਖ ਸੁਣਾਵੋ,
ਤਬ ਤੁਮ ਨਾਨਕ ਤਪਾ ਕਹਾਵੋ ।

ਗੁਰੂ ਨਾਨਕ ਜੀ ਵਾਚ—

ਹਮ ਦੇਖਿਆ ਅਪਨਾ ਏਕੰਕਾਰ,
ਸਾਥ ਕੰਬੀਰ ਕਰੇ ਬੀਚਾਰ ।
ਪਰਬਲ ਜੋਤਿ ਨਾ ਲਖਿਆ ਜਾਏ,
ਧੰਨ ਕੰਬੀਰ ਜੋ ਰਹਿਆ ਸਮਾਏ । ਆਦਿ

ਪਾਠਕ ਜੀ ! ਕੀ ਆਪ ਇਸ ਗੱਲ ਨੂੰ ਸੱਚ ਮੰਨ ਰਹੇ ਹੋ ਜੋ ਅਕਾਲ ਪੁਰਖ ਨਿਰਬਿਕਾਰ ਪਰਬਤ ਉੱਤੇ ਬੈਠਾ ਹੈ, ਅਤੇ ਜਿਸਨੇ ਕਰਤਾਰ ਦਾ ਦਰਸ਼ਨ ਕਰਨਾ ਹੋਵੇ ਉਹ ਨਿਰਬਿਕਾਰ ਪਰਬਤ ਉੱਤੇ ਹੀ ਜਾਵੇ ? ਜਨਮ ਸਾਖੀ ਵਾਲੇ ਦਾ ਭਾਵੇਂ ਇਹ ਖਿਆਲ ਹੋਵੇ, ਪਰ ਗੁਰੂ ਜੀ ਦਾ ਇਹ ਆਸ਼ਾ ਨਹੀਂ ਕਿ ਅਕਾਲ ਪੁਰਖ ਇਕ ਖਾਸ ਪਹਾੜ ਉਤੇ ਬੈਠਾ ਹੈ। ਗੁਰੂ ਜੀ ਤਾਂ ਅਕਾਲ ਪੁਰਖ ਨੂੰ ਸਭ ਜਗ੍ਹਾ ਵਿਚ ਰਵ ਰਹਿਆ ਦੱਸਦੇ ਹਨ, ਫਿਰ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਅਸੀਂ ਇਸ ਸਾਖੀ ਦੇ ਪਰਮਾਣ ਉਤੇ ਕਰਤਾਰ ਨੂੰ ਨਿਰਬਿਕਾਰ ਪਰਬਤ ਉਤੇ ਰਹਿਣ ਵਾਲਾ ਮੰਨ ਲਈਏ ? ਇਸ ਵਾਸਤੇ ਕਹਿਣਾ ਹੀ ਪਵੇਗਾ ਕਿ ਇਹ ਸਾਖੀ ਵੀ ਗੁਰ ਆਸ਼ੇ ਦੇ ਵਿਰੁੱਧ ਹੈ ।

ਲਓ ਹੋਰ ਸੁਣੋਂ ! ਬਿਆਰ ਪਰਬਤ ਦੀ ਸਾਖੀ ਵਿਚ ਦੱਤਾ ਤਰੇਉ ਜੀ ਗੁਰੂ ਜੀ ਪਾਸੋਂ ਪੁੱਛਦੇ ਹਨ :—

ਦੱਤਾ ਤਰੇਊ ਵਾਚ—

"ਦਸ ਹੇ ਤਪਾ ਨਿਰੰਜਨ ਕੈਸਾ,
ਜੋ ਤੁਮ ਕਹਤੇ ਦੇਖਿਆ।
ਸ਼ਾਸਤ ਬੇਦ ਪੁਰਾਨ ਪੁਕਾਰੇ,
ਯਹ ਬਿਧ ਕਿਨਹੂ ਨ ਲੇਖਿਆ।
ਅਚਰਜ ਬਾਤ ਸੁਣਾਈ ਤੁਮ ਹੂ,
ਹਮ ਤੋਂ ਭਰਮਤ ਭਟਕਾ।
ਹਲ ਚਲ ਉਪਜੀ ਠਾਹਰ ਨ ਪਾਵੈ,
ਚਿੱਤ ਨਾ ਹਮਰਾ ਅਟਕਾ।

ਗੁਰੂ ਨਾਨਕ ਜੀ ਵਾਚ—

ਮੂਰਤ ਲਾਲ ਸਬਜ ਹੈ ਕਾਇਆਂ,
ਜੈਸੇ ਰੋਮ ਸੁਵਾਰਨਾ।
ਹੀਰਾ ਮੋਤੀ ਚਰਨ ਦੇਖੀਏ,
ਚੰਦ ਸੂਰਜ ਨਿਰਖਤ ਨੈਨਾ।
ਦਾਂਤ ਜਵਾਹਰ ਬਨੇ ਜੜਾਊ,
ਭਉਹਾਂ ਲਸਕਾਂ ਝਲਕੇ।
ਨਾਕ ਦੀਸੇ ਖੰਡੇ ਕੀ ਧਾਰਾ,
ਜੈਸੀ ਦਾਵਨ ਚਮਕੇ।
ਚਲ ਕਰ ਦੇਖੋ ਤੁਮੇ ਦਿਖਾਊਂ,
ਤਬ ਤੂੰ ਮਾਨੋਂ ਸੁਆਮੀ।
ਨਿਰੰਜਨ ਕੇ ਨਾਨਕ ਸਦਾ ਹਜ਼ੂਰੀ,
ਆਠੋ ਪਹਿਰ ਸਲਾਮੀ"।

ਕਿਉਂ ਜੀ ! ਅਜੇ ਵੀ ਨਿਰੰਜਨ ਦੇ ਸਮਝਣ ਵਿਚ ਕੋਈ ਕਸਰ ਹੈ ? ਮੂਰਤ ਲਾਲ ਹੈ, ਕਾਇਆਂ ਹਰੀ ਹੈ ਅਤੇ ਰੋਮ ਸੋਨੇ ਰੰਗੇ ਹਨ, ਚਰਨ ਹੀਰੇ ਮੋਤੀ ਵਾਂਗ ਅਤੇ ਨੈਨ ਸੂਰਜ ਤੇ ਚੰਦ ਸਮਾਨ ਹਨ, ਦੰਦ ਜਵਾਹਰਾਂ ਵਾਂਗ, ਭਵਾਂ ਲਿਸ਼ਕਾ ਮਾਰਦੀਆਂ ਤੇ ਨੱਕ ਖੰਡੇ ਦੀ ਧਾਰ ਵਾਂਗ ਹੈ, ਗੁਰੂ ਨਾਨਕ ਜੀ ਕਹਿੰਦੇ ਹਨ ਕਿ ਨਿਰੰਜਨ ਐਸਾ ਹੈ। ਕੀ ਅਸੀਂ ਹੁਣ ਕਹਿ ਸਕਦੇ ਹਾਂ ਕਿ ਅਕਾਲ ਪੁਰਖ ਦਾ ਕੋਈ ਚਿਹਣ ਚਕ੍ਰ ਨਹੀਂ, ਰੂਪ ਰੰਗ ਨਹੀਂ, ਤੇ ਰੇਖ ਨਹੀਂ ? ਇਹ ਕੈਸੀ ਅਸਚਰਜ ਗੱਲ ਹੈ ਕਿ ਦਸੇ ਪਾਤਸ਼ਾਹੀਆਂ ਤਾਂ ਇਨ੍ਹਾਂ ਗੱਲਾਂ ਦਾ ਖੰਡਨ ਕਰਨ, ਤੇ ਅਸੀਂ ਜਨਮ ਸਾਖੀ ਨੂੰ ਇਲਹਾਮੀ ਮੰਨ ਕੇ, ਇਹ ਮੰਨਕੇ ਕਿ ਇਸ ਵਿਚ ਕੋਈ

ਭੁੱਲ ਹੀ ਨਹੀਂ, ਗੁਰ ਆਸ਼ੇ ਦੇ ਉਲਟ ਮੰਨਦੇ ਫਿਰੀਏ। ਸਾਧਾਰਣ ਸਮਝ ਵਾਲਾ ਆਦਮੀ ਵੀ ਕਹਿ ਸਕਦਾ ਹੈ ਜੋ ਪੁਸਤਕ ਸਾਨੂੰ ਗੁਰੂ ਆਸ਼ੇ ਦੇ ਉਲਟ ਸਿਖਿਆ ਦੇਵੇ, ਉਹ ਮੰਨਣ ਜੋਗ ਨਹੀਂ ਸਾਰੇ ਭਰਾ ਕਿਸ ਭੁੱਲ ਵਿਚ ਫਸੇ ਹੋਏ ਅੱਜ ਤੀਕ ਇਹ ਮੰਨੀਂ ਆਏ ਹਨ ਕਿ ਜੋ ਕੁਝ ਇਸ ਜਨਮ ਸਾਖੀ ਵਿਚ ਲਿਖਿਆ ਹੈ ਇਹ ਅੱਖਰ ਅੱਖਰ ਠੀਕ ਹੈ।

ਜੇਕਰ ਕੋਈ ਸੱਜਣ ਅਜੇ ਵੀ ਇਸ ਉਤੇ ਹਠ ਕਰੇ ਕਿ ਇਹ ਜਨਮ ਸਾਖੀ ਗੁਰੂ ਅੰਗਦ ਜੀ ਦੇ ਹਜ਼ੂਰ ਲਿਖੀ ਗਈ ਹੈ, ਤਦ ਇਸ ਤੋਂ ਬਿਨਾਂ ਉਸ ਨਾਲ ਹੋਰ ਕੁਝ ਨਹੀਂ ਕੀਤਾ ਜਾ ਸਕਦਾ ਕਿ ਉਸ ਦੀ ਹਾਲਤ ਉਤੇ ਤਰਸ ਕੀਤਾ ਜਾਵੇ। ਜੋ ਅਜੇ ਵੀ ਸਿੱਧੇ ਰਾਹ ਨੂੰ ਨਾ ਮੰਨੇ, ਉਹ ਸੱਚਮੁੱਚ ਹੀ ਰਹਿਮ ਦੇ ਕਾਬਲ ਹੈ। ਇਸ ਤੋਂ ਵੱਧ ਕੇ ਕਿਸੇ ਪੁਸਤਕ ਦੇ ਉਲਟ ਹੋਰ ਕੁਝ ਨਹੀਂ ਕਹਿਆ ਜਾ ਸਕਦਾ ਕਿ ਉਸਦੇ ਲੇਖ ਗੁਰੂ ਆਸ਼ੇ ਦੇ ਉਲਟ ਹਨ। ਇਹੀ ਦਲੀਲ ਕਾਫੀ ਹੈ ਕਿ ਜਿਸ ਨਾਲ ਅਸੀਂ ਖਰੇ ਖੋਟੇ ਦੀ ਪਰਖ ਕਰ ਸਕਦੇ ਹਾਂ।

ਹੋਰ ਸੁਣੋਂ ! ਕੰਧਾਰ ਵਿਚ ਯਾਰ ਅਲੀ ਨਾਲ ਬੀਤ ਚੀਤ ਹੁੰਦੀ ਹੈ :—

ਯਾਰ ਅਲੀ—ਸ਼ੁਮਾ ਨਾਮ ਚਿ ਦਾਰੀ ?
ਗੁਰੂ ਜੀ—'ਮਾ ਨਾਮ ਨਾਨਕ ਨਿਰੰਕਾਰੀ'
ਯਾਰ ਅਲੀ—'ਮਾਇ ਚਿ ਫ਼ਮੀਦਸ'
ਗੁਰੂ ਜੀ—'ਮਾ ਬੰਦਾ ਖੁਦਾਇਮ'
ਯਾਰ ਅਲੀ—'ਸ਼ਾਮ ਪੀਰ ਰੁਫ਼ਤ'
ਗੁਰੂ ਜੀ—'ਮਾ ਪੀਰ ਜਿੰਦ ਪੀਰ'

ਅਰਥਾਤ ਸਾਡਾ ਗੁਰੂ ਖ੍ਵਾਜਾ ਖਿਜਰ ਯਾ ਜਿੰਦ ਪੀਰ ਹੈ ? ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਜੀ ਇਉਂ ਕਹਿੰਦੇ ਹਨ—'ਅਪ੍ਰੰਪਰ ਪਾਰਬ੍ਰਹਮ ਪਰਮੇਸੁਰ ਨਾਨਕ ਗੁਰੂ ਮਿਲਿਆ ਸੋਈ ਜੀਉ।' ਪਾਠਕ ਜੀ ! ਕੀ ਇਹ ਦੋਵੇਂ ਗੱਲਾਂ ਇਕ ਹੀ ਹਨ ? ਜ਼ਰਾ ਕੁ ਵਿਚਾਰਨ ਦੀ ਗੱਲ ਹੈ ਕਿ ਜੋ ਜਨਮ ਸਾਖੀ ਸਾਨੂੰ ਸਾਡਿਆਂ ਅਸੂਲਾਂ ਤੋਂ ਹੀ ਡੇਗ ਰਹੀ ਹੈ, ਉਹ ਸਾਡੇ ਮੰਨਣ ਯੋਗ ਕੈਸੇ ਹੋ ਸਕਦੀ ਹੈ। ਕੀ ਗੁਰੂ ਅੰਗਦ ਜੀ ਆਪਣੀ ਕੰਨੀਂ ਸੁਣ ਸਕਦੇ ਸਨ ਕਿ ਗੁਰੂ ਨਾਨਕ ਜੀ ਦਾ ਗੁਰੂ ਜਿੰਦ ਪੀਰ ਹੈ ? ਫੇਰ ਹੈਰਾਨੀ ਹੈ ਕਿ ਐਨਾ ਕੁਝ ਵੇਖਦਿਆਂ ਚਾਖਦਿਆਂ ਵੀ ਲੋਕੀ ਅੰਨ੍ਹੇ ਵਾਹ ਇਹ ਕਹੀ ਜਾਂਦੇ ਹਨ ਕਿ ਇਹ ਜਨਮ ਸਾਖੀ ਗੁਰੂ ਅੰਗਦ ਜੀ ਦੇ ਹਜ਼ੂਰ ਲਿਖੀ ਗਈ ਹੈ।

ਜੇ ਕੇਵਲ ਇਤਨੀ ਗੱਲ ਹਾਂ ਹੁੰਦੀ ਤਦ ਵੀ ਲੰਮਾ ਅਫ਼ਸੋਸ ਨਾ ਹੁੰਦਾ। ਬਹੁਤਾ ਸ਼ੱਕ ਇਸ ਕਰਕੇ ਹੈ ਕਿ ਇਸ ਜਨਮ ਸਾਖੀ ਲਿਖਣ ਵਾਲੇ ਦਾ ਕੋਈ ਇਕ ਖਿਆਲ ਨਹੀਂ ਹੈ, ਕਿਤੇ ਕੁਝ ਲਿਖਿਆ ਹੈ ਕਿਤੇ ਕੁਝ। ਕਈ ਥਾਈਂ ਐਸਾ ਹੈ ਕਿ ਇਕ ਥਾਂ ਜੋ ਕੁਝ ਲਿਖਿਆ ਹੈ ਦੂਜੀ ਥਾਂ ਠੀਕ ਉਸਦੇ ਹੀ ਉਲਟ ਕਹਿਆ ਹੈ, ਅਤੇ ਆਪਣੀਆਂ ਬਾਤਾਂ ਨੂੰ ਆਪ ਹੀ ਰੱਦ ਕਰਕੇ ਆਪਣੇ ਲੇਖਾਂ ਦੀ ਕਦਰ ਘਟਾਈ ਹੈ। ਉਤਲੀ ਸਾਖੀ ਵਾਲੀ ਗੱਲ

ਹੀ ਲੈ ਲਵੋ । ਇਥੇ ਤਾਂ ਦਸਿਆ ਹੈ ਕਿ ਗੁਰੂ ਨਾਨਕ ਜੀ ਦਾ ਗੁਰੂ ਜਿੰਦਾ ਪੀਰ ਹੈ, ਪਰ ਉਹਾਰ ਪਰਬਤ ਦੀ ਸਾਖੀ ਵਿਚ ਕਹਿਆ ਹੈ 'ਗੁਰੂ ਕਰਤਾਰ ਮੰਤ੍ਰ ਸ਼ਬਦਾਈ' ਇਕ ਥਾਂ ਮਰਦਾਨੇ ਦੇ ਮੂੰਹੋਂ ਅਖਵਾਇਆ ਹੈ 'ਜੀ ਇਤਨੀ ਸਦਤ ਹੋਈ ਤੇਰੇ ਨਾਲ ਫਿਰਦਿਆਂ, ਪਰ ਅਸਾਂ ਤੈਨੂੰ ਜਾਤੋ ਨਾਹੀਂ ਪਰ ਇਸਦੇ ਉਲਟ ਥਾਂ ਥਾਂ ਮਰਦਾਨਾ ਗੁਰੂ ਜੀ ਨੂੰ ਨਿਰੰਕਾਰ ਆਖਦਾ ਹੈ ! ਹੋਰ ਲਵੋ । ਭਾਈ ਬਾਲਾ ਜਦ ਗੁਰੂ ਅੰਗਦ ਜੀ ਨੂੰ ਮਿਲਦਾ ਹੈ ਤਦ ਆਖਦਾ ਹੈ ਕਿ ਗੁਰੂ ਜੀ ਅਸੀਂ ਗੁਰੂ ਨਾਨਕ ਜਾਂ ਨਾਲ ਇਤਨੇ ਵਰ੍ਹੇ ਫਿਰਦੇ ਰਹੇ ਪਰ ਅਸਾਂ ਇਹ ਨਾ ਜਾਤਾ ਕਿ ਇਹ ਪੂਰਨ ਗੁਰੂ ਹੈ । ਦੂਜੀ ਥਾਂ ਆਪ ਹੀ ਭਾਈ ਬਾਲਾ ਆਖਦਾ ਹੈ ਕਿ ਅਸਾਂ ਨੂੰ ਨਾਨਕ ਪਰਮੇਸ਼ਰ ਨਜ਼ਰ ਆਂਵਦਾ ਹੈ' ਐਸੀ ਪੋਥੀ ਜੋ ਆਪਣਿਆਂ ਲੇਖਾਂ ਨੂੰ ਆਪ ਹੀ ਕੱਟੇ, ਕਦੀ ਪਰਮਾਣੀਕ ਹੋ ਸਕਦੀ ਹੈ ? ਇਹ ਹਾਲ ਹੁੰਦਿਆਂ ਵੀ ਕਈ ਛਾਤੀ ਠੋਕ ਕੇ ਆਖਦੇ ਹਨ ਕਿ ਇਹ ਜਨਮ ਸਾਥੀ ਗੁਰੂ ਅੰਗਦ ਜੀ ਦੇ ਸਾਹਮਣੇ ਲਿਖੀ ਗਈ ਹੈ । ਉਨ੍ਹਾਂ ਦਾ ਕਹਿਣਾ ਕੇਵਲ ਇਹ ਹੀ ਸਿੱਧ ਨਹੀਂ ਕਰਦਾ ਕਿ ਸਾਨੂੰ ਸਭ ਕੁਝ ਮੰਨਣਾ ਚਾਹੀਏ ਜੋ ਕੁਝ ਇਸ ਵਿਚ ਹੈ, ਸਗੋਂ ਇਹ ਵੀ ਦਸਦਾ ਹੈ ਕਿ **ਗੁਰੂ ਜੀ ਅਭੁੱਲ ਨਹੀਂ ਸਨ । ਪਰ ਐਸਾ ਸਿੱਖ ਕੌਣ ਹੈ ਜੋ ਗੁਰੂ ਜੀ ਦੇ ਅਭੁੱਲ ਹੋਣੇ ਤੋਂ ਇਨਕਾਰੀ ਹੋਵੇ, ਜਦ ਕਿ ਗੁਰਬਾਣੀ ਹੀ ਸਾਨੂੰ ਦੱਸਦੀ ਹੈ ਕਿ :—**

## "ਅਭੁੱਲ ਗੁਰੂ ਕਰਤਾਰ"

ਐਸੀਆਂ ਐਸੀਆਂ ਭੁਲਾਂ ਕਰਕੇ ਇਸ ਜਨਮ ਸਾਖੀ ਦੇ ਲਿਖਣ ਵਾਲੇ ਮਹਾਤਮਾ ਜੀ ਆਪਣੀ ਬੜੀ ਭਾਰੀ ਨਾਵਾਕਫੀਅਤ ਦਾ ਸਬੂਤ ਦੇਂਦੇ ਹਨ । ਆਪ ਨੂੰ ਪਤਾ ਨਹੀਂ ਕਿ ਜਿਸ ਵੇਲੇ ਦੋ ਮਹਾਤਮਾ ਆਪੋ ਵਿਚ ਗੱਲਬਾਤ ਕਰਦੇ ਹਨ ਤਾਂ ਕਿਨ੍ਹਾਂ ਕਿਨ੍ਹਾਂ ਪਦਾਂ ਨਾਲ ਇਕ ਦੂਜੇ ਨੂੰ ਸੰਬੋਧਨ ਕੀਤਾ ਜਾਂਦਾ ਹੈ । ਆਪਦੇ ਲੇਖਾਂ ਤੋਂ ਇਹ ਸਿੱਟਾ ਨਿਕਲ ਸਕਦਾ ਹੈ ਕਿ ਇਹ ਚਰਚਾ ਨਹੀਂ ਹੋ ਰਹੀ ਬਲਕਿ ਦੋ ਆਦਮੀ ਆਪੋ ਵਿਚ ਗਾਲੋ ਗਾਲ੍ਹੀ ਹੋ ਰਹੇ ਹਨ । ਨਮੂਨੇ ਲਈ ਵੇਖੋ ਕੂਨਾ ਪਰਬਤ ਦੀ ਸਾਖੀ, ਜਿਸ ਵਿਚ ਭੰਗਰ ਨਾਥ ਗੁਰੂ ਜੀ ਪਾਸੋਂ ਪੁਛਦਾ ਹੈ । ਭੰਗਰ ਨਾਥ—

'ਕਉਨ ਰੇ ਬਾਲੇ ਕਉਨ ਤੂੰ ਅਪਨਾ ਨਾਮ ਬਤਾਇ ਮੁੰ ।'

ਗੁਰੂ ਜੀ—'ਸੁਨ ਰੇ ਭਉਂਦੂ ਹਮਰਾ ਨਾਉਂ'

ਅੱਗੇ ਚਲਕੇ ਭੰਗਰ ਨਾਥ ਕਹਿੰਦਾ ਹੈ 'ਦੇਖੋ । ਕੈਸਾ ਮਾਈ ਮੂੰਡਾ ਹੈ ।' ਇਸ ਤੋਂ ਪਹਿਲੀ ਸਾਖੀ ਵਿਚ ਭੰਗਰ ਨਾਥ ਗੁਰੂ ਜੀ ਨੂੰ ਆਖਦਾ ਹੈ "ਅਰੇ ਮਾਈ ਮੂੰਡੇ, ਆਗੇ ਕਹਾਂ ਆਵਤਾ ਹੈ ।" ਮੀਨਾ ਪਰਬਤ ਦੀ ਸਾਖੀ ਵਿਚ ਸੰਘ ਨਾਥ ਨੇ ਆਖਿਆ 'ਅਰੇ ਮਾਈ ਮੂੰਡੇ ਆਦੇਸ' ਤਾਂ ਗੁਰੂ' ਨਾਨਕ ਬੋਲਿਓ ਨਾਹੀਂ, ਪਰ ਹੋਠਾਂ ਵਿਚ ਮੁਸਕ੍ਰਾਇਆ ਤਾਂ ਫੇਰ ਸੰਘਰ ਨਾਥ ਕਹਿਆ, ਅਤੇ ਮਾਈ ਮੂੰਡੇ ਬੋਲਤਾ ਕਿਉਂ ਨਾਹੀਂ' ਤਾਂ ਗੁਰੂ ਨਾਨਕ ਜੀ ਬੋਲਿਆ :—'ਮਾਈ ਮੂੰਡਾ ਗੋਰਖ ਕਹੀਏ ਜਿਨ ਤੁਮਕੋ ਅਕਲ ਨ 'ਦੀਨੀ' ਆਦਿ । ਅੱਗੇ

ਆਉਂਦਾ ਹੈ :—

'ਸੰਘਰ ਪੂਛੇ ਸੁਣ ਨਾਨਕ ਬੰਦੇ।
ਤੁਮ ਅੰਤਰ ਬਾਹਰ ਗੰਧਮ ਗੰਧੇ।'

ਅੱਗੋਂ ਗੁਰੂ ਜੀ ਉੱਤਰ ਦੇਂਦੇ ਹਨ :—

'ਕਹੇ ਨਾਨਕ ਸੁਣ ਸੰਘਰ ਅੰਧੇ,
ਤੁਮਰਾ ਤਨ ਮਨ ਗੰਧਮ ਗੰਧੇ।'

ਪਾਠਕ ਜੀ ! ਜ਼ਰਾ ਵਿਚਾਰਨਾ ਕਿ ਇਹ ਮਹਾਤਮਾਵਾਂ ਵਿਚ ਧਰਮ-ਚਰਚਾ ਹੋ ਰਹੀ ਹੈ ? ਜੇ ਧਰਮ-ਚਰਚਾ ਇਸੇ ਨੂੰ ਕਹਿੰਦੇ ਹਨ ਤਾਂ ਦੁਨੀਆਂ ਵਿਚ ਗਾਲ੍ਹੀਆਂ ਵਾਸਤੇ ਸ਼ੈਦ ਕੋਈ ਵੀ ਸ਼ਬਦ ਨਾ ਲੱਭੇਗਾ। ਇਹ ਅਪਸ਼ਬਦ ਇਹ ਸਿੱਧ ਨਹੀਂ ਕਰਦੇ ਕਿ ਸੱਚ-ਮੁੱਚ ਹੀ ਇਹ ਗੁਰੂ ਜੀ ਦੇ ਮੂੰਹੋਂ ਯਾ ਕਿਸੇ ਸਿੱਧ ਦੇ ਮੂੰਹੋਂ ਨਿਕਲੇ ਹਨ, ਬਲਕਿ ਏਹੋ ਹੀ ਸਿੱਟਾ ਨਿਕਲਦਾ ਹੈ ਕਿ ਲਿਖਣ ਵਾਲੇ ਦੀ ਹੀ ਨੀਤ ਖੋਟੀ ਹੈ, ਜਾਂ ਤਾਂ ਉਹ ਕਿਸੇ ਦਾ ਨਾਮ ਬਦਨਾਮ ਕਰਨਾ ਚਾਹੁੰਦਾ ਹੈ, ਜਾਂ ਉਸਦਾ ਆਪਣਾ ਮਨ ਹੀ ਐਸਾ ਅਸ਼ੁੱਧ ਹੈ ਕਿ ਚੰਗੇ ਅਤੇ ਮੰਦੇ ਪਦਾਂ ਵਿਚ ਫਰਕ ਨਹੀਂ ਕਰ ਸਕਦਾ। ਭਾਵੇਂ ਕੁਝ ਹੀ ਹੋਵੇ, ਇਹ ਜ਼ਰੂਰ ਮੰਨਣਾ ਪਊ ਕਿ ਇਹ ਗੱਲਾਂ ਗੁਰੂ ਨਾਨਕ ਜੀ ਦੇ ਮੂੰਹੋਂ ਨਹੀਂ ਨਿਕਲੀਆਂ ਅਤੇ ਨਾ ਹੀ ਇਹ ਜਨਮ ਸਾਖੀ ਗੁਰੂ ਅੰਗਦ ਜੀ ਦੇ ਹਜ਼ੂਰ ਹੀ ਲਿਖੀ ਗਈ ਹੈ।

ਇਸ ਗੱਲ ਵਿਚ ਕੋਈ ਹੋਰ ਫੇਰ ਨਹੀਂ ਕਿ ਜੇ ਅਸੀਂ ਭਾਈ ਬਾਲੇ ਨੂੰ ਗੁਰੂ ਜੀ ਦਾ ਪੱਕਾ ਸਾਥੀ ਮੰਨਾਂਗੇ ਤਦ ਸਾਨੂੰ ਇਹ ਵੀ ਮੰਨਣਾ ਪਵੇਗਾ ਕਿ ਜਿਤਨੀਆਂ ਸਾਖੀਆਂ ਭਾਈ ਬਾਲੇ ਨੇ ਦਸੀਆਂ ਹਨ, ਇਸ ਤੋਂ ਵਧਕੇ ਹੋਰ ਕੋਈ ਸਾਖੀ ਨਹੀਂ ਹੋ ਸਕਦੀ, ਕਿਉਂਕਿ ਜਦ ਭਾਈ ਬਾਲੇ ਨੂੰ ਪਰਬਤਾਂ ਦੇ ਚੰਦ ਸੂਰਜ ਆਦਿ ਦੇ ਫਾਸਲੇ ਕੰਠ ਰਹੇ ਹਨ, ਜੋ ਸ਼ਬਦ ਗੁਰੂ ਜੀ ਨੇ ਬੋਲੇ ਹਨ ਸਭ ਯਾਦ ਹਨ ਅਤੇ ਜੇ ਜੋ ਚਰਚਾ ਕਿਸੇ ਨਾਲ ਹੋਈ ਹੈ ਸਭ ਨੋਕ ਜ਼ਬਾਨ ਹੈ, ਤਦ ਇਹ ਕਹਿਣਾ ਮੂਲੋਂ ਹੀ ਅਯੋਗ ਹੈ ਕਿ ਭਾਈ ਜੀ ਨੂੰ ਬਹੁਤ ਸਾਰੀਆਂ ਸਾਖੀਆਂ ਭੁੱਲ ਗਈਆਂ ਹੋਣਗੀਆਂ। ਜਿਸਦੀ ਇਤਨੀ ਯਾਦ ਸ਼ਕਤੀ ਹੋਵੇ ਕਿ ਹਰ ਜਗ੍ਹਾ ਦਾ ਫਾਸਲਾ ਤੇ ਹਰ ਆਦਮੀ ਦਾ ਚਰਚਾ ਦਿਲ ਉਤੇ ਨਕਸ਼ ਹੋਕੇ ਮੁੜ ਭੁੱਲੇ ਹੀ ਨਾ, ਉਹ ਭਲਾ ਸਾਖੀਆਂ ਨੂੰ ਕਦ ਭੁਲਾ ਸਕਦਾ ਹੈ ? ਪਰ ਜਦ ਅਸੀਂ ਭਾਈ ਬਾਲੇ ਵਾਲੀ ਜਨਮ ਸਾਖੀ ਨੂੰ ਇਸ ਕਸਵੱਟੀ ਉਤੇ ਲਾਉਂਦੇ ਹਾਂ, ਤਦ ਮੂਲੋਂ ਹੀ ਅਧੂਰੀ ਪਾਉਂਦੇ ਹਾਂ, ਕਿਉਂਕਿ ਇਸ ਵਿਚ ਗੁਰਦਵਾਰਿਆਂ ਦੇ ਨਾਮ ਤੇ ਸਾਖੀਆਂ ਇਤਨੀਆਂ ਥੋੜ੍ਹੀਆਂ ਹਨ ਕਿ ਦੁਵੱਲੀਂ ਟਾਕਰਾ ਕਰਕੇ ਇਹ ਖਿਆਲ ਵੀ ਨਹੀਂ ਆ ਸਕਦਾ ਕਿ ਜੋ ਆਦਮੀ ਗੁਰੂ ਜੀ ਦੇ ਨਾਲ ਹੋਵੇ ਉਹ ਐਸੇ ਐਸੇ ਮੋਟੇ ਗੁਰਦੁਦਵਾਰੇ ਤੇ ਕਾਰਨਾਮੇ ਭੁੱਲ ਜਾਵੇ। ਮੈਂ ਭਾਈ ਗਿਆਨ ਸਿੰਘ ਜੀ ਗਿਆਨੀ ਕ੍ਰਿਤ ਜਨਮ ਸਾਖੀ ਵਿਚੋਂ ਉਨ੍ਹਾਂ ਗੁਰਦਵਾਰਿਆਂ ਦੇ ਨਾਮ ਦੇਂਦਾ ਹਾਂ ਜੋ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਨਹੀਂ ਦਿੱਤੇ ਹੋਏ। ਅੰਤ ਵਿਚ ਕੁਝ ਕੁ ਹੋਰ

ਗੁਰਦਵਾਰਿਆਂ ਦਾ ਵੀ ਜ਼ਿਕਰ ਕਰਾਂਗਾ ਜੋ ਅੱਜ ਕੱਲ੍ਹ ਮਿਲੇ ਹਨ ਅਤੇ ਜੋ ਗਿਆਨੀ ਜੀ ਦੀ ਨਜ਼ਰੋਂ ਬਚੇ ਰਹੇ ਸਨ। ਇਹ ਖਿਆਲ ਨਾਲ ਹੀ ਕਰ ਲੈਣਾ ਚਾਹੀਦਾ ਹੈ ਕਿ ਜਿਤਨੇ ਨਾਮ ਗੁਰਦਵਾਰਿਆਂ ਦੇ ਹੋਣਗੇ ਉਤਨੀਆਂ ਹੀ ਸਾਖੀਆਂ ਹੋਰ ਹੋਣਗੀਆਂ, ਕਿਉਂਕਿ ਕੋਈ ਐਸਾ ਗੁਰਦਵਾਰਾ ਨਹੀਂ ਜੋ ਇਕ-ਇਕ ਦੋ-ਦੋ ਸਾਖੀਆਂ ਨੂੰ ਨਾ ਲਈ ਬੈਠਾ ਹੋਵੇ।

ਨਾਮ ਗੁਰਦਵਾਰਿਆਂ ਦੇ ਜੋ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਨਹੀਂ ਹਨ :—

## [1]੧. ਪਹਿਲੀ ਉਦਾਸੀ

੧. ਬਾਬੇ ਦੀ ਬੇਰ ਸਿਆਲਕੋਟ ੨. ਤੀਰਥ ਪਹੋਆ, ੩. ਹਰਿਦਵਾਰ,
੪. ਬਨਾਰਸ, ੫. ਗਯਾ, ੬. ਮਾਲਦਾ (ਬੰਗਾਲ) ੭. ਮੁਰਸ਼ਦਾ ਬਾਦ,
੮. ਢਾਕਾ, ੯. ਰਾਜ ਗਿਰੀ, ੧੦. ਖਰਛਾ ਸਾਹਿਬ (ਧਨ ਪੁਰ)
੧੧. ਬਾਲਵਾ ਕੁੰਡ, ੧੨. ਧੁਬੜੀ ਤੇ ਬੋਬੀਆ ਬੰਦਰ, ੧੩. ਮੇਦਨੀ ਪੁਰ,
੧੪. ਕੋਟਕ, ੧੫. ਜਗਨ ਨਾਥ, ੧੬. ਚੰਦੇਰੀ।

## ੨. ਦੂਜੀ ਉਦਾਸੀ

੧੭. ਸਰਸਾ (ਦੋ ਗੁਰਦਵਾਰੇ), ੧੮. ਅਜਮੇਰ, ੧੯. ਪੁਸਕਰ,
੨੦. ਸੇਵਨੀ ਪਾਸ ਰਾਮਟਕ, ੨੧. ਨਾਨਕ ਝੇਰਾ ਬਿਦਰ ਸ਼ਹਿਰ,
੨੨. ਤਿਲਗੰਜੀ ੨੩. ਤੰਜੋਰ, ੨੪. ਕੁੰਭ ਕੋਣ,
੨੫. ਰਾਜਾਰਾਮ ਦੇ ਲਗਾਏ ਲੰਗਰ ੩੬੦, ੨੬, ਜੂਨਾਂ ਗੜ੍ਹ
੨੭. ਗਿਰਨਾਰ ਪਰਬਤ, ੨੮. ਬੇਟ ਦਵਾਰਕਾ, ੨੯. ਅੰਜਾਰ ਸ਼ਹਿਰ,
੩੦. ਮਾਡਵੀ ਬੰਦਰ, ੩੧. ਉਚ, ੩੨. ਮੁਲਤਾਨ।

## ੩. ਤੀਜੀ ਉਦਾਸੀ

੩੩. ਜਵਾਲਾ ਮੁਖੀ, ੩੪. ਬੁਢਨ ਸ਼ਾਹ ਪਾਸ, ੩੫. ਜੋਹੜ ਸਰ ਤੀਰਥ,
੩੬. ਮਾਹੀਸਰ, ੩੭. ਬਦਰੀ ਨਾਥ, ੩੮. ਨਾਨਕ ਮਤਾ।
੩੯. ਰੀਠਾ ਸਾਹਿਬ, ੪੦. ਕੋਟ ਦੁਆਰ ਸ਼ਹਿਰ ੪੧. ਬ੍ਰਹਮ ਕੁੰਡ,
੪੨. ਖਟ ਮੰਡੂ. ੪੩. ਤਾਮ ਲੁੰਗ, ੪੪. ਅਸਕਰੋ ਸ਼ਹਿਰ. ੪੫. ਅਸਕਰਦੂ,

## ੪. ਚੌਥੀ ਉਦਾਸੀ

੪੬. ਰੋਹਤਾਸ, ੪੭. ਨਰਮੇਹ, ੪੮. ਹੈਦਰਾਬਾਦ

---

1. ਇਨ੍ਹਾਂ ਗੁਰਦਵਾਰਿਆ ਦੇ ਹੋਣ ਦੀ ਜ਼ਿੰਮੇਵਾਰੀ ਭਾਈ ਗਿਆਨ ਸਿੰਘ ਜੀ ਗਿਆਨੀ ਦੀ ਹੈ।

੪੯. ਹਲਾਣੀ ਬੁਲਾਣੀ, ੫੦. ਕਰਾਚੀ ਨਦੀ ਪਾਸ, ੫੧. ਹਿੰਗਲਾਜ,
੫੨. ਅਦਨ, ੫੩. ਜੱਦਾ, ੫੪. ਬਾਬੇ ਦੀ ਬਾਉਲੀ ਤੇ ਬੇਰ ਮਕਿਓਂ ਬਾਹਰ
੫੫. ਬਗਦਾਦ, ੫੬. ਹਲਬ. ੫੭. ਤਾਸ਼ਕੰਦ, ੫੮. ਪੰਜ ਸ਼ੰਬਾ ਸ਼ਹਿਰ,
੫੯. ਨੁਰਾਤਾ ਪਿੰਡ, ੬੦. ਬੁਖਾਰਾ, ੬੧. ਬਲਖ, ੬੨. ਘੜੂਕਾ,
੬੩. ਬੁਖਾਰਿਓਂ ਚਾਰ ਕੋਹ ਬਾਹਰ ਗੁਰੂ ਕਾ ਡੰਡਾ ਕੂੰਡਾ ।
੬੪. ਨੌ ਨਗਰ ਹਾਰ ਦੇਸ ਵਿਚ ਸੁਲਤਾਨਪੁਰ, ੬੫. ਪਿਸ਼ਾਵਰ
੬੬. ਨੁਸ਼ਹਿਰਾ, ੬੭. ਬਾਬੇ ਦੀ ਬਾਉਲੀ ਸਿਆਲਕੋਟ ੬੮. ਪਾਕ ਪਟਨ.
੬੯. ਛੀਟਾਂ ਵਾਲਾ ।

## ਹੋਰ ਗੁਰਦਵਾਰੇ ਇਹ ਹਨ—

੭੦. ਚਾਉਲੀ ਮੁਸ਼ੈਖ ਇਲਾਕਾ ਮੁਲਤਾਨ, ੭੧. ਕੰਗਣ ਵਾਲ ਜ਼ਿਲ੍ਹਾ ਲਾਹੌਰ
੭੨. ਬੁਘਿਆਣਾ ਜ਼ਿਲ੍ਹਾ ਲਾਹੌਰ, ੭੩. ਮਾਂਗਾ ,, ,,
੭੪. ਇਕ ਹੋਰ ,, ,, ੭੫. ਖਾਲੜਾ ,, ,,
੭੬. ਇਕ ਹੋਰ ,, ,, ੭੭. ਜਾਮੇ ਰਾਇ ਪਾਸ, ਜ਼ਿਲ੍ਹਾ ਅੰਮ੍ਰਿਤਸਰ
੭੮. ਨਗਰ ਠੱਟਾ ਇਲਾਕਾ ਸਿੰਧ ੭੯. ਨਾਨਕਸਰ, ਮਾਲਵਾ
੮੦. ਤਖਤੂ ਪੁਰਾ, ਮਾਲਵਾ ੮੧. ਸੰਗਰੂਰ ਪਾਸ, ਗੁਰੂ ਕਾ ਦੇਹੁਰਾ ।

ਪਾਠਕ ਜੀ ! ਹੁਣ ਸੋਚਣ ਦੀ ਗੱਲ ਹੈ ਕਿ ਜਿਸ ਜਨਮ ਸਾਖੀ ਵਿਚ ਇਤਨੇ ਗੁਰਦੁਵਾਰੇ ਹੈਨ ਹੀ ਨਹੀਂ ਉਹ ਕਦ ਮੁਕੰਮਲ ਆਖੀ ਜਾ ਸਕਦੀ ਹੈ ? ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਗੁਰੂ ਜੀ ਦੇ ਗੁਰਦੁਵਾਰੇ ਬੱਸ ਇਤਨੇ ਹੀ ਹਨ, ਨਹੀਂ ਨਹੀਂ ਹਾਰਗਿਜ਼ ਨਹੀਂ । ਰੋਜ਼ ਰੋਜ ਜਿਉਂ ਜਿਉਂ ਲੋਕੀਂ ਦੂਰ ਦੇਸ਼ ਜਾਂਦੇ ਹਨ ਗੁਰੂ ਜੀ ਦੇ ਗੁਰਦਵਾਰੇ ਬਣੇ ਹੋਏ ਪਾਉਂਦੇ ਹਨ । ਇਕ ਸੱਜਣ ਦੀ ਤਿੱਬਤ ਵਿਚ ਗੁਰਦਵਾਰਾ ਦਸਦੇ ਹਨ, ਇਕ ਫੌਜੀ ਸਿੰਘ ਮਿਸਰ ਦੇਸ਼ ਵਿਚ ! ਭਾਈ ਗੁਰਮੁਖ ਸਿੰਘ ਜੀ ਕਹਿਆ ਕਰਦੇ ਸਨ ਕਿ ਅਸਤਰਾ ਖਾਨ ਵਿਚ ਗੁਰਦਵਾਰਾ ਨਿਕਲਿਆ ਹੈ । ਅਜੇ ਪਿਛਲੇ ਵਰ੍ਹੇ ਦੀ ਗੱਲ ਹੈ ਕਿ ਬਾਕੂ ਸ਼ਹਿਰ ਇਲਾਕਾ ਰੂਸ ਵਿਚੋਂ ਗੁਰਮੰਤਰ ਤਾਮੇ ਦੇ ਪੱਤਰੇ ਉਤੇ ਲਿਖਿਆ ਹੋਇਆ ਮਿਲਿਆ ਹੈ । ਏਸੇ ਤਰ੍ਹਾਂ ਆਸ ਕੀਤੀ ਜਾਂਦੀ ਹੈ ਕਿ ਜਿਉਂ ਜਿਉਂ ਸਿੰਘ ਧਿਆਨ ਦੇਣਗੇ ਤਿਉਂ ਤਿਉਂ ਹੀ ਨਵੇਂ ਨਵੇਂ ਗੁਰਦਵਾਰੇ ਪ੍ਰਗਟ ਹੋਣਗੇ। ਇਹ ਸੋਚ ਕੇ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਹੀ ਬੱਸ ਹੈ, ਕੋਸ਼ਿਸ਼ ਨ ਕਰਨੀ ਬੜੀ ਭੁੱਲ ਹੈ, ਅਤੇ ਇਹ ਖਿਆਲ ਕਰਨਾ ਕਿ ਇਹ ਜਨਮ ਸਾਖੀ ਭਾਈ ਬਾਲੇ ਨੇ ਲਿਖਵਾਈ ਅਤੇ ਇਸ ਵਾਸਤੇ ਇਹ ਸੁਧ ਤੇ ਪੂਰੀ ਹੈ, ਇਹ ਉਸ ਤੋਂ ਵੀ ਵੱਡੀ ਭੁੱਲ ਹੈ । ਕਈ ਸਬੂਤ

ਦਿੱਤੇ ਜਾ ਚੁੱਕੇ ਹਨ ਅਤੇ ਕਈ ਭੁੱਲਾਂ ਦੱਸੀਆਂ ਗਈਆਂ ਹਨ । ਜੋ ਭਰਾ ਅਜੇ ਵੀ ਇਹ ਗੱਲ ਨਿਸ਼ਚੇ ਨਹੀਂ ਕਰਦਾ ਕਿ ਇਹ ਜਨਮ ਸਾਖੀ ਭਾਈ ਬਾਲੇ ਨੇ ਨਹੀਂ ਲਿਖਵਾਈ, ਪਤਾ ਨਹੀਂ ਉਹ ਅਕਾਸ਼ੋਂ ਉਤਰ ਕੇ ਆਏ ਬ੍ਰਹਮਾਂ ਦਾ ਆਖਾ ਵੀ ਮੰਨੇਗਾ ਕਿ ਨਹੀਂ । ਐਸੇ ਭਰਾਵਾਂ ਨੂੰ ਹੋਰ ਸਬੂਤ ਦੇਣ ਵਾਸਤੇ ਹੁਣ ਕੇਵਲ ਦੋ ਪ੍ਰਕਾਰ ਦੀਆਂ ਬਾਤਾਂ ਹੀ ਰਹਿ ਗਈਆਂ ਹਨ ਜਿਨ੍ਹਾਂ ਦੀ ਇਥੇ ਪੜਤਾਲ ਕੀਤੀ ਜਾਵੇਗੀ । ਪਹਿਲੇ ਉਹ ਗੱਲਾਂ ਇਨ੍ਹਾਂ ਦਾ ਸੰਬੰਧ ਜੋਤਸ਼ ਵਿੱਦਿਆ ਨਾਲ ਦੂਜਾ ਉਹ ਗੱਲਾਂ ਇਨ੍ਹਾਂ ਦਾ ਸੰਬੰਧ ਇਤਿਹਾਸ ਨਾਲ ਹੈ । ਇਹ ਐਸੀਆਂ ਦੋ ਬਾਤਾਂ ਹਨ ਕਿ ਜੇ ਇਨ੍ਹਾਂ ਦੀ ਪੜਤਾਲ ਵਿਚ ਭਾਈ ਬਾਲਾ ਜੀ ਪੂਰੇ ਨਾ ਉਤਰੇ ਤਦ ਨਿਸ਼ਚੇ ਹੋ ਜਾਵੇਗਾ ਕਿ ਇਹ ਜਨਮ ਸਾਖੀ ਬਣੌਟੀ ਹੈ ਅਤੇ ਕਿਸੇ ਵੀ ਸੂਰਤ ਵਿਚ ਵੀ ਮੰਨੀ ਜਾਣ ਦੇ ਲੈਕ ਨਹੀਂ ਹੈ ।

—o—

# ੬—ਹਿਸਾਬ ਸੰਬੰਧੀ ਭੁੱਲਾਂ

ਪਹਿਲੋਂ ਇਸਦੇ ਕਿ ਜੋਤਸ਼ ਸੰਬੰਧ ਗੱਲਾਂ ਜਨਮ ਸਾਖੀ ਵਿਚੋਂ ਕੱਢਕੇ ਉਨ੍ਹਾਂ ਦੀ ਪੜਤਾਲ ਆਪ ਅੱਗੇ ਪੇਸ਼ ਕੀਤੀ ਜਾਵੇ, ਇਹ ਜ਼ਰੂਰੀ ਜਾਪਦਾ ਹੈ ਕਿ ਇਕ ਹੋਰ ਅੰਨ੍ਹੇ ਨੂੰ ਵੀ ਪਈ ਰੜਕਣ ਵਾਲੀ ਭੁੱਲ ਦਾ ਆਪ ਨੂੰ ਪਤਾ ਦੇ ਦਿੱਤਾ ਜਾਵੇ। ਗੁਰੂ ਜੀ ਦੇ ਸੁਲਤਾਨ ਪੁਰ ਜਾਣ ਦੀ ਸਾਖੀ ਵਿਚ ਆਉਂਦਾ ਹੈ ਕਿ "ਸੰਮਤ ੧੫੪੪ ਮਿਤੀ ਮੱਘਰ ਸੁਦੀ ੩ ਗੁਰੂ ਨਾਨਕ ਜੀ ਜੈਰਾਮ ਪਾਸ ਚਲਿਆ, ਤਲਵੰਡੀਓਂ ਪੰਜਵੇਂ ਦਿਨ ਸੁਲਤਾਨਪੁਰ ਜਾਇ ਵੜਿਆ, ਮਘਰ ਸੁਦੀ ਸਪਤਮੀ ਨੂੰ ਭੈਣ ਨਾਨਕੀ ਨੂੰ ਜਾਇ ਮਿਲਿਆ।.........'ਜੈਰਾਮ ਮਘਰ ਸੁਦੀ ਚੋਦਸ ਨੂੰ ਮੋਦੀਖਾਨਾ' ਦਿਵਾਇਆ।" ਪਰ ਇਸ ਤੋਂ ਪਹਿਲੀਆਂ ਸਾਖੀਆਂ ਵਿਚ ਇਉਂ ਆਉਂਦਾ ਹੈ ਕਿ ਜਾਂ ਨਾਨਕ ਵਰ੍ਹਿਆਂ ਅਠਾਰਾਂ ਦਾ ਹੋਇਆ ਤਾਂ ਚੇਤ ਵਿਸਾਖ ਦੇ ਦਿਨ ਆਹੇ, ਕੱਛਾਂ ਦੇ ਵਾਸਤੇ ਜੈਰਾਮ ਪੈਲੀ ਤੇ ਆਇਆ ਸੀ, ਬੇਬੇ ਨਾਨਕੀ ਦਾ ਵਿਆਹ ਹੋ ਗਿਆ, ਫਿਰ ਵਿਸਾਖ ਦੀ ਰੁੱਤ ਆਈ ਤਾਂ ਫਿਰ ਕੱਛਾਂ ਹੋਣ ਲੱਗੀਆਂ, ਜੈਰਾਮ ਤਲਵੰਡੀ ਆਇਆ, ਫਿਰ ਕੱਛ ਕਰਕੇ ਮੁਕਲਾਵਾ ਲੈ ਤਿਆਰ ਹੋਇਆ।' ਇਸ ਲੇਖ ਤੋਂ ਸਾਫ਼ ਸਿੱਧ ਹੈ ਕਿ ਜਦ ਗੁਰੂ ਜੀ ਅਠਾਰਾਂ ਵਰ੍ਹੇ ਦੇ ਸੇ ਤਾਂ ਬੇਬੇ ਨਾਨਕੀ ਜੀ ਦਾ ਵਿਆਹ ਹੋਇਆ ਅਤੇ ਜਦ ਉੱਨੀਂ ਵਰ੍ਹੇ ਹੋਏ ਹਦ ਬੇਬੇ ਨਾਨਕੀ ਜੀ ਦਾ ਮੁਕਲਾਵਾ ਹੋਇਆ। ਅਗਲੀ ਸਾਖੀ ਵਿਚ ਆਉਂਦਾ ਹੈ ਕਿ 'ਜਾਂ ਬਾਬਾ ਨਾਨਕ ਵੀਹਾਂ ਵਰ੍ਹਿਆਂ ਦਾ ਹੋਇਆ ਤਾਂ ਇਕ ਅਤੀਤ ਨੂੰ ਗੜਵਾ ਤੇ ਛਾਪ ਦੇ ਆਇਆ।' ਇਸ ਗੱਲ ਤੋਂ ਕੁਝ ਕਾਲ ਮਗਰੋਂ ਸੁਲਤਾਨਪੁਰ ਜਾ ਕੇ ਨੌਕਰ ਹੁੰਦੇ ਹਨ। ਜਦ ਹਿਸਾਬ ਕਰੀਦਾ ਹੈ ਤਾਂ ਗੁਰੂ ਜੀ ਦੇ ਸੁਲਤਾਨਪੁਰ ਦਾ ਸੰਮਤ ੧੫੪੬ ਜਾਪਦਾ ਹੈ, ਪਰ ਜਨਮ ਸਾਖੀ ਵਾਲਾ ਕਿਸ ਉਲਟੀ ਬੁੱਧੀ ਨਾਲ ਆਪ ਹੀ ਵੀਹਾਂ ਵਰ੍ਹਿਆਂ ਦੀ ਉਮਰ ਲਿਖ ਕੇ ਆਪ ਹੀ ਲਿਖਦਾ ਹੈ ਕਿ ਗੁਰੂ ਜੀ ਸੰਮਤ ੧੫੪੪ ਵਿਚ ਸੁਲਤਾਨਪੁਰ ਅੱਪੜੇ। ਇਸ ਪੜ੍ਹਾਕੂ ਦੇ ਹਿਸਾਬ ੧੫੨੬+੨੦=੧੫੪੪ ਹੀ ਹੁੰਦੇ ਹਨ। ਵਾਹ ਖ਼ੁਦਗਰਜ਼ੀ ਤੇਰਾ ਸੱਤਿਆਨਾਸ! ਕਿਸ ਤਰ੍ਹ ਚੰਗੇ ਭਲੇ ਦੀਆਂ ਅੱਖਾਂ ਉਤੇ ਪੱਟੀ ਬੱਝ ਗਈ ਹੈ। ਉਹ ਏਹ ਵੀ ਨਹੀਂ ਸਮਝਦਾ ਕਿ ਸੰ: ੧੫੪੪ ਵਿਚ ਬੇਬੇ ਨਾਨਕੀ ਜੀ ਦਾ ਮੁਕਲਾਵਾ ਨਹੀਂ ਸਗੋਂ ਵਿਆਹ ਹੋਇਆ ਸੀ। ਵਾਹ ਗਣਕ ਜੀ ਵਾਹ, ਬੇਬੇ ਨਾਨਕੀ

ਜੀ ਅਜੇ ਤਲਵੰਡੀ ਹੀ ਹਨ, ਮੁਕਲਾਵਾ ਹੋਇਆ ਨਹੀਂ ਅਤੇ ਗੁਰੂ ਜੀ ਸੁਲਤਾਨ ਪੁਰ ਨੌਕਰੀ ਲਈ ਜਾ ਰਹੇ ਹਨ ! ਸੱਚ ਹੈ । ਝੂਠਾ ਕਿੰਨੇ ਕੁ ਪੈਂਤੜੇ ਬੰਨ੍ਹੇ ? ਅੰਤ ਨੂੰ ਝੂਠ ਆਪਣਾ ਗੁਣ ਦੱਸ ਹੀ ਦੇਵੇਗਾ । ਗੁਰੂ ਜੀ ਨੂੰ ਇਹ ਮੇਹਣਾ ਦੇਂਦਿਆਂ ਦੇਂਦਿਆਂ ਕਿ ਖੱਤਰੀ ਦੇ ਪੁੱਤਰ ਹੋ ਕੇ ਮੁਕਲਾਵਾ ਹੁੰਦਿਆਂ ਹੀ ਭਣਵੱਈਏ ਪਾਸ ਨੌਕਰੀ ਲਈ ਚਲੇ ਗਏ, ਮਹਾਤਮਾ ਜੀ ਆਪਣਾ ਹੀ ਪਾਜ ਉਘਾੜ ਬੈਠੇ ਹਨ ।

ਹੋਰ ਵੰਨਗੀ ਸੁਣੋ ਇਸ ਅਨੂਠੀ ਬੁਧ ਦੀ । ਅਗਲੀ ਸਾਖੀ ਵਿਚ ਲਿਖਿਆ ਹੈ, "ਕਿਰਤ ਕਰਦਿਆਂ ਕਰਦਿਆਂ ਜਾਂ ਵਰ੍ਹੇ ਦੋਇ ਗੁਜ਼ਰੇ ਤਾਂ ਪਿੱਛੋਂ ਮਹਿਤਾ ਕਾਲੂ ਖ਼ਬਰ ਨੂੰ ਆਇਆ.........ਲੱਗਾ ਪੁੱਛਣ ਪੁੱਤਰ ! ਤੈਨੂੰ ਦੋਇ ਵਰ੍ਹੇ ਘੱਲਿਆਂ ਗੁਜ਼ਰੇ ਹੈਨ, ਕੀ ਖੱਟਿਓ ਕੀ ਖਾਧੋ ?......ਸੰ: ੧੫੪੪ ਮਿਤੀ ਮਘਰ ਸੁਦੀ ੫ ਲੇਖਾ ਕੀਤਾ । ਹਿਸਾਬ ਦਿੱਤਾ ਤ੍ਰਿਹਾਂ ਮਹੀਨਿਆਂ ਦਾ, ਇਕ ਸੌ ਪੈਂਤੀ ਰੁਪਏ ਨਾਨਕ ਦੇ ਖਾਤੇ ਪਾਇ ਕੇ ਲੈਇ ਦੇ ਦਵਾਇ ਕੇ ਵਧੇ । ਵੇਖੋ ਇਥੇ ਵੀ ਕੀ ਬੁਧ ਘੋਲੀ ਹੈ, ਪਹਿਲੋਂ ਤਾਂ ਲਿਖਿਆ ਹੈ ਕਿ ਕਿਰਤ ਕਰਦਿਆਂ ਦੋ ਵਰ੍ਹੇ ਗੁਜ਼ਰੇ ਤਾਂ ਮਹਿਤਾ ਕਾਲੂ ਜੀ ਆਉਂਦੇ ਹਨ, ਫੇਰ ਲਿਖਿਆ ਹੈ ਕਿ ਉਨ੍ਹਾਂ ਦੇ ਜਾਣ ਤੋਂ ਮਗਰੋਂ ਸੰਮਤ ੧੫੪੪ ਵਿਚ ਹਿਸਾਬ ਹੋਇਆ । ਹੁਣ ਵੇਖੋ ਨੌਕਰ ਹੋਏ ਹਨ ਮਘਰ ਸੁਦੀ ਚੋਦਸ ਸੰਮਤ ੧੫੪੪ ਨੂੰ ਤੇ ਦੋ ਵਰ੍ਹੇ ਲੰਘ ਸੰਮਤ ਫੇਰ ਓਨੇ ਦਾ ਓਨਾਂ ਹੀ ਹੈ । ੧੫੪੪ ਵਿਚ ਨੌਕਰ ਹੋਏ, ਦੋ ਵਰ੍ਹੇ ਕਾਰ ਕੀਤੀ ਤਾਂ ਬਜਾਏ ਏਸ ਦੇ ਕਿ ਲੇਖਾ ਸੰ: ੧੫੪੬ ਵਿਚ ਹੋਇਆ ਲਿਖਿਆ ਜਾਂਦਾ, ਲਿਖ ਮਾਰਿਆ ਹੈ ਕਿ ਸੰ: ੧੫੪੪ ਵਿਚ ਹੋਇਆ । ਭਾਵੇਂ ਛਾਪੇਖਾਨੇ ਵਾਲਿਆਂ ਨੇ ਇਸ ਭੁੱਲ ਨੂੰ ਠੀਕ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ 'ਦੋ ਵਰ੍ਹੇ' ਦੀ ਥਾਂ 'ਦੋ ਮਹੀਨੇ' ਲਿਖ ਦਿੱਤਾ ਹੈ ਪਰ ਉਹ ਇਹ ਨਹੀਂ ਸਮਝਦੇ ਕਿ ਦੋ ਮਹੀਨਿਆਂ ਮਗਰੋਂ 'ਮਹਿਤਾ ਕਾਲੂ' ਨੇ ਕੀ ਕਰਨ ਆਉਣਾ ਸੀ, ਅਤੇ ਆ ਕੇ ਇਹ ਕਿਉਂ ਪੁੱਛਣਾ ਸੀ ਕਿ ਪੁੱਤਰ ਕੀ ਖੱਟਿਆ ਈ ਤੇ ਕੀ ਖਾਧਾ ਈ ? ਪਰ ਜੇ ਇਸ ਗੱਲ ਨੂੰ ਮੰਨ ਹੀ ਲਈਏ ਤਦ ਵੀ ਹਿਸਾਬ ਨਹੀਂ ਢੁੱਕਦਾ ਕਿਉਂਕਿ ਨੌਕਰ ਹੋਣ ਤੋਂ ਦੋ ਮਹੀਨੇ ਮਗਰੋਂ ਕਿਸੇ ਨੇ ਕੀ ਹਿਸਾਬ ਲੈਣਾ ਸੀ ? ਪਰ ਜੇ ਇਹ ਵੀ ਮੰਨ ਲਈਏ ਤਦ ਵੀ ਕੁਝ ਨਹੀਂ ਸਰਦਾ । ਸਾਫ਼ ਲਿਖਿਆ ਹੈ ਕਿ ਗੁਰੂ ਜੀ ਮੱਘਰ ਸੁਦੀ ਚੋਦਸ ਨੂੰ ਨੌਕਰ ਹੋਏ । ਜੇਕਰ ਲੇਖਾ ਦੋ ਮਹੀਨੇ ਮਗਰੋਂ ਹੋਇਆ ਮੰਨੀਏ ਤਾਂ ਮਾਘ ਸੁਦੀ ਚੋਦਸ ਤਰੀਕ ਚਾਹੀਦੀ ਸੀ, ਪਰ ਜਨਮ ਸਾਖੀ ਵਾਲਾ ਲੇਖੇ ਦਾ ਹੋਣਾ ਮੱਘਰ ਸੁਦੀ ਨੂੰ ਦੱਸਦਾ ਹੈ । ਇਸ ਹਿਸਾਬ ਛਾਪੇਖਾਨੇ ਵਾਲਿਆਂ ਦੀ ਕੋਸ਼ਿਸ਼ ਵੀ ਸਭ ਵਿਅਰਥ ਗਈ

ਆਓ ਪਾਠਕ ਜੀ ! ਇਸ ਸਾਖੀ ਵਿਚ ਹੀ ਇਕ ਹੋਰ ਦਿਨੀਂ ਦੀਵੀਂ ਹਨੇਰੇ ਪੈਂਦਾ ਆਪ ਨੂੰ ਦੱਸੀਏ । ਜਨਮ ਸਾਖੀ ਵਾਲਾ ਲਿਖਦਾ ਹੈ 'ਜੈਰਾਮ ਮੱਘਰ ਸੁਦੀ ਚੋਦਸ ਨੂੰ ਮੋਦੀਖਾਨਾ ਦਿਵਾਇਆ' ? ਅਗਲੀ ਸਾਖੀ ਵਿਚ ਆਉਂਦਾ ਹੈ 'ਹਿਸਾਬ ਦਿੱਤਾ ਤ੍ਰਿਹੁੰ ਮਹੀਨਿਆਂ ਦਾ ।' ਇਸ ਲੇਖੇ ਹਿਸਾਬ ਦੇਣ ਦਾ ਮਹੀਨਾ ਫੱਗਣ ਹੋਇਆ, ਪਰ ਜਨਮ ਸਾਖੀ ਵਿਚ ਲਿਖਿਆ ਹੈ 'ਮੱਘਰ' ਹੁਣ ਇਹ ਕੀ ਕੂੜ ਜੋੜ ਜੁੜੇ, ਹਿਸਾਬ ਮੂਜਬ ਨਿਕਲੇ ਫੱਗਣ ਤੇ

ਲਿਖਿਆ ਹੋਵੇ ਮੱਘਰ, ਪਰ ਪਾਠਕ ਜੀ ! ਜ਼ਰਾ ਕੁ ਵਿਚਾਰਨਾ ਲਿਖਿਆ ਹੈ ਗੁਰੂ ਜੀ ਨੌਕਰ ਹੋਏ ਸੰਮਤ ੧੫੪੪ ਮਿਤੀ ਮੱਘਰ ਸੁਦੀ ਚੌਦਸ ਨੂੰ, ਅਤੇ ਲੇਖਾ ਹੋਇਆ 'ਸੰਮਤ ੧੫੪੪ ਮਿਤੀ ਮੱਘਰ ਸੁਦੀ ਪੰਜ !' ਹਨੇਰ ਸਾਂਈਂ ਦਾ ! ਮੱਘਰ ਸੁਦੀ ੫ ਨੂੰ ਤਾਂ ਗੁਰੂ ਜੀ ਅਜੇ ਨੌਕਰ ਵੀ ਨਹੀਂ ਹੋਏ ਇਸ ਤਰੀਕ ਨੂੰ ਤਾਂ ਅਜੇ ਸੁਲਤਾਨ ਪੁਰ ਵੀ ਨਹੀਂ ਅਪੜੇ ਮੱਘਰ ਸੁਦੀ ਤਿੰਨ ਨੂੰ ਤਲਵੰਡੀਓਂ ਤੁਰਦੇ ਹਨ, ਮੱਘਰ ਸੁਦੀ ਸੱਤ ਨੂੰ ਸੁਲਤਾਨ ਪੁਰ ਅਪੜਦੇ ਹਨ, ਪਰ ਲੇਖਾ ਹੁੰਦਾ ਹੈ ਮੱਘਰ ਸੁਦੀ ੫ ਨੂੰ ! ਕਿਤੇ ਰਾਹ ਵਿਚ ਹੀ ਹੋਇਆ ਹੋਵੇਗਾ !!! ਪਾਠਕ ਜੀ ! ਐਸਾ ਐਸਾ ਹਨੇਰ ਮਚ ਰਿਹਾ ਹੈ, ਇਸ ਜਨਮ ਸਾਖੀ ਵਿਚ ਇਤਨੀਆਂ ਇਤਨੀਆਂ ਭੁੱਲਾਂ ! ਦੂਜੀ ਪ੍ਰੈਮਰੀ ਦਾ ਲੜਕਾ ਵੀ ਇਤਨੀ ਭੁੱਲਾਂ ਨਹੀਂ ਕਰਦਾ ਜਿਤਨੀਆਂ ਇਕ ਸਾਖੀ ਵਿਚ ਹੀ ਇਸ ਜਨਮ ਸਾਖੀ ਦੇ ਲਿਖਣ ਵਾਲੇ ਮਹਾਤਮਾ ਜੀ ਕਰ ਰਹੇ ਹਨ। ਇਹ ਹਾਲ ਹੈ ਅਤੇ ਲੋਕੀਂ ਹਠ ਕਰ ਰਹੇ ਹਨ ਕਿ ਇਹ ਜਨਮ ਸਾਖੀ ਅੱਖਰੋ ਅੱਖਰ ਸੱਚੀ ਹੈ। ਇਹ ਹਨੇਰ ਹੈ ! ਅਤੇ ਕਿਹਾ ਜਾ ਰਿਹਾ ਹੈ ਕਿ ਇਹ ਜਨਮ ਸਾਖੀ ਪਰਮਾਣੀਕ ਹੈ। ਇਤਨੀਆਂ ਭੁੱਲਾਂ ਹਨ ਅਤੇ ਲੋਕੀਂ ਕੂਕ ਰਹੇ ਹਨ ਕਿ ਇਹ ਜਨਮ ਸਾਖੀ ਗੁਰੂ ਅਗਦ ਜੀ ਦੇ ਹਜ਼ੂਰ ਲਿਖੀ ਗਈ ਹੈ। ਹਾਂ ! ਕੈਸਾ ਅੰਨ੍ਹੇਰ।

ਇਹ ਜਨਮ ਸਾਖੀ ਵਾਲਾ ਜੇਕਰ ਏਨੀਆਂ ਭੁੱਲਾਂ ਉਤੇ ਹੀ ਬਸ ਕਰ ਦੇਂਦਾ ਤਦ ਵੀ ਕੁਝ ਸੀ, ਏਸ ਨੇ ਤਾਂ ਭੁੱਲਾਂ ਦਾ ਠੇਕਾ ਹੀ ਚੁੱਕ ਲਿਆ ਜਾਪਦਾ ਹੈ। ਬਾਬਾ ਸ੍ਰੀ ਚੰਦ ਜੀ ਦੇ ਪੈਦਾ ਹੋਣ ਦੀ ਬਾਬਤ ਲਿਖਿਆ ਹੈ 'ਜਾਂ ਵਰ੍ਹਿਆਂ ਬੱਤੀਆਂ ਦੀ ਉਮਰ ਸੈਂਸਾਰੀ ਸੂਤਰ ਹੋਈ ਤਾਂ ਗੁਰੂ ਨਾਨਕ ਜੀ ਦੇ ਘਰ ਇਕ ਪੁੱਤਰ ਜਨਮਿਆ, ਜਦ ਗੁਰੂ ਜੀ ਨੇ ਮੋਦੀਖਾਨਾ ਛੱਡਿਆ ਅਤੇ ਨਵਾਬ ਨਾਲ ਨਮਾਜ਼ ਨ ਪੜ੍ਹੀ ਓਦੋਂ 'ਸ੍ਰੀ ਚੰਦ ਵਰ੍ਹਿਆਂ ਪੌਣਿਆਂ ਪੰਜਾਂ ਦਾ ਆਹਾ।' ਇਸ ਹਿਸਾਬ ਸ੍ਰੀ ਚੰਦ ਜੀ ਪੈਦਾ ਤਾਂ ਹੋਏ ਸੰਮਤ ੧੫੫੮ ਵਿਚ ਅਤੇ ਗੁਰੂ ਨੇ ਲਟਾਕਾ ਛਡਿਆ ਦੁਨੀਆਂ ਦਾ ਸੰਮਤ ੧੫੬੩ ਵਿਚ ! ਇਸ ਤੋਂ ਮਗਰੋਂ ਗੁਰੂ ਜੀ ਮਹੀਨਾ ਭਰ ਏਮਨਾਵਾਦ ਰਹਿੰਦੇ ਹਨ ਅਤੇ ਫੇਰ ਤਲਵੰਡੀ ਕੁਝ ਸਾਲ ਰਹਿਕੇ ਪਹਿਲੀ ਉਦਾਸੀ ਲਈ ਤਿਆਰ ਹੁੰਦੇ ਹਨ। ਇਥੇ ਜਨਮਸਾਖੀ ਵਾਲਾ ਅਜੀਬ ਭੁੱਲ ਕਰਦਾ ਹੈ ਅਤੇ ਆਪਣੇ ਬੇਢੰਗੇ ਹਿਸਾਬ ਨਾਲ ਲਿਖਦਾ ਹੈ : 'ਸੰਮਤ ੧੫੫੩ ਮਿਤੀ ਪੋਹ ਸੁਦੀ ੯ ਵੀਰਵਾਰ ਤਲਵੰਡੀਓਂ ਗੁਰੂ ਨਾਨਕ ਜੀ ਚੱਲਣ ਲੱਗੇ।' ਕਿਉਂ ਪਾਠਕ ਜੀ ! ਅਜੇ ਵੀ ਸੱਚ ਝੂਠ ਦੇ ਨਿਤਰਨ ਵਿਚ ਕੋਈ ਕਸਰ ਹੈ ? ਆਪਣੀ ਹੱਥੀਂ ਹੀ ਸੰਮਤ ੧੫੬੩ ਬਣਾਇਆ, ਫੇਰ ਆਪ ਹੀ ੧੫੫੩ ਲਿਖਿਆ ਤੇ ਨਾਲ ਹੀ ਉੱਘਾ ਇਹ ਕੀਤਾ ਕਿ ਜਨਮ ਸਾਖੀ ਗੁਰੂ ਅੰਗਦ ਜੀ ਦੇ ਹਜ਼ੂਰ ਲਿਖੀ ਗਈ ਹੈ। ਦਸਾਂ ਦਸਾਂ ਵਰ੍ਹਿਆਂ ਦਾ ਫਰਕ, ਦਿਨ ਦੀਂਵੀਂ ਡਾਕਾ, ਅਤੇ ਆਪਣਾ ਟੋਟਣ ਬਚਾਣ ਲਈ ਸ਼ਰਨ ਗੁਰੂ ਅੰਗਦ ਦੇਵ ਜੀ ਦੀ ! ਜਿਸ ਜਨਮ ਸਾਖੀ ਵਿਚ ਇਤਨੀਆਂ ਭੁੱਲਾਂ ਹੋਣ, ਉਸਨੂੰ ਕੌਣ ਅਕਲ ਵਾਲਾ ਆਦਮੀ ਪਰਮਾਣੀਕ ਜਨਮ ਸਾਖੀ ਆਖ ਸਕਦਾ ਹੈ ? ਪਰ ਇਹੋ ਜਨਮ ਸਾਖੀ ਹੈ ਜਿਸਦੇ ਉਲਟ ਆਖਣ ਵਾਲੇ ਨੂੰ ਗਾਲ੍ਹਾਂ ਦੀ ਬੁਛਾੜ ਨਾਲ ਚੁੱਪ ਕਰਾਇਆ ਜਾਂਦਾ ਹੈ। ਹੁਣ ਸਮਾਂ ਰੋਸ਼ਨੀ ਦਾ ਹੈ, ਜੇਕਰ ਇਸ ਵੇਲੇ

ਕੋਈ ਆਪਣੀ ਅਕਲ ਤੋਂ ਕੰਮ ਨ ਲਵੇ, ਤਾਂ ਬੇਸ਼ੱਕ ਕਵਾੜੀਆਂ ਦੀ ਹੱਟੀ ਵਿਚ ਆਵੇ, ਐਸੀ ਵਿਅਰਥ ਚੀਜ਼ ਨੂੰ ਸਿਰ ਉਤੇ ਚੁੱਕੀ ਫਿਰਨਾ ਲਾਭ ਕੀ ?

ਹੁਣ ਰਹਿ ਗਈ ਇਕ ਨਿੱਕੀ ਜਿਹੀ ਗੱਲ, ਜਿਸਨੂੰ ਦੱਸ ਕੇ ਮੈਂ ਆਪ ਦੀ ਸੇਵਾ ਵਿਚ ਜੋਤਸ਼ ਵਿਦਿਆ ਦੀਆਂ ਇਕ ਦੋ ਗੱਲਾਂ ਪੇਸ਼ ਕਰਾਂਗਾ । ਜਨਮ ਸਾਖੀ ਵਿਚ ਆਉਂਦਾ ਹੈ 'ਜਾਂ ਸ੍ਰੀ ਚੰਦ ਜੀ ਵਰ੍ਹਿਆਂ ਸਾਢੇ ਤ੍ਰਿਹਾਂ ਦਾ ਹੋਇਆ ਸੀ ਅਤੇ ਲਖਮੀ ਦਾਸ ਸਾਹਿਬ— ਜਾਂਦਾ ਪੇਟ ਵਿਚ ਸੀ ।' ਮੋਦੀਖਾਨਾ ਛੱਡਣ ਦੇ ਹਾਲ ਵਿਚ ਆਉਂਦਾ ਹੈ, 'ਸ੍ਰੀ ਚੰਦ ਵਰ੍ਹਿਆਂ ਪੌਣਿਆਂ ਪੰਜਾਂ ਦਾ ਆਹਾ ।' ਇਕ ਹੋਰ ਥਾਂ ਲੇਖਾ ਕਰਨ ਦੇ ਮਗਰੋਂ ਲਿਖਿਆ ਹੈ 'ਤੀਸਰੇ ਮਹੀਨੇ ਗੁਰੂ ਨਾਨਕ ਜੀ ਦੇ ਘਰ ਲਖਮੀ ਦਾਸ ਸਾਹਿਬਜ਼ਾਦਾ ਉਤਪੰਨਾ ।' ਇਹ ਵੀ ਯਾਦ ਰੱਖਣ ਵਾਲੀ ਗੱਲ ਹੈ ਕਿ ਜਦ ਗੁਰੂ ਜੀ ਵੇਈਂ ਨਦੀ ਵਿਚੋਂ ਆਏ ਅਤੇ 'ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ' ਆਖਣ ਲੱਗ ਪਏ, ਤਾਂ ਓਦੋਂ ਹੀ ਲੇਖਾ ਹੋਇਆ, ਅਤੇ ਮਗਰੋਂ ਹੀ ਆਪ ਨੇ ਮੋਦੀਖਾਨਾ ਛੱਡ ਦਿੱਤਾ । ਇਹ ਗੱਲ ਤਾਂ ਠੀਕ ਹੈ, ਪਰ ਜਨਮ ਸਾਖੀ ਦੀ ਊਟ ਪਟਾਂਗ ਵੇਖੋ, ਪਹਿਲੋਂ ਲਿਖਿਆ ਹੈ ਕਿ ਜਦ ਸ੍ਰੀ ਚੰਦ ਜੀ [ਸਾਢੇ ਤਿੰਨ ਸਾਲਾਂ ਦੇ ਸਨ ਤਾਂ ਲਖਮੀ ਦਾਸ ਜੀ ਉਦਰ ਨਿਵਾਸੀ ਸਨ । ਫੇਰ ਲਿਖਿਆ ਹੈ ਗੁਰੂ ਜੀ ਨੇ ਮੋਦੀ-ਖਾਨਾ ਛੱਡਿਆ ਓਦੋਂ ਸ੍ਰੀ ਚੰਦ ਜੀ ਦੀ ਉਮਰ ਪੌਣੇ ਪੰਜ ਸਾਲ ਦੀ ਸੀ, ਤਿੰਨ ਮਹੀਨੇ ਮਗਰੋਂ ਲਖਮੀ ਦਾਸ ਜੀ ਪੈਦਾ ਹੋਏ । ਇਹ ਹਨੇਰ ਹੈ ਕਿ ਨਹੀਂ ? ਕਦੀ ਕੋਈ ਬਾਲਕ ਸਵਾ ਜਾਂ ਡੇਢ ਸਾਲ ਵੀ ਮਾਤਾ ਦੇ ਉਦਰ ਵਿਚ ਰਿਹਾ ? ਇਸ ਗੱਲ ਨਾਲ ਜਨਮ ਸਾਖੀ ਵਾਲੇ ਨੂੰ ਕੀ ? ਆਪ ਨੇ ਤਾਂ ਕੇਵਲ ਗੱਪਾਂ ਹੀ ਮਾਰਨੀਆਂ ਹਨ । ਠੱਪਣ ਲੱਗੇ ਆਪ ਇਤਨੇ ਬੇਵੱਸ ਹੋ ਜਾਂਦੇ ਹਨ ਕਿ ਆਪਣੇ ਅੱਗੇ ਪਿੱਛੇ ਦੀ ਹੀ ਖ਼ਬਰ ਨਹੀਂ ਰਹਿੰਦੀ । ਉਹ ਆਦਮੀ ਜੋ ਇਕ ਥਾਂ ਕੁਝ ਕਹੇ ਅਤੇ ਦੂਜੀ ਥਾਂ ਕੁਝ ਹੋਰ, ਕਚਹਿਰੀਆਂ ਵਿਚ ਧੱਕੇ ਖਾਇਆ ਕਰਦਾ ਹੈ, ਪਰ ਪੰਥ ਹੈ ਕਿ ਉਨ੍ਹਾਂ ਨੂੰ ਗਲ ਨਾਲ ਲਾਈ ਜਾਂਦਾ ਹੈ, ਜੋ ਆਪ ਹੀ ਇਕ ਥਾਂ ਕੁਝ ਲਿਖ ਕੇ ਆਪ ਹੀ ਦੂਜੀ ਥਾਂ ਕੱਟਦੇ ਹਨ । ਇਹ ਜੋ ਕੁਝ ਦੱਸਿਆ ਗਿਆ ਹੈ ਇਕ ਪ੍ਰਕਾਰ ਦੀ ਵੰਨਗੀ ਦੱਸੀ ਹੈ, ਜੇਕਰ ਕੋਈ ਸੱਜਨ ਵਿਚਾਰ ਨਾਲ ਠਹਿਰ ਕੇ ਪੜ੍ਹੇ ਤਦ ਉਸਨੂੰ ਪਤਾ ਲੱਗ ਜਾਵੇਗਾ ਕਿ ਇਸ ਜਨਮ ਸਾਖੀ ਵਿਚ ਕੀ ਕੁਝ ਸੱਚ ਹੈ ਅਤੇ ਕੁਝ ਝੂਠ ਹੈ । ਇਹ ਗੱਲ ਪਰਤਾਵੇ ਦੀ ਹੈ ਜਿਸ ਦਾ ਜੀ ਚਾਹੇ ਪਰਤਾ ਕੇ ਵੇਖ ਲਵੇ ।

—o—

## ੭—ਜੋਤਸ਼ ਸੰਬੰਧੀ ਭੁੱਲਾਂ

ਹੁਣ ਮੈਂ ਜੋਤਸ਼ ਵੱਲ ਆਉਂਦਾ ਹਾਂ ਅਤੇ ਵੇਖਦਾ ਹਾਂ ਕਿ ਇਹ ਜਨਮ ਸਾਖੀ ਕਿਥੋਂ ਕੁ ਤੀਕ ਜੋਤਸ਼ ਦੀ ਕਸੌਟੀ ਉਤੇ ਟਿਕ ਸਕਦੀ ਹੈ। ਜੋਤਸ਼ ਸੰਬੰਧੀ ਜੋ ਕੁਝ ਮੈਂ ਲਿਖਿਆ ਹੈ, ਇਹ ਸਭ ਕੁਝ 'ਇੰਡੀਅਨ ਕੈਲੰਡਰ' ਦੇ ਆਸਰੇ ਲਿਖਿਆ ਹੈ। ਇਹ ਕਿਤਾਬ ਸਰਕਾਰ ਅੰਗਰੇਜ਼ੀ ਨੇ ਬੜੀ ਮੇਹਨਤ ਤੇ ਖਰਚ ਨਾਲ ਬੜੇ ਬੜੇ ਪ੍ਰਸਿੱਧ ਜੋਤਸ਼ੀਆਂ ਪਾਸੋਂ ਲਿਖਵਾਈ ਸੀ। ਇਸ ਵਿਚ ਐਸੇ ਐਸੇ ਸੁਖਾਲੇ ਗੁਰ ਤੇ ਨਕਸ਼ੇ ਦਿੱਤੇ ਹੋਏ ਹਨ ਕਿ ਅੱਜ ਤੋਂ ਸੋਲ੍ਹਾਂ ਸੌ ਵਰ੍ਹੇ ਪਹਿਲਾਂ ਦੀ ਕਿਸੇ ਤਰੀਕ ਦੀ ਥਿਤ, ਵਾਰ, ਨਿਛੱਤਰ ਯੋਗ ਆਦਿ ਜ਼ਰੂਰੀ ਚੀਜ਼ ਦਾ ਲੱਭਣਾ ਬਹੁਤ ਹੀ ਸੁਖਾਲਾ ਕੰਮ ਹੈ, ਅਤੇ ਹਿਸਾਬ ਐਸਾ ਠੀਕ ਹੈ ਕਿ ਕਈ ਸੌ ਸਾਲ ਦੇ ਹਿਸਾਬ ਵਿਚ ਘੜੀ ਘੰਟੇ ਦਾ ਫ਼ਰਕ ਨਹੀਂ ਪੈ ਸਕਦਾ।

ਸੰਮਤ ੧੯੪੧ ਬਿ: ਦੀ ਗੱਲ ਹੈ ਕਿ ਭਾਈ ਗੁਰਮੁਖ ਸਿੰਘ ਜੀ ਸ੍ਵਰਗਵਾਸੀ ਨੇ ਆਪਣੇ ਰਸਾਲੇ 'ਸੁਧਾਟਕ' ਵਿਚ ਇਸ ਵਿਸ਼ੇ ਉਤੇ ਬੜੀ ਬਹਿਸ ਕੀਤੀ ਸੀ, ਅਤੇ ਸਿੱਟਾ ਇਹ ਕੱਢਿਆ ਸੀ ਕਿ ਕੱਤਕ ਦਾ ਟੇਵਾ ਅਸ਼ੁੱਧ ਹੈ ਅਤੇ ਵਿਸਾਖ ਦਾ ਟੇਵਾ ਕੱਤਕ ਨਾਲੋਂ ਵਧੀਕ ਸ਼ੁੱਧ ਹੈ। ਇਨ੍ਹਾਂ ਗੱਲਾਂ ਦੇ ਪੜਤਾਲਣ ਲਈ ਆਪ ਨੇ ਜੋ ਗੁਰ ਵਰਤੇ ਸਨ ਉਹ ਬਹੁਤ ਹੀ ਮੋਟੇ ਸਨ, ਅਤੇ ਐਸੇ ਮੋਟੇ ਗੁਰਾਂ ਨਾਲ ਚਾਰ ਸੌ ਵਰ੍ਹੇ ਦੀਆਂ ਪੁਰਾਣੀਆਂ ਤਰੀਕਾਂ ਨੂੰ ਪੜਤਾਲਣਾ ਬਹੁਤ ਸਾਰੀਆਂ ਅਸ਼ੁੱਧੀਆਂ ਦਾ ਕਾਰਨ ਹੋ ਸਕਦਾ ਸੀ, ਇਸ ਲਈ ਮੈਂ ਉਨ੍ਹਾਂ ਗੁਰਾਂ ਨੂੰ ਇਥੇ ਨਹੀਂ ਵਰਤਾਂਗਾ। ਇਥੇ ਕੇਵਲ ਇਤਨਾ ਹੀ ਲਿਖਣਾ ਬਹੁਤ ਹੈ ਕਿ ਪੂਰੀ ਪੂਰੀ ਪੜਤਾਲ ਤੋਂ ਮੇਰਾ ਵੀ ਇਹ ਨਿਸਚਾ ਹੋ ਗਿਆ ਹੈ ਕਿ ਕੱਤਕ ਤੇ ਵਿਸਾਖ ਦੇ ਪ੍ਰਚੱਲਤ ਟੇਵੇ ਅਸ਼ੁੱਧ ਹਨ।

ਹੁਣ ਮੈਂ ਆਪਣੇ ਅਸਲੀ ਮਤਲਬ ਵੱਲ ਆਉਂਦਾ ਹਾਂ। ਜਨਮ-ਕੁੰਡਲੀਆਂ ਆਪ ਨੇ ਕਈ ਵੇਖੀਆਂ ਹੋਣਗੀਆਂ। ਇਨ੍ਹਾਂ ਦੀ ਸ਼ਕਲ ਖੰਡੇ ਅਤੇ ਬਾਰਾਂ ਟਾਹਣੂਆਂ ਦੇ ਵਿਚਕਾਰ ਹੁੰਦੀ ਹੈ। ਇਕ ਚੁਕੋਰ ਦੇ ਵਿਚਕਾਰ ਇਕ ਹੋਰ ਟੇਢੀ ਚੁਕੋਰ ਹੁੰਦੀ ਹੈ। ਜਿਸਦੇ ਸਿੰਙ ਬਾਹਰਲੀ ਚੁਕੋਰ ਦੀਆਂ ਬਾਹੀਆਂ ਦੇ ਵਿਚਕਾਰ ਲੱਗਦੇ ਹਨ, ਅਤੇ ਜਿਸਦੀ ਧੁੰਨੀ ਵਿਚੋਂ ਚਤਰਫੀਂ ਚਾਰ ਲੀਕਾਂ ਨਿਕਲਕੇ ਆਪਣੀਆਂ ਚੌਹਾਂ ਬਾਹੀਆਂ ਨੂੰ ਵਿਚਕਾਰੋਂ ਚੀਰਦੀਆਂ

ਹੋਈਆਂ ਸੂਈਆਂ ਵਾਂਙ ਬਾਹਰਲੀ ਚੁਕੋਰ ਦੇ ਸਿੰਙਿਆਂ ਵਿਚ ਜਾ ਰਲਦੀਆਂ ਹਨ। ਇਸ ਵਿਚ ਸਾਰੇ ਗ੍ਰਹਿ ਭਰੇ ਜਾਂਦੇ ਹਨ, ਜਿਨ੍ਹਾਂ ਉਤੇ ਜੋਤਸ਼ੀ ਆਪਣੀ ਬੁੱਧੀ ਅਨੁਸਾਰ ਵਿਚਾਰ ਕਰਕੇ ਭੂਤ ਭਵਿੱਖਤ ਗੱਲਾਂ ਦੱਸਿਆ ਕਰਦੇ ਹਨ। ਕੁੰਡਲੀ ਦਾ ਨਮੂਨਾ ਅੱਗੇ ਵੇਖੋ।

ਜਨਮ ਸਾਖੀ ਵਿਚ ਲਿਖਿਆ ਹੈ ਕਿ ਭਾਈ ਬਾਲਾ ਗੁਰੂ ਅੰਗਦ ਜੀ ਦੇ ਹੁਕਮ ਮੂਜਬ ਤਲਵੰਡੀ ਜਨਮ—ਪੱਤਰੀ ਲੱਭਣ ਗਿਆ, ਜੋ ਕਈ ਦਿਨਾਂ ਦੀ ਟੋਲ ਮਗਰੋਂ ਲੱਭੀ, ਅਤੇ ਜਿਸਨੂੰ ਗੁਰੂ ਜੀ ਦੇ ਹਜ਼ੂਰ ਪੈੜੇ ਮੋਖੇ ਨੇ ਗੁਰਮੁਖੀ ਅੱਖਰਾਂ ਵਿਚ ਕੀਤਾ। ਜਨਮ ਸਾਖੀ ਵਿਚ ਉਹ ਜਨਮ-ਪੱਤਰੀ ਦਿੱਤੀ ਨਹੀਂ ਹੋਈ, ਪਰ ਇਕ ਟੇਵਾ ਵੇਖਣ ਵਿਚ ਆਉਂਦਾ ਹੈ, ਜੋ ਇਸ ਜਨਮ ਸਾਖੀ ਦਾ ਜਾਇਆ ਮਲੂਮ ਹੁੰਦਾ ਹੈ। ਬਹੁਤੇ ਲੋਕ ਇਸ ਟੇਵੇ ਨੂੰ ਵਿਖਾ ਕੇ ਇਹ ਕਹਿਆ ਕਰਦੇ ਹਨ ਕਿ ਇਹ ਟੇਵਾ ਭਾਈ ਬਾਲੇ ਵਾਲੀ ਜਨਮ ਸਾਖੀ ਨਾਲ ਮਿਲਦਾ ਹੈ, ਇਸ ਲਈ ਇਹ ਠੀਕ ਹੈ। ਇੱਥੇ ਅਸੀਂ ਵੇਖਦੇ ਹਾਂ ਕਿ ਇਹ ਗੱਲ ਕਿੱਥੋਂ ਤੀਕ ਠੀਕ ਹੈ।

ਉਹ ਟੇਵਾ ਇਹ ਹੈ :—

"ਟੇਵਾ ਕੱਤਕ ਪੂਰਨਮਾਸ਼ੀ ਦਾ"




ਸੰਮਤ ੧੫੨੬ ਮੱਘਰ ਦਿਨ ੯, ਬ੍ਰਹਸਪਤ ਵਾਰ, ਇਸ਼ਟ ੪੧ ਘੜੀਆਂ ੧੮ ਪਲ।

ਇਸ ਟੇਵੇ ਦੀਆਂ ਅਸਾਂ ਇਹ ਗੱਲਾਂ ਪੜਤਾਲਣੀਆਂ ਹਨ :—

੧. ਕੀ ਕੱਤਕ ਪੂਰਨਮਾਸ਼ੀ ਨੂੰ ਮੱਘਰ ਦਾ ਮਹੀਨਾ ਸੀ ?

੨. ਕੀ ਉਸ ਦਿਨ ਮੱਘਰ ਦੀ ਨੌਂ ਤਰੀਕ ਸੀ ?

੩. ਕੀ ਕੱਤਕ ਪੂਰਨਮਾਸ਼ੀ ਵਾਲੇ ਦਿਨ ਬ੍ਰਹਸਪਤ (ਵੀਰ) ਵਾਰ ਸੀ ?

ਮੋਟਾ ਜਿਹਾ ਹਿਸਾਬ ਇਹ ਹੈ ਕਿ ਸੂਰਜ ਇਕ ਰਾਸ ਵਿਚ ਇਕ ਮਹੀਨਾ ਰਹਿੰਦਾ ਹੈ, ਇਸ ਲਈ ਸੂਰਜ ਨੂੰ ਵੇਖ ਕੇ ਇਹ ਦੱਸ ਦਿੱਤਾ ਜਾ ਸਕਦਾ ਹੈ ਕਿ ਏਹ ਟੇਵਾ ਕਿਸ

ਮਹੀਨੇ ਦਾ ਹੈ । ਟੇਵੇ ਵਿਚ ਵੇਖੋ ਕਿ ਸੂਰਜ ਕਿਹੜੇ ਖਾਨੇ ਵਿਚ ਹੈ । ਵਿਸਾਖ ਨੂੰ ਪਹਿਲਾ ਮਹੀਨਾ ਸਮਝ ਕੇ ਗਿਣਨ ਲੱਗ ਪਓ, ਸੂਰਜ 'ਦੇ ਖਾਨੇ ਦੇ ਨੰਬਰ ਜੋ ਮਹੀਨਾ ਆਵੇ ਉਸ ਮਹੀਨੇ ਦਾ ਇਹ ਟੇਵਾ ਸਮਝੋ । ਇਸ ਟੇਵੇ ਵਿਚ ਸੂਰਜ ਅੱਠਵੇਂ ਘਰ ਹੈ । ਇਸ ਤੋਂ ਪਹਿਲਾ ਮਹੀਨਾ ਗਿਣਿਆਂ ਅੱਠਵਾਂ ਮਹੀਨਾ ਮੱਘਰ ਹੈ, ਜੋ ਇਸ ਟੇਵੇ ਦਾ ਮਹੀਨਾ ਹੈ । ਟੇਵੇ ਉਤੇ ਲਿਖਿਆ ਹੈ ਕਿ ਕੱਤਕ ਪੂਰਨਮਾਸ਼ੀ ਸੰ: ੧੫੨੬ ਨੂੰ ਮੱਘਰ ਦੀ ਨੌਂ ਤਰੀਕ ਅਤੇ ਬ੍ਰਹਸਪਤ ਵਾਰ ਸੀ । ਇਹ ਗੱਲਾਂ ਮੈਂ ਇੰਡੀਅਨ ਕੈਲੰਡਰ ਦੀ ਸਹਾਇਤਾ ਨਾਲ ਕ੍ਰਮ ਅਨੁਸਾਰ ਪਰਖਦਾ ਹਾਂ ।[1]

| | D | W | A | B | C |
|---|---|---|---|---|---|
| ੧. | ੭੩ | ੩ | ੫੯ | ੭੮੩ | ੨੪੪ |
| | ੨੨੦ | ੩ | ੪੪੯੯ | ੯੮੪ | ੬੦੨ |
| | ੨੯੩ | ੬ | ੪੫੫੮ | ੭੬੭ | ੮੪੬ |
| | | | ੧ | | |
| | | | ੧੧੦ | | |
| | | | ੪੬੬੯ | ਥਿ: ਸੁਦੀ ੧੫ | |

ਅਰਥਾਤ ਸੰ: ੧੫੨੬ ਕੱਤਕ ਪੂਰਨਮਾਸ਼ੀ ਨੂੰ ਸ਼ੁਕਰਵਾਰ ੨੦ ਅਕਤੂਬਰ ਸੰ: ੧੪੬੯ ਈ: ਸੀ ।

੮ × ੧੦ = ੮੪੬ × ੧੦ = ੮੪੬੦

੨. ਜਮਾਂ.................... ੭੨੦੭

੫੬੬੭

ਕੱਢੋ ——— ੧੧੦

੫੫੫੭ (ਸ)

ਸ + ਥਿ: = ਨਿਛੱਤ੍ਰ

...ਨਿਛੱਤ੍ਰ = ੫੫੫੭ + ੪੬੬੯

= ੨੨੬

ਅਰਥਾਤ ਕੱਤਕ ਪੂਰਨਮਾਸ਼ੀ ਨੂੰ ਅਸੁਨੀ (ਪਹਿਲਾ) ਨਛੱਤ੍ਰ ਸੀ ।

---

1. ਜਿਨ੍ਹਾਂ ਪਾਠਕਾਂ ਦੀ ਸਮਝ ਵਿਚ ਇਹ ਹਿਸਾਬ ਨ ਆਵੇ, ਉਹ ਮੈਨੂੰ ਮਾਫ਼ ਰੱਖਣ ਕਿਉਂਕਿ ਇਹ ਹਰ ਇਕ ਦੀ ਸਮਝ ਵਿਚ ਨਹੀਂ ਆ ਸਕਦਾ ।

| | D | W | Gh | P |
|---|---|---|---|---|
| ੩. | ੮੬ | ੨ | ੫ | ੪੭ |
| | ੧੮੬ | ੪ | ੫੬ | ੮ |
| | ੨੭੩ | ੭ | ੧ | ੫੫ |
| | ੧ | ੧ | | |
| | —੨੭੨ | ੬ | | |
| | ੨੯੩ | | | |
| | ੨੧ | ੦ | | |
| | | ੬ | | |

ਅਰਥਾਤ ਕੱਤਕ ਪੂਰਨਮਾਸ਼ੀ ਸੰ: ੧੫੨੬ ਨੂੰ ਸ਼ੁਕਰਵਾਰ ਕੱਤਕ ਦੀ ੨੧ ਪ੍ਰਵਿਸ਼ਟੇ ਸੀ ।

ਹੁਣ ਅਸੀਂ ਟਾਕਰਾ ਕਰਦੇ ਹਾਂ :—

ਟੇਵੇ ਤੋਂ ਪਤਾ ਲੱਗਦਾ ਹੈ ਕਿ ਕੱਤਕ ਪੂਰਨਮਾਸ਼ੀ ਵਾਲੇ ਦਿਨ ਬ੍ਰਹਸਪਤਿ (ਵੀਰ) ਵਾਰ ਸੀ; ਪਰ ਹਿਸਾਬ ਤੋਂ ਸ਼ੁਕਰਵਾਰ ਸਿੱਧ ਹੁੰਦਾ ਸੀ ।

ਟੇਵੇ ਦੇ ਸੂਰਜ ਤੋਂ ਇਹ ਟੇਵਾ ਮੱਘਰ ਮਹੀਨੇ ਦਾ ਸਿੱਧ ਹੁੰਦਾ ਹੈ । ਅਤੇ ਟੇਵਾ ਦੱਸਦਾ ਹੈ ਕਿ ਕੱਤਕ ਪੂਰਨਮਾਸ਼ੀ ਮੱਘਰ ਦੀ ਨੌਂ ਤਰੀਕ ਨੂੰ ਸੀ, ਪਰ ਹਿਸਾਬ ਤੋਂ ਪਤਾ ਲੱਗਦਾ ਹੈ ਕਿ ਸੰਮਤ ੧੫੨੬ ਵਿਚ ਕੱਤਕ ਪੂਰਨਮਾਸ਼ੀ ੨੧ ਕੱਤਕ ਨੂੰ ਸੀ । ਕੈਸੀ ਹੈਰਾਨੀ ਦੀ ਗੱਲ ਹੈ ਕਿ ਟੇਵੇ ਵਿਚ ਪੂਰੇ ਮਹੀਨੇ ਦਾ ਫ਼ਰਕ ਪੈ ਗਿਆ । ਹਿਸਾਬ ਤੋਂ ਪਤਾ ਲੱਗਦਾ ਹੈ ਕਿ ਸੰਮਤ ੧੫੨੫ ਵਿਚ ਕੱਤਕ ਪੂਰਨਮਾਸ਼ੀ ੩ ਮੱਘਰ ਸੋਮਵਾਰ ਨੂੰ ਸੀ, ਪਰ ਇਸ ਤੋਂ ਵੀ ਟੇਵੇ ਦਾ ਸ਼ੁੱਧ ਹੋਣਾ ਸਿੱਧ ਨਹੀਂ ਹੋ ਸਕਦਾ । ਅੰਤ ਵਿਚ ਇਹੋ ਹੀ ਕਹਿਣਾ ਪੈਂਦਾ ਹੈ ਕਿ ਕੱਤਕ ਪੂਰਨਮਾਸ਼ੀ ਵਾਲਾ ਟੇਵਾ ਮੂਲੋਂ ਹੀ ਅਸ਼ੁੱਧ ਹੈ ।

ਹੁਣ ਮੈਂ ਇਸ ਟੇਵੇ ਨੂੰ ਛੱਡ ਕੇ ਜਨਮ ਸਾਖੀ ਦੀਆਂ ਕੁਝ ਕੁ ਤਰੀਕਾਂ ਨੂੰ ਜੋਤਸ਼ ਦੀ ਕਸੌਟੀ ਉੱਤੇ ਲਾਉਂਦਾ ਹੈ । ਸ਼ੋਕ ਨਾਲ ਲਿਖਣਾ ਪੈਂਦਾ ਹੈ ਕਿ ਦੋ ਕੁ ਥਾਂਈਂ ਜੋ ਦਿਨ ਵਾਰ ਦਿੱਤੇ ਹਨ, ਉਹ ਮੂਲੋਂ ਹੀ ਅਸ਼ੁੱਧ ਹਨ । ਜਨਮ ਸਾਖੀ ਵਿਚੋਂ ਕੇਵਲ ਤਿੰਨ ਗੱਲਾਂ ਹੀ ਐਸੀਆਂ ਨਿਕਲੀਆਂ ਹਨ ਜੋ ਜੋਤਸ਼ ਦਵਾਰਾ ਪਰਖੀਆਂ ਜਾ ਸਕਦੀਆਂ ਸਨ, ਸੁ ਤਿੰਨੇ ਹੀ ਅਸ਼ੁੱਧ ਹਨ । ਉਹ ਇਹ ਹਨ :—

੧. ਜਨਮ ਸਾਖੀ ਵਿਚ ਲਿਖਿਆ ਹੈ 'ਬਾਲਕ ਸਤਾਈਏਂ ਨਿਛੱਤ੍ਰ ਪੂਰੇ ਜਨਮਿਆ' । ਸਤਾਈਆਂ ਨਿਛੱਤ੍ਰ ਰੇਵਤੀ ਹੈ । ਪਰ ਹਿਸਾਬ ਦਵਾਰਾ ਪਿੱਛੇ ਸਿੱਧ ਕੀਤਾ ਗਿਆ ਹੈ ਕਿ

ਕੱਤਕ ਪੂਰਨਮਾਸ਼ੀ ਵਾਲੇ ਦਿਨ ਅਸ੍ਵਨੀ ਨਿਛੱਤ੍ਰ ਸੀ, ਜੋ ਪਹਿਲਾ ਨਿਛੱਤ੍ਰ ਹੈ, ਅਤੇ ਸਤਾਈਆਂ ਨਿਛੱਤ੍ਰ ਕਦਾਚਿਤ ਨਹੀਂ ਹੋ ਸਕਦਾ।

੨. ਇਕ ਥਾਂ ਇਸ ਤਰ੍ਹਾਂ ਲਿਖਿਆ ਹੈ—'ਸੰਮਤ ੧੫੪੪ ਮਿਤੀ ਮਾਘ ਸੁਦੀ ਸਤਮੀ ਵੀਰਵਾਰ ਸੁਲਤਾਨ ਪੁਰੋਂ ਤੁਰੇ'। ਹਿਸਾਬ ਦਵਾਰਾ ਇਸ ਦੀ ਵੀ ਪੜਤਾਲ ਕਰਦੇ ਹਾਂ :—

| D | W | A | B | C |
|---|---|---|---|---|
| ੮੫ | ੨ | ੨੮੯ | ੮੦੦ | ੨੭੫ |
| ੩੦੧ | ੦ | ੧੯੨੮ | ੯੨੪ | ੮੨੪ |
| ੩੮੬ | | ੨੨੨੧੭ | ੭੨੪ | ੯੯ |
| | | ੨ | | |
| | | ੨੫ | | |

੨੨੪੪ ਥਿ: ਸੁਦੀ ਸੱਤ

ਅਰਥਾਤ ਮਾਘ ਸੁਦੀ ਸੱਤ ਸੰਮਤ ੧੫੪੪ ਨੂੰ ਸੋਮਵਾਰ ਸੀ। ਸੋ ਜਨਮ ਸਾਖੀ ਦਾ ਵੀਰ ਵਾਰ ਹੋਲੇ ਜਿਹੇ ਚੱਟੂ ਰੇਹੜ ਦੇਣ ਵਾਲੀ ਗੱਲ ਹੈ।

੩. ਸਤਿਗੁਰੂ ਜੀ ਦੀ ਪਹਿਲੀ ਉਦਾਸੀ ਦੇ ਆਰੰਭ ਵਿਚ ਇਉਂ ਆਉਂਦਾ ਹੈ ਕਿ "ਸੰਮਤ ੧੫੫੩ ਮਿਤੀ ਪੋਹ ਸੁਦੀ ੯ ਵੀਰ ਵਾਰ ਤਲਵੰਡੀਓਂ ਗੁਰੂ ਨਾਨਕ ਜੀ ਚੱਲਣ ਲੱਗੇ।" ਅਸੀਂ ਇਸ ਲੇਖ ਨੂੰ ਪੜਤਾਲਦੇ ਹਾਂ ਕਿ ਸੱਚ ਮੁੱਚ ਪੋਹ ਸੁਦੀ ੯ ਸੰਮਤ ੧੫੫੩ ਨੂੰ ਵੀਰ ਵਾਰ ਸੀ ਕਿ ਕੋਈ ਹੋਰ ਦਿਨ—

| D | W | A | B | C |
|---|---|---|---|---|
| ੭੬ | ੪ | ੩੨੪ | ੭੬੪ | ੨੪੯ |
| ੨੭੩ | ੦ | ੨੪੪੭ | ੯੦੮ | ੭੪੭ |
| ੩੪੯ | ੪ | ੨੭੭੧ | ੬੭੨ | ੯੯੬ |
| | | ੧੬ | | |
| | | ੬੨ | | |

੨੮੪੯ ਥਿਤ ਸੁਦੀ ਨੌਂ

ਅਰਥਾਤ ਪੋਹ ਸੁਦੀ ਨੌਂ ਸੰਮਤ ੧੫੫੩ ਨੂੰ ਬੁੱਧਵਾਰ ਸੀ, ਨਾ ਕਿ ਵੀਰਵਾਰ।

ਸੋ ਜਨਮ ਸਾਖੀ ਦਾ ਇਹ ਲੇਖ ਵੀ ਅਸ਼ੁੱਧ ਸਿੱਧ ਹੋਇਆ'"

ਆਪ ਹੈਰਾਨ ਹੋਵੋਗੇ, ਕਿ ਹਨੇਰ ਕੀ ਆ ਗਿਆ ! ਭੁੱਲ ਇਕ ਹੋਈ, ਦੋ ਹੋਈਆਂ ਜਾਂ ਤਿੰਨ ਹੋਈਆਂ, ਇਹ ਕੀ ਅਨਰਥ ਹੈ ! ਕਿ ਜਿਥੋਂ ਫੜੋ ਪਾਜ, ਜਿਥੋਂ ਪੜਤਾਲੋ ਝੂਠ ਹੀ ਨਿਕਲਦਾ ਹੈ ? ਪਾਠਕ ਜੀ ! ਇਸ ਦਾ ਵੀ ਕੀ ਕਾਰਨ ਹੈ। ਜਨਮ ਸਾਖੀ ਲਿਖਣ ਵਾਲੇ ਨੇ ਸੋਚਿਆ ਕਿ ਕਈ ਸੌ ਵਰ੍ਹੇ ਹੋ ਗਏ ਗੁਰੂ ਨਾਨਕ ਜੀ ਨੂੰ ਹੋਇਆਂ, ਕਿਸੇ ਨੂੰ ਕੀ ਪਤਾ ਹੈ ਕਿ ਉਸ ਸੰਮਤ ਅਤੇ ਉਸ ਮਹੀਨੇ ਕਿਹੜਾ ਦਿਨ ਸੀ, ਕਿਹੜਾ ਨਿਛੱਤ੍ਰ ਸੀ ਜਾਂ ਕਿਹੜਾ ਟੇਵਾ ਸੀ ਜੋ ਮਨ ਆਇਆ ਲਿੱਖ ਦਿੱਤਾ। ਸਗੋਂ ਅਣਜਾਣ ਜਾਣਨਗੇ ਕਿ ਜਿਸ ਵਿਚ ਦਿਨਾਂ ਵਾਰਾਂ ਤਕ ਦਾ ਪਤਾ ਦਿੱਤਾ ਹੋਇਆ ਹੈ, ਉਹ ਜਨਮ ਸਾਖੀ ਜ਼ਰੂਰ ਹੀ ਸੱਚੀ ਹੋਵੇਗੀ। ਪਰ ਉਸ ਵਿਚਾਰੇ ਨੂੰ ਇਹ ਪਤਾ ਨਹੀਂ ਸੀ ਕਿ ਕਿਸੇ ਸਮੇਂ ਅੰਗਰੇਜ਼ਾਂ ਦਾ ਵੀ ਰਾਜ ਹੋ ਜਾਣਾ ਹੈ ਅਤੇ ਉਨ੍ਹਾਂ ਨੇ ਐਸੀਆਂ ਐਸੀਆਂ ਕਿਤਾਬਾਂ ਬਨਾਉਣੀਆਂ ਹਨ ਕਿ ਸੰਮਤ ੧੫੨੬ ਤਾਂ ਅਜੇ ਕੱਲ ਦੀ ਹੀ ਗੱਲ ਹੈ, ਪੁਰਾਣੇ ਤੋਂ ਪੁਰਾਣੇ ਸੰਮਤ ਦੀ ਵੀ ਜੰਤਰੀ ਉਨ੍ਹਾਂ ਕਿਤਾਬਾਂ ਨਾਲ ਬਣ ਸਕੇਗੀ । ਉਹ ਆਪਣੇ ਭਾਣੇ ਲੋਕਾਂ ਨੂੰ ਧੋਖਾ ਦੇ ਗਏ, ਪਰ ਅਸਲ ਗੱਲ ਇਹ ਹੈ ਕਿ ਉਸ ਧੋਖੇ ਨੇ ਹੀ ਆਪਦਾ ਸਭ ਪਾਜ ਉਘੇੜ ਦਿੱਤਾ ਅਤੇ ਦੱਸ ਦਿੱਤਾ ਕਿ ਆਪ ਕਿਥੋਂ ਤੱਕ ਸੱਚੇ ਹਨ ਅਤੇ ਕਿਥੋਂ ਤੱਕ ਝੂਠੇ ।

---

1. ਹਿਸਾਬ ਤੋਂ ਇਹ ਪਤਾ ਲਗਦਾ ਹੈ ਕਿ ਕੱਤਕ ਪੂਰਨਮਾਸ਼ੀ ਦੀ ਥਿੱਤ ਸ਼ੁੱਕਰਵਾਰ ਦਾ ਸੂਰਜ ਚੜ੍ਹਨ ਤੋਂ ਕੇਵਲ ਨੌਂ ਮਿੰਟ ਮਗਰੋਂ ਹੀ ਖ਼ਤਮ ਹੋ ਜਾਂਦੀ ਹੈ ਅਤੇ ਵੀਰਵਾਰ ਦਾ ਸੂਰਜ ਚੜ੍ਹਨ ਤੋਂ ਮਗਰੋਂ ਆਰੰਭ ਹੁੰਦੀ ਹੈ। ਇਹ ਨਿਯਮ ਹੈ ਕਿ ਜਿਸ ਥਿਤ ਉਤੇ ਕੋਈ ਸੂਰਜ ਨਾ ਚੜ੍ਹੇ, ਉਹ ਥਿਤ ਮਾਰੀ ਜਾਂਦੀ ਹੈ, ਅਤੇ ਜਿਸ ਥਿਤ ਉਤੇ ਦੋ ਸੂਰਜ ਚੜ੍ਹਨ ਉਹ ਵੱਧ ਜਾਂਦੀ, ਅਰਥਾਤ ਦੋਵੇਂ ਦਿਨ ਰਹਿੰਦੀ ਹੈ। ਕੱਤਕ ਦੀ ਸੁਦੀ ੧੫ ਦੀ ਥਿਤ ਵੀਰਵਾਰ ਦੇ ਸੂਰਜ ਚੜ੍ਹਨ [ਤੋਂ ਮਗਰੋਂ ਲਗਦੀ ਹੈ, ਅਤੇ ਸੁਕਰਵਾਰ ਸੂਰਜ ਚੜ੍ਹਦਿਆਂ ਹੀ ਖ਼ਤਮ ਹੋ ਜਾਂਦੀ ਹੈ। ਇਹ ਸੂਰਜ ਦਾ ਹਿਸਾਬ ਉਜੈਨ ਦਾ ਹੈ। ਜੇਕਰ ਲਾਹੌਰ ਦਾ ਹਿਸਾਬ ਰੱਖੀਏ ਤਾਂ ਇਹ ਸੂਰਜ ਚੜ੍ਹਨ ਤੋਂ ਤਿੰਨ ਮਿੰਟ ਮਗਰੋਂ ਹੀ ਖ਼ਤਮ ਹੋ ਜਾਂਦੀ ਹੈ, ਅਤੇ ਕਸ਼ਮੀਰ ਦੇ ਹਿਸਾਬ ਪੰਜ ਮਿੰਟ ਸੂਰਜ ਚੜ੍ਹਨ ਤੋਂ ਮਗਰੋਂ । ਇਹ ਸਮਾਂ ਇਤਨਾ ਥੋੜ੍ਹਾ ਹੈ ਕਿ ਇਸ ਤੋਂ ਇਹ ਸ਼ੱਕ ਕੀਤਾ ਜਾ ਸਕਦਾ ਹੈ ਕਿ ਇਹ ਥਿੱਤ ਸੂਰਜ ਚੜ੍ਹਨ ਤੋਂ ਮਿੰਟ ਕੁ ਪਹਿਲਾਂ ਹੀ ਨਾ ਮੁਕ ਚੁਕੀ ਹੋਵੇ। ਜੇਕਰ ਐਸਾ ਹੋਵੇ ਤਾਂ ਇਹ ਥਿੱਤ ਮਾਰੀ ਜਾਵੇਗੀ, ਅਤੇ ਕੱਤਕ ਦੇ ਮਹੀਨੇ ਸੁਦੀ ੧੫ ਦੀ ਥਿੱਤ ਹੀ ਨਾ ਰਹੇਗੀ ।

## ੮—ਇਤਿਹਾਸ ਸੰਬੰਧੀ ਭੁੱਲਾਂ

ਪਾਠਕ ਜੀ ! ਹੁਣ ਜੋਤਸ਼ ਸੰਬੰਧੀ ਗੱਲਾਂ ਨੂੰ ਛੱਡਿਆ ਜਾਂਦਾ ਹੈ, ਤਾਂ ਕਿ ਇਤਿਹਾਸ ਸੰਬੰਧੀ ਗੱਲਾਂ ਵਾਸਤੇ ਵੀ ਕੁਝ ਜਗ੍ਹਾ ਬਚ ਰਹੇ ਇਹ ਇਕ ਚੇਤੇ ਰੱਖਣ ਵਾਲੀ ਗੱਲ ਹੈ ਕਿ ਹੋਰ ਕਿਸੇ ਪ੍ਰਕਾਰ ਦੀ ਭੁੱਲ ਵੀ ਭਾਵੇਂ ਕੁਝ ਘੱਟ ਬੁਰੀ ਨਹੀਂ ਹੁੰਦੀ, ਪਰ ਇਤਿਹਾਸ ਸੰਬੰਧੀ ਭੁੱਲ ਸਭ ਨਾਲੋਂ ਵੱਡੀ ਗਿਣੀ ਜਾਂਦੀ ਹੈ। ਪਿਛੇ ਇਤਨੀਆਂ ਭੁੱਲਾਂ ਦਸੀਆਂ ਜਾ ਚੁਕੀਆਂ ਹਨ ਕਿ ਜੇਕਰ ਹੋਰ ਕੋਈ ਵੀ ਭੁੱਲ ਜਨਮ ਸਾਖੀ ਵਿਚ ਨਾ ਹੋਵੇ ਤਦ ਵੀ ਪਿਛਲੀਆਂ ਭੁੱਲਾਂ ਹੀ ਇਹ ਸਿੱਧ ਕਰ ਸਕਦੀਆਂ ਹਨ ਕਿ ਇਹ ਜਨਮ ਸਾਖੀ ਕਿਸੇ ਸੂਰਤ ਵਿਚ ਵੀ ਪਰਮਾਣੀਕ ਨਹੀਂ ਹੋ ਸਕਦੀ। ਪਰ ਜਦ ਕਿ ਐਸੀਆਂ ਭੁੱਲਾਂ ਹੋਰ ਪਈਆਂ ਹੋਈਆਂ ਹੋਣ ਜੋ ਹਰ ਇਕ ਨੂੰ ਪਈਆਂ ਭਾਸਣ, ਤਦ ਕਦ ਦਿਲ ਕਰਦਾ ਹੈ ਕਿ ਉਨ੍ਹਾਂ ਨੂੰ ਛੱਡ ਦਿੱਤਾ ਜਾਵੇ ? ਭਾਵੇਂ ਭੁੱਲਾਂ ਦਸਦੇ ਦਸਦੇ ਦਿਲ ਇਤਨਾ ਅੱਕ ਗਿਆ ਹੈ। ਪਰ ਐਡੀਆਂ ਐਡੀਆਂ ਮੋਟੀਆਂ ਭੁੱਲਾਂ ਵੇਖਕੇ ਇਹ ਵੀ ਸਹਾਰਿਆ ਨਹੀਂ ਜਾਂਦਾ ਕਿ ਉਨ੍ਹਾਂ ਉਤੇ ਬਗੈਰ ਰਤਾ ਭਰ ਧਿਆਨ ਦਿਤੇ ਦੇ ਉਨ੍ਹਾਂ ਨੂੰ ਛੱਡ ਦਿੱਤਾ ਜਾਵੇ, ਇਸ ਵਾਸਤੇ ਇਸ ਜਨਮ ਸਾਖੀ ਦਾ ਭਾਈ ਗੁਰਦਾਸ ਜੀ ਦੀਆਂ ਵਾਰਾਂ ਨਾਲ ਥੋੜ੍ਹਾ ਜਿਹਾ ਟਾਕਰਾ ਕਰਕੇ ਮੈਂ ਫੇਰ ਆਪਣੇ ਮਜ਼ਮੂਨ ਦੀ ਲੜੀ ਨੂੰ ਫੜ ਲਵਾਂਗਾ।

ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਗੁਰੂ ਜੀ ਦੇ ਮਦੀਨੇ ਜਾਣ ਦਾ ਹਾਲ ਐਸਾ ਲਿਖਿਆ ਹੈ ਕਿ 'ਜਦ ਭਾਈ ਬਾਲਾ ਅਤੇ ਮਰਦਾਨਾ ਸਣੇਂ ਸ੍ਰੀ ਗੁਰੂ ਨਾਨਕ ਜੀ ਦੇ ਮਦੀਨੇ ਅੱਪੜੇ ਤਾਂ ਗੁਰੂ ਜੀ ਨੇ ਮਰਦਾਨੇ ਨੂੰ ਕਹਿਆ, ਕਿ ਜਾਹ ਜਿਆਰਤ ਕਰ ਆ, ਪਰ ਉਸਨੇ ਆਕੇ ਕਹਿਆ ਜੀ ਅੰਦਰ ਜਾਣਾ ਨਹੀਂ ਮਿਲਦਾ। ਗੁਰੂ ਜੀ ਨੇ ਫੇਰ ਘਲਿਆ। ਜਾਂ ਉਹ ਗਇਆ ਤਾਂ ਗੁਰੂ ਨਾਨਕ ਜੀ ਅਤੇ ਬਾਲਾ ਦੋਵੇਂ ਗੋਰ ਦੀ ਵਲ ਪੈਰ ਕਰ ਸੁੱਤੇ, ਤਾਂ ਇਕ ਮੁੱਲਾਂ ਆਇਆ, ਆਇ ਕਰ ਦੇਖੇ ਤਾਂ ਕਿਆ ਦੇਖੇ ਜੋ ਦੋ ਜਣੇ ਗੋਰ ਦੀ ਵਲ ਪੈਰ ਕਰ ਸੁੱਤੇ ਹਨ, ਤਾਂ ਉਸ ਮੁੱਲਾ ਕਹਿਆ ਅਰੇ ਤੁਮ ਕੌਣ ਹੋਤੇ ਹੋ, ਰਸੂਲ ਦੀ ਕਬਰ ਤਰਫ ਪੈਰ ਕਰ ਸੁੱਤੇ ਹੋ, ਤਾਂ ਗੁਰੂ ਨਾਨਕ ਜੀ ਕਹਿਆ, ਭਾਈ ਹਮ ਥੱਕੇ ਪਏ ਆਹੇ, ਜਿਧਰ ਤੇਰੀ ਖੁਸ਼ੀ ਆਵੇ, ਉਧਰ ਪੈਰ ਘਸੀਟ ਕਰ ਦੇਹ, ਤਾਂ ਮੁੱਲਾ ਲਗਾ ਲੱਤਾਂ ਘਸੀਟਣ, ਜਿਉਂ ਪੈਰ ਘਸੀਟੇ,

ਤਿਉਂ ਗੋਰ ਘਸੀਟਦੀ ਨਾਲੇ ਫਿਰੇ ਤਾਂ ਮੁੱਲਾਂ ਛਿਥੇ ਹੋਇ ਕਰ ਕਹਿਆ ਅਰੇ ਈਹਾਂ ਸੇ ਤੁਮ ਦੂਰ ਹੋਵੋ, ਯੇਹ ਮੁਕਾਮ ਮੁਹੰਮਦ ਰਸੂਲ ਕਾ ਹੈ। ਤਾਂ ਗੁਰੂ ਨਾਨਕ ਜੀ ਸ਼ਬਦ ਬੋਲਿਆ :— ਤਿਲੰਗ ਮਹੱਲਾ ੧ "ਮੁਕਾਮ ਕਰ ਘਰ ਬੈਸਣਾ......" ਆਦਿ।

ਇਸਦੇ ਮੁਕਾਬਲੇ ਉਤੇ ਵੇਖੋ ਭਾਈ ਗੁਰਦਾਸ ਜੀ ਕੀ ਆਖਦੇ ਹਨ :—

"ਬਾਬਾ ਫਿਰ ਮੱਕੇ ਗਯਾ ਨੀਲ ਬਸਤ੍ਰ ਧਾਰੇ ਬਨਵਾਰੀ। ਆਸਾ ਹੱਥ ਕਿਤਾਬ ਕੱਛ ਕੂਜਾ ਬਾਂਗ ਮੁਸੱਲਾ ਧਾਰੀ। ਬੈਠਾ ਜਾਇ ਮਸੀਤ ਵਿਚ ਜਿੱਥੇ ਹਾਜੀ ਹੱਜ ਗੁਜ਼ਾਰੀ। ਜਾਂ ਬਾਬਾ ਸੁੱਤਾ ਰਾਤ ਨੂੰ ਵਲ ਮਹਿਰਾਬੇ ਪਾਇ ਪਸਾਰੀ। ਜੀਵਣ ਮਾਰੀ ਲੱਤ ਦੀ ਕੇਹੜਾ ਸੁੱਤਾ ਕੁਫਰ ਕੁਫਾਰੀ। ਲੱਤਾਂ ਵਲ ਖੁਦਾਇਦੇ ਕਿਉਂ ਕਰ ਪਾਇਆ ਹੋਇ ਬਜਗਾਰੀ। ਟੰਗੋਂ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਈ। ਹੋਇ ਹੈਰਾਨ ਕਰੇਨ ਜੁਹਾਰੀ ॥ ੩੨ ॥"

ਪਾਠਕ ਜੀ ! ਹੁਣ ਆਪ ਹੀ ਫ਼ੈਸਲਾ ਦਿਓ ਕਿ ਭਾਈ ਗੁਰਦਾਸ ਜੀ ਸੱਚੇ ਜਾਂ ਜਨਮ ਸਾਖੀ ਵਾਲਾ ਸੱਚਾ ? ਜਨਮ ਸਾਖੀ ਵਾਲਾ ਕਹਿੰਦਾ ਹੈ ਕਿ ਇਹ ਗੱਲ ਮਦੀਨੇ ਹੋਈ, ਪਰ ਭਾ: ਗੁਰਦਾਸ ਜੀ ਕਹਿੰਦੇ ਹਨ ਕਿ ਇਹ ਗੱਲ ਮੱਕੇ ਹੋਈ, ਹੁਣ ਕਿਸਨੂੰ ਸੱਚ ਮੰਨੀਏਂ ਅਤੇ ਕਿਸ ਨੂੰ ਝੂਠ ? ਕਹਿਣਾ ਹੀ ਪਏਗਾ ਕਿ ਜਨਮ ਸਾਖੀ ਝੂਠੀ ਹੈ, ਪਰ **ਭਾਈ ਗੁਰਦਾਸ ਜੀ ਸੱਚੇ ਹਨ**।

ਅਗੇ ਵੇਖੋ ਭਾਈ ਗੁਰਦਾਸ ਜੀ ਲਿਖਦੇ ਹਨ :—

'ਧਰੀ ਨਿਸ਼ਾਨੀ ਕੌਸ ਦੀ ਮੱਕੇ ਅੰਦਰ ਪੂਜ ਕਰਾਈ।'

ਅੱਗੇ ਆਉਂਦਾ ਹੈ, 'ਬਾਬਾ ਗਿਆ ਬਗਦਾਦ ਨੂੰ ਬਾਹਰ ਜਾਇ ਕੀਆ ਅਸਥਾਨਾ।' ਇਨ੍ਹਾਂ ਗੱਲਾਂ ਦਾ ਵੀ ਜਨਮ ਸਾਖੀ ਵਿਚ ਕੋਈ ਮੁਸ਼ਕ ਨਹੀਂ। ਇਸ ਤੋਂ ਸਿੱਧ ਹੁੰਦਾ ਹੈ ਕਿ ਇਕ ਤਾਂ ਜਨਮ ਸਾਖੀ ਅਧੂਰੀ ਹੈ, ਦੂਜੇ ਭਾਈ ਗੁਰਦਾਸ ਜੀ ਦੀ ਬਾਣੀ ਦੇ ਵਿਰੁੱਧ ਹੈ, ਇਸ ਲਈ ਇਹ ਮੰਨਣ ਯੋਗ ਨਹੀਂ।

ਹੋਰ ਸੁਣੋ ! ਪਹਿਲੀ ਸਾਖੀ ਵਿਚ ਹੀ ਆਉਂਦਾ ਹੈ, ਗੁਰੂ ਦੇਵ ਜੀ ਦੀ ਜਨਮ ਪੱਤ੍ਰੀ ਗੁਰੂ ਅੰਗਦ ਦੇਵ ਜੀ ਨੇ 'ਜਾਂ ਖੋਲ੍ਹ ਕੇ ਵੇਖੀ ਤਾਂ ਅੱਖਰ ਸ਼ਾਸਤ੍ਰੀ ਹੈਨ' ਤਾਂ ਗੁਰੂ ਅੰਗਦ ਦੀ ਬੀਚਾਰ ਕੀਤੀ ਜੋ ਅਜਿਹਾ ਸਿੱਖ ਹੋਵੇ ਜੋ ਦੋਵੇਂ ਅੱਖਰ ਪੜ੍ਹਿਆ ਹੋਵੇ ਤਾਂ ਮਹਿਮਾ ਖਹਿਰਾ ਬੋਲਿਆ, ਜਿਸਦੇ ਘਰ ਗੁਰੂ ਅੰਗਦ ਰਹਿੰਦਾ ਸੀ, 'ਜੀ ਸੁਲਤਾਨਪੁਰ ਮੋਖਾ ਪੈੜਾ ਖੱਤ੍ਰੀ ਹੈ ਉਹ ਦੋਵੇਂ ਅੱਛਰ ਪੜ੍ਹਿਆ ਹੈ ਅਤੇ ਦੋਵੇਂ ਅੱਛਰ ਲਿਖਦਾ ਹੈ।' ਇਸ ਲੇਖ ਤੋਂ ਸਾਫ਼ ਸਿਧ ਹੈ ਕਿ ਗੁਰੂ ਅੰਗਦ ਸਾਹਿਬ ਜੀ ਮਹਿਮੇਂ ਖਹਿਰੇ ਦੇ ਘਰ ਰਹਿੰਦੇ ਸਨ। ਪਰ ਪਾਠਕ ਜੀ! ਇਸ ਗੱਲ ਨੂੰ ਆਪ ਹੀ ਖਡੂਰ ਸਾਹਿਬ ਜਾਕੇ ਪਰਖ ਸਕਦੇ ਹੋ ਕਿ ਆਇਆ ਇਹ ਸੱਚੀ ਹੈ ਜਾਂ ਝੂਠੀ। ਜਿਸ ਵੇਲੇ ਆਪ ਖਡੂਰ ਸਾਹਿਬ ਦੇ ਕਿਸੇ ਵਸਨੀਕ ਪਾਸੋਂ ਪੁਛੋਗੇ ਕਿ ਗੁਰੂ ਅੰਗਦ ਜੀ ਕਿਸ ਦੇ ਘਰ ਰਹਿੰਦੇ ਸਨ, ਤਾਂ ਉਹ ਝਟ ਉੱਤਰ ਦੇਵੇਗਾ ਕਿ ਗੁਰੂ ਜੀ ਮਾਈ ਵਿਰਾਈ ਦੇ ਘਰ ਰਹਿੰਦੇ ਸਨ, ਜਿਸ ਦੇ ਪਤੀ ਦਾ ਨਾਮ 'ਅਰੜਕ' ਸੀ। ਉਹ ਇਹ ਵੀ ਦਸ ਦੇਵੇਗਾ ਕਿ ਮਾਈ ਵਿਰਾਈ ਦੇ ਪਿਤਾ ਦਾ ਨਾਮ ਚੋਧਰੀ ਤਖਤ ਮਲ ਸੀ। ਪਤਾ ਨਹੀਂ

ਇਸ ਜਨਮ ਸਾਖੀ ਵਾਲੇ ਨੂੰ ਕਿੱਥੋਂ ਸੁਫਨਾ ਆ ਗਿਆ ਕਿ ਗੁਰੂ ਜੀ ਮਹਿਮੇਂ ਖਹਿਰੇ ਦੇ ਘਰ ਰਹਿੰਦੇ ਸਨ ! ਕੀ ਪਾਠਕ ਜੀ ! ਇਸ ਤੋਂ ਵਧਕੇ ਵੀ ਕੋਈ ਭੁੱਲ ਹੋ ਸਕਦੀ ਹੈ ? ਜੇਕਰ ਆਪ ਇਹ ਮੰਨੋਂਗੇ ਕਿ ਇਹ ਜਨਮ ਸਾਖੀ ਭਾਈ ਬਾਲੇ ਨੇ ਗੁਰੂ ਅੰਗਦ ਦੇਵ ਜੀ ਦੇ ਹਜ਼ੂਰ ਲਿਖਵਾਈ, ਤਦ ਇਹ ਕਿਸ ਤਰ੍ਹਾਂ ਸਿੱਧ ਕਰੋਗੇ ਕਿ ਮਹਿ ਮੇਂ ਖਹਿਰੇ ਦਾ ਨਾਮ ਸੱਚ-ਮੁੱਚ ਉਸੇ ਜੀ ਦਾ ਨਾਮ ਹੈ ਜਿਸਦੇ ਘਰ ਗੁਰੂ ਜੀ ਆਪ ਰਹਿਆ ਕਰਦੇ ਸਨ ? ਕਦੀ ਇਹ ਸੰਭਵ ਹੋ ਸਕਦਾ ਹੈ ਕਿ ਖਾਸ ਗੁਰੂ ਜੀ ਦੇ ਵੇਲੇ ਹੀ ਗਲਤ ਗੱਲਾਂ ਲਿਖੀਆਂ ਜਾ ਸਕਣ ਜਦ ਕਿ ਬੱਚਾ ਬੱਚਾ ਉਦੋਂ ਜਾਣਦਾ ਸੀ ਕਿ ਗੁਰੂ ਜੀ ਕਿਸ ਦੇ ਘਰ ਰਹਿੰਦੇ ਸਨ ?

ਇਸ ਤੋਂ ਵੱਧਕੇ ਇਕ ਹੋਰ ਲੋਹੜਾ ਸੁਣੋ ! ਗੁਰੂ ਨਾਨਕ ਜੀ ਦੀ ਮੰਗਣੀ ਦੀ ਸਾਖੀ ਵਿਚ ਇਸ ਵੇਲੇ ਗੁਰੂ ਜੀ ਦੇ ਨਾਨਕਿਆਂ ਦਾ ਜ਼ਿਕਰ ਆਉਂਦਾ ਹੈ ਤਾਂ ਸਾਖੀ ਵਿਚ ਐਸਾ ਲਿਖਿਆ ਹੈ "ਝੰਗੜ ਨਾਨਕੇ ਨੀਂਗਰ ਦੇ ਮਾਝਿਓਂ ਆਏ ਹੈਂ।" ਇਸੇ ਤਰ੍ਹਾਂ ਇਕ ਦੋ ਹੋਰ ਥਾਈਂ ਵੀ ਇਸ਼ਾਰੇ ਆਉਂਦੇ ਹਨ, ਪਰ ਕਿਤੇ ਇਹ ਠੀਕ ਠੀਕ ਨਹੀਂ ਦਸਿਆ ਕਿ ਗੁਰੂ ਜੀ ਦੇ ਨਾਨਕੇ ਮਾੜੇ ਦੇ ਕਿਸ ਪਿੰਡ ਸਨ। ਮਾਝੇ ਵਿਚ ਹਜ਼ਾਰਾਂ ਪਿੰਡ ਹਨ, ਕੀ ਸਬੱਬ ਹੈ ਕਿ ਭਾ: ਬਾਲੇ ਨੇ ਜਾਣਦੇ ਬੁਝਦੇ ਹੋਏ ਵੀ ਉਸ ਪਿੰਡ ਦਾ ਨਾਮ ਨਹੀਂ ਦਸਿਆ ? ਪਰ ਪਾਠਕ ਜੀ ! ਇਸ ਵਿਚ ਵੀ ਇਕ ਭੇਤ ਹੈ। ਲਿਖਣ ਵਾਲੇ ਨੂੰ ਇਤਨਾ ਤਾਂ ਪਤਾ ਜ਼ਰੂਰ ਸੀ ਕਿ ਨਾਨਕੇ ਗੁਰੂ ਜੀ ਦੇ ਮਾਝੇ ਵਿਚ ਸਨ; ਪਰ ਚੂੰਕਿ ਪਿੰਡ ਦਾ ਠੀਕ ਪਤਾ ਨਹੀਂ ਸੀ ਇਸ ਲਈ ਉਸ ਗੱਲ ਨੂੰ ਪੱਕੀ ਕਰਨ ਵਾਸਤੇ ਇਕ ਝੂਠ ਚਾ ਮਾਰਿਆ ਕਿ ਗੁਰੂ ਜੀ ਦੇ ਨਾਨਕੇ 'ਝੰਗੜ' ਸਨ। ਪਰ ਪਾਠਕ ਜੀ ! ਇਸ ਗੱਲ ਦਾ ਵੀ ਆਪ ਹੀ ਫ਼ੈਸਲਾ ਕਰ ਸਕਦੇ ਹੋ, ਜ਼ਿਲਾ ਲਾਹੌਰ ਵਿਚ ਹੇਹਰ ਪਿੰਡੋਂ ਦੋ ਕੋਹ ਉਤੇ ਇਕ ਪਿੰਡ 'ਡੇਰਾ ਚਾਹਲ' ਕਰਕੇ ਵਜਦਾ ਹੈ, ਉਥੇ ਗੁਰੂ ਨਾਨਕ ਜੀ ਦਾ ਗੁਰਦਵਾਰਾ ਹੈ। ਏਸੇ ਕਰਕੇ ਡੇਹਰਾ ਪਦ 'ਚਾਹਲ' ਦੇ ਨਾਲ ਵਰਤਿਆ ਜਾਂਦਾ ਹੈ। ਅਸਲ ਨਾਮ ਪਿੰਡ ਦਾ ਚਾਹਲ ਸੀ, ਕਿਉਂਕਿ ਇਸ ਨੂੰ ਚਾਹਲ ਖੱਤ੍ਰੀਆਂ ਨੇ ਵਸਾਇਆ ਸੀ, ਪਰ ਗੁਰੂ ਜੀ ਦਾ ਗੁਰਦਵਾਰਾ ਹੋਣ ਕਰਕੇ 'ਡੇਹਰਾ' ਵੀ ਵਜਣ ਲੱਗ ਪਿਆ, ਉਥੇ ਜਾਕੇ ਜੇ ਆਪ ਉਸ ਗੁਰਦਵਾਰੇ ਦੀ ਸਾਖੀ ਪੁੱਛੋਗੇ ਤਾਂ ਹਰ ਕੋਈ ਆਪ ਨੂੰ ਇਹੋ ਹੀ ਦੱਸੇਗਾ ਕਿ ਇਥੇ ਚਾਹਲਾ ਖੱਤ੍ਰੀਆਂ ਦੇ ਘਰ ਗੁਰੂ ਨਾਨਕ ਜੀ ਦੇ ਨਾਨਕੇ ਸਨ ਅਤੇ ਫਿਰਦੇ ਤੁਰਦੇ ਗੁਰੂ ਜੀ ਦੋ ਵਾਰ ਇਥੇ ਆਏ ਸਨ।

ਪਾਠਕ ਜੀ ! ਹੁਣ ਵਿਚਾਰਨ ਦੀ ਗੱਲ ਹੈ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਕਿਥੋਂ ਤੀਕ ਪਰਮਾਣੀਕ ਹੈ। ਜਿਸ ਜਨਮ ਸਾਖੀ ਵਿਚ ਐਸੀਆਂ ਮੋਟੀਆਂ ਮੋਟੀਆਂ ਗੱਲਾਂ ਵੀ ਗਲਤ ਹੀ ਲਿਖੀਆਂ ਹੋਈਆਂ ਹੋਣ, ਉਹ ਜਨਮ ਸਾਖੀ ਭਲਾ ਕਦ ਪਰਮਾਣੀਕ ਮੰਨੀ ਜਾ ਸਕਦੀ ਹੈ। ਰਹਿ ਰਹਿਕੇ ਸ਼ੱਕ ਉਨ੍ਹਾਂ ਸੱਜਣਾਂ ਉਤੇ ਆਉਂਦਾ ਹੈ ਜੋ ਏਨ੍ਹਾਂ ਭੁੱਲਾਂ ਨੂੰ ਜਾਣਦੇ ਹੋਏ ਵੀ ਇਸ ਗੱਲ ਉਤੇ ਹੱਠ ਕਰੀ ਜਾਂਦੇ ਹਨ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਕਿਸੇ ਤਰ੍ਹਾਂ ਦੀ ਕੋਈ ਭੁੱਲ ਨਹੀਂ ਹੈ।

ਆਓ ਪਾਠਕ ਜੀ ! ਇਕ ਹੋਰ ਹਨੇਰ ਆਪ ਨੂੰ ਦਸੀਏ। ਜਨਮ ਸਾਖੀ ਲਿਖਣ

ਵਾਲੇ ਨੇ ਤਾਂ ਥਾਂ ਥਾਂ ਅੱਖੀਂ ਘੱਟਾ ਪਾਇਆ ਹੈ, ਪਰ ਉਸ ਦੀ ਪੇਸ਼ ਕੋਈ ਨਹੀਂ ਜਾਂਦੀ, ਪਾਜ ਉਘੜ ਹੀ ਜਾਂਦਾ ਹੈ। ਜਦ ਗੁਰੂ ਜੀ ਪਾਕ ਪਟਣ ਆਉਂਦੇ ਹਨ ਤਾਂ ਭਾਈ ਬਾਲਾ ਗੁਰੂ ਜੀ ਪਾਸੋਂ ਪੁੱਛਦਾ ਹੈ : 'ਗੁਰੂ ਜੀ ! ਫਰੀਦ ਸ਼ਾਹ ਤਾਂ ਅਗੋਂ ਹੀ ਪੂਰਾ ਹੋ ਗਿਆ ਹੈ' ਤਾਂ ਗੁਰੂ ਜੀ ਕਹਿਆ 'ਭਾਈ ਬਾਲਾ ਫਰੀਦ ਦੀ ਸਤਮੀ ਜਗ੍ਹਾ ਹੈ ਸ਼ੇਖ ਬ੍ਰਹਮ, ਪਰ ਭਲਾ ਫਕੀਰ ਹੈ।' ਪਰ ਪਾਠਕ ਜੀ ! ਆਓ ਅਸੀਂ ਇਸ ਲੇ ਨੂੰ 'ਜਵਾਹਰ ਫਰੀਦ' ਆਦਿ ਦੇ ਲੇਖਾਂ ਨਾਲ ਪਰਖੀਏ ਕਿ ਇਹ ਲੇਖ ਸੱਚ ਮੁਚ ਹੀ ਸਚਾ ਹੈ ਜਾਂ ਇਸ ਵਿਚ ਵੀ ਕੁਝ ਝੂਠ ਹੈ। 'ਗੁਲਜ਼ਾਰ ਫਰੀਦੀ' ਦਾ ਕਰਤਾ ਜੋ ਬਾਬਾ ਫਰੀਦ ਜੀ ਦੀ ਉਲਾਦ ਵਿਚੋਂ ਹੈ, ਇਸ ਗੱਲ ਨੂੰ ਖੁਲ੍ਹੇ ਅੱਖਰਾਂ ਵਿਚ ਮੰਨਦਾ ਹੈ ਕਿ ਗੁਰੂ ਨਾਨਕ ਜੀ ਸ਼ੇਖ ਬ੍ਰਹਮ ਜੀ ਨੂੰ ਮਿਲੇ ਅਤੇ ਆਪੋ ਵਿਚ ਗੋਸ਼ਟ ਹੋਈ ਪਰ ਉਹ ਇਸ ਬਾਤ ਨੂੰ ਨਹੀਂ ਮੰਨਦਾ ਕਿ ਸ਼ੇਖ ਬ੍ਰਹਮ ਜੀ ਬਾਬਾ ਫਰੀਦ ਦੀ ਸੱਤਵੀਂ ਥਾਂ ਸਨ। ਮੈਂ ਹੇਠਾਂ 'ਗੁਲਜ਼ਾਰ ਫ਼ਰੀਦੀ' ਵਿਚੋਂ ਗਦੀ ਨਸ਼ੀਨਾਂ ਦੇ ਨਾਮ ਤਰਤੀਬ ਵਾਰ ਦੇਂਦਾ ਹਾਂ :—

| | |
|---|---|
| ਬਾਬਾ ਫਰੀਦ | |
| ਖਵਾਜ਼ਾ ਬਦਰ ਦੀਨ | ਸਮਾਏ ੬੬੮ ਹਿਜਰੀ ਨੂੰ |
| ਸ਼ਾਹ ਅਲਾਉੱਦੀਨ | ,, ੭੨੩ ,, |
| ਦੀਵਾਨ ਮੁਇੱਜ਼ਦੀਨ | ,, ੭੪੯ ,, |
| ਦੀਵਾਨ ਮੁਹੰਮਦ ਫ਼ਜ਼ੀਲ | ,, ੭੫੬ ,, |
| ਦੀਵਾਨ ਮੁਨਵਰ ਸ਼ਾਹ | ,, ੮੦੬ ,, |
| ਦੀਵਾਨ ਨੂਰਦੀਨ | ,, ੮੨੪ ,, |
| ਦੀਵਾਨ ਬਹਾਉਦੀਨ | ,, ੮੪੨ ,, |
| ਦੀਵਾਨ ਹਜ਼ਰਤ ਯੂਨਸ | ,, ੮੫੬ ,, |
| ਦੀਵਾਨ ਐਹਮਦ ਸ਼ਾਹ | ,, ੮੯੫ ,, |
| ਦੀਵਾਨ ਪੀਰੂ ਅੱਤਾ ਉੱਲਾ | |
| ਦੀਵਾਨ ਸ਼ੇਖ ਮੁਹੰਮਦ | ,, ੯੧੭ ,, |
| ਦੀਵਾਨ ਇਬਰਾਹੀਮ | |

ਇਨ੍ਹਾਂ ਬਾਰ੍ਹਵੇਂ ਸੱਜਾਦਾਂ ਨਸ਼ੀਨ ਜੀ ਨੂੰ ਦੀਵਾਨ ਇਬਰਾਹੀਮ ਜੀ ਤੋਂ ਬਿਨਾਂ 'ਸ਼ਾਹ ਬ੍ਰਹਮ', 'ਸ਼ੇਖ ਬ੍ਰਹਮ' ਅਤੇ 'ਦੂਜਾ ਫ਼ਰੀਦ' ਵੀ ਆਖਦੇ ਸਨ, ਆਪ ਪਹੁੰਚੇ ਹੋਏ ਫ਼ਕੀਰ ਅਤੇ ਖ਼ੁਦਾ ਦੋਸਤ ਸਨ। ਆਪ ਨੂੰ ਗੁਰੂ ਨਾਨਕ ਜੀ ਮਿਲੇ ਅਤੇ ਗੋਸ਼ਟ ਕੀਤੀ। ਜਨਮ ਸਾਖੀ ਲਿਖਣ ਵਾਲੇ ਦੀ ਚਲਾਕੀ ਵੇਖੋ, ਝਟ ਲਿਖ ਮਾਰਿਆ ਕਿ ਸ਼ੇਖ ਬ੍ਰਹਮ ਜੀ ਬਾਬਾ ਫਰੀਦ ਜੀ ਤੋਂ ਸੱਤਵੀਂ ਥਾਂ ਸਨ। ਆਪ ਨੇ ਰਤਾ ਨਾ ਵਿਚਾਰਿਆ ਕਿ ਕਿਸੇ ਦਿਨ ਇਹ ਪਾਜ ਜ਼ਰੂਰ ਉਘੜ ਜਾਵੇਗਾ, ਲੁਕਿਆ ਕਦੇ ਵੀ ਨਹੀਂ ਰਹਿਣਾ।

ਲਓ ਪਾਠਕ ਜੀ ! ਇਕ ਹੋਰ ਚਿੜ ਚਿੜੀ ਦੀ ਕਹਾਣੀ ਲਓ। ਜਨਮ ਸਾਖੀ ਵਿਚ

ਲਿਖਿਆ ਹੈ ਕਿ ਜਦ ਗੁਰੂ ਜੀ 'ਉੱਚ' ਪਿੰਡ ਗਏ ਤਾਂ ਓਥੋਂ ਦੇ ਪੀਰ ਸੱਯਦ ਜਲਾਲ ਨਾਲ ਗੁਰੂ ਜੀ ਦੀ ਗੋਸ਼ਟ ਹੋਈ, ਜਿਸ ਵਿਚ ਸੱਯਾਦ ਜੀ ਨੂੰ 'ਗੁਰਮੁਖ' ਪਦ ਦੇ ਅਰਥ ਨ ਆਏ । ਜਦ ਗੁਰੂ ਜੀ ਨੇ ਵੀ ਨ ਦਸੇ ਤਾਂ ਪੀਰ ਜੀ ਅਰਥ ਪੁਛਣ ਵਾਸਤੇ ਤੁਰ ਪਏ । "ਤਾਂ ਗੁਰੂ ਨਾਨਕ ਜੀ ਕਹਿਆ ਪੀਰ ਜੀ ! ਤੁਸੀਂ ਕਿਥੇ ਜਾਂਦੇ ਹੋ ? ਤਾਂ ਪੀਰ ਜੀ ਕਹਿਆ ਅਸੀਂ ਗੁਰਮੁਖਾਂ ਦਾ ਜਵਾਬ ਲੈਣ ਜਾਂਦੇ ਹਾਂ, ਤਾਂ ਫੇਰ ਗੁਰੂ ਨਾਨਕ ਜੀ ਕਹਿਆ ਤੁਸੀਂ ਕਿਥੇ ਜਾਓਗੇ ? ਤਾਂ ਪੀਰ ਜੀ ਕਹਿਆ ਜੀ ਅਸੀਂ ਮੱਕੇ ਜਾਵਾਂਗੇ,...... ਤਾਂ ਸੱਯਦ ਜਲਾਲ ਜਾਇ ਜਹਾਜ਼ ਚੜ੍ਹਿਆ, ਤਾਂ ਇਕ ਪਹਾੜ ਨਜ਼ਰ ਆਇਓ ਸੁ ਤਾਂ ਸਯਾਦ ਜਲਾਲ ਕਹਿਆ, ਜਹਾਜ਼ ਇਸ ਪਹਾੜ ਨਾਲ ਲਗੇ ਤਾਂ ਇਹ ਪਹਾੜ ਵੀ ਦੇਖ ਜਾਈਏ । ਤਾਂ ਝਖੜ ਵਗਿਆ, ਸੋ ਜਹਾਜ਼ ਉਸੇ ਪਹਾੜ ਨਾਲ ਜਾਇ ਲਗਿਆ ਤਾਂ ਜਹਾਜ਼ ਵਿਚੋਂ ਹੋਕਾ ਮਿਲਿਆ, ਯਾਰੋ ਜਿਸ ਨੇ ਉਤਰਨਾ ਹੋਵੇ ਸੋ ਉਤਰ ਪਵੇ, ਤਾਂ ਸੱਯਦ ਜਲਾਲ ਹੋਕਾ ਸੁਣ ਕੇ ਉਤਰ ਪਿਆ, ਤਾਂ ਜਹਾਜ਼ ਰਵਾਨਾ ਹੋਇਆ । ਪੀਰ ਪਹਾੜ ਉਤੇ ਜਾਇ ਚੜ੍ਹਿਆ, ਜਾਏ ਕਰ ਦੇਖੇ ਤਾਂ ਭਲੀਆ ਵਸਤੂੰ ਲਖੀਆ ਹੈ ਸੁ ਅਤੇ ਹੱਛੀਆਂ ਸੇਜਾਂ ਵਛਾਵਣੇ ਵਿਛੇ ਪਏ ਹੈਨ ਪਰ ਰਹਿਣ ਵਾਲਾ ਕੋਈ ਨਹੀਂ । ਤਾਂ ਪੀਰ ਮਨ ਵਿਚ ਜਾਤਾ ਜੋ ਏਹ ਸਮੱਗ੍ਰੀ ਹੈ ਤਾਂ ਰਹਿਣ ਵਾਲਾ ਭੀ ਕੋਈ ਹੋਸੀ । ਤਾਂ ਫੇਰ ਸੱਯਦ ਜਲਾਲ ਆਇ ਕਰ ਲਗਾ ਸਮੁੰਦਰ ਦੀਆਂ ਲਹਿਰਾਂ ਦਾ ਤਮਾਸ਼ਾ ਦੇਖਣ । ਦੇਖ ਤਾਂ ਸਮੁੰਦਰ ਵਿਚ ਮੀਂਹ ਵਰਸਦਾ ਹੈ । ਤਾਂ ਪੀਰ ਦੇ ਦਿਲ ਵਿਚ ਗੁਜ਼ਰੀ, ਜੋ ਐ ਖੁਦਾਇ, ਇਹ ਤੇਰੇ ਘਰ ਵੱਡਾ ਨਿਆਉਂ ਹੈ, ਜਿਥੇ ਲੋੜੀਂਦਾ ਹੈ ਤਿਥੇ ਨਹੀਂ ਵਰਸਦਾ, ਅਤੇ ਜਿਥੇ ਲੋੜੀਂਦਾ ਨਾਹੀਂ ਉਥੇ ਵਰਸਦਾ ਹੈ । ਤਾਂ ਮੀਂਹ ਵਰਸਣੋਂ ਰਹਿ ਗਿਆ । ਤਾਂ ਫਿਰ ਪਹਾੜ ਉਤੋਂ ਮਹਾਲਾਇਤ ਵਿਚ ਵੜਿਆ ਜਾਂ ਦੇਖੇ ਤਾਂ ਉਥੇ ਦੇ ਵਸਨੀਕ ਜੋ ਆਹੇ ਸੋ ਆਪੋ ਆਪਣੀ ਜਾਗ੍ਹਾ ਬੈਠੇ ਹਨ, ਸਾਇਆ ਉਨ੍ਹਾਂ ਦਾ ਭਾਰੀ ਆਹਾ, ਜਿਸ ਨਾਲ ਮਥਾ ਲਗਾ ਤਿਸ ਪਾਸ ਬਹਿ ਗਿਆ, ਉਨ੍ਹਾਂ ਨੂੰ ਕੁਦਰਤ ਨਾਲ ਹੱਛਾ ਭੋਜਨ ਉਤਰਿਆ, ਇਕ ਪੀਰ ਨੂੰ ਨਾ ਉਤਰਿਆ,...............ਸੱਯਦ ਜਲਾਲ ਭੁੱਖਾ ਰਿਹਾ, ਪਰ ਜਾਗਦਾ ਰਿਹਾ ਕਿ ਆਂਵਦੇ ਤਾਂ ਨਾਹੀਂ ਡਿੱਠੇ ਪਰ ਜਾਂਦੇ ਤੇ ਦਿੱਸਣ, ਤਾਂ ਪਰਭਾਤ ਹੋਣ ਤੇ ਆਈ ਅਤੇ ਉਨ੍ਹਾਂ ਦੀ ਉਡਾਰੀ ਦਾ ਵਕਤ ਹੋਇਆ, ਤਾਂ ਸੱਯਦ ਜਲਾਲ ਦੀਆਂ ਪਲਕਾਂ ਲੱਗ ਗਈਆਂ । ਤਾਂ ਪੀਰ ਬਹੁਤ ਬਿਸਮਾਦਗੀ ਦੇ ਘਰ ਹੋ ਗਿਆ, ਤਾਂ ਫੇਰ ਲਹਿਰਾਂ ਦਾ ਤਮਾਸ਼ਾ ਦੇਖਣ ਲੱਗਾ, ਜਾਂ ਦੇਖੇ ਤਾਂ ਇਕ ਜਹਾਜ਼ ਡੁੱਬਣ ਲੱਗਾ ਹੈ, ਤਾਂ ਪੀਰ ਦੇ ਦਿਲ ਵਿਚ ਗੁਜ਼ਰੀ ਜੋ ਐ ਖੁਦਾਇ, ਤੂੰ ਇਹ ਕਿਆ ਕਰਦਾ ਹੈਂ, ਕੋਈ ਰੰਨ ਪੁਤਰ ਛੱਡ ਆਇਆ ਹੈ, ਕਿਸੇ ਕਿਤੋਂ ਕਰਜ਼ ਕੱਢ ਵਸਤ ਪਾਈ ਹੈ, ਤੈਨੂੰ ਇਤਨਾ ਵੀ ਤਰਸ ਨਹੀਂ ਆਉਂਦਾ ! ਤਾਂ ਜਹਾਜ਼ ਡੁਬਣੋਂ ਰਹਿ ਗਿਆ, ਜਾਏ ਪੱਤਣ ਲੱਗਾ, ਤਾਂ ਫੇਰ ਸੱਯਦ ਜਲਾਲ ਕਹਿਆ ਸਵੇਹੇ ਹੀ ਜਾਈਏ, ਜੋ ਆਂਵਦੇ ਤਾਂ ਦਿੱਸਣ, ਜਾਂ ਸੱਯਦ ਜਲਾਲ ਜਾਇ ਕਰ ਦੇਖੇ ਤਾਂ ਆਪੋ ਆਪਣੀ ਜਾਗ੍ਹਾ ਬੈਠੇ ਹਨ, ਤਾਂ ਫੇਰ ਉਸ ਪਾਸ ਬੈਠ ਗਿਆ, ਤਾਂ ਉਹਨਾਂ ਨੂੰ ਅਹਾਰ ਉਤਰਿਆ ਅਤੇ ਸੱਯਦ ਜਲਾਲ ਨੂੰ ਨ ਉਤਰਿਆ ।"

ਇਸ ਤਰ੍ਹਾਂ ਦੀ ਬਹੁਤ ਲੰਮੀ ਸਾਖੀ ਹੈ, ਜਿਸਦਾ ਸਿੱਟਾ ਇਹ ਹੈ ਕਿ ਸੱਯਦ ਜੀ ਨੂੰ 'ਗੁਰਮੁਖ' ਪਦ ਦੇ ਅਰਥ ਇਨ੍ਹਾਂ ਮਹਾਤਮਾ ਪਾਸੋਂ ਮਿਲ ਗਏ, ਆਕੇ 'ਨਾਉਂ ਧਰੀਕ ਹੋਇਆ ਲੱਗਾ ਗੁਰੂ ਗੁਰੂ ਜਪਣ। ਇਸ ਤੋਂ ਅਗਲੀ ਸਾਖੀ ਵਿਚ ਆਉਂਦਾ ਹੈ "ਤਾਂ ਬਾਲੇ ਪੁੱਛਿਆ ਗੁਰੂ ਜੀ, ਉੱਥੇ ਕੌਣ ਆਹੇ। ਤਾਂ ਗੁਰੂ ਨਾਨਕ ਜੀ ਕਹਿਆ, ਸੁਣ ਭਾਈ ਬਾਲਾ, ਉਥੇ ਨਾਰਦ ਗੁਸਾਈਂ ਦੇ ਸਿੱਖ ਸੰਗਤ ਆਹ" ॥

ਕਿਉਂ ਪਾਠਕ ਜੀ ! ਕੁਝ ਪਤਾ ਲੱਗਾ ਕਿ ਇਹ ਆਦਮੀ ਕੌਣ ਸਨ ? ਇਹ ਨਾਰਦ ਗੁਸਾਈਂ ਦੇ ਸਿੱਖ ਸੇਵਕ ਸਨ, ਉਡਾਰੀ ਲੈ ਕੇ ਦਿਨ ਚੜ੍ਹਦੇ ਹੀ ਕਿਧਰੇ ਚਲੇ ਜਾਂਦੇ ਅਤੇ ਦਿਨ ਲੈਂਦਿਆਂ ਹੀ ਉੱਤਰ ਪੈਂਦੇ, ਭੋਜਨ ਦਾ ਕੋਈ ਫਿਕਰ ਕਰਨਾ ਹੀ ਨਾ ਪੈਂਦਾ, ਪੱਕੇ ਪਕਾਏ ਪਕਵਾਨ ਅਸਮਾਨੋਂ ਉੱਤਰ ਪੈਂਦੇ, ਜਿਨ੍ਹਾਂ ਨੂੰ ਖਾ ਕੇ ਉਹ ਮਹਾਤਮਾ ਅੱਠੇ ਪਹਿਰ ਤ੍ਰਿਪਤੇ ਰੈਂਹਦੇ। ਮਲੂਮ ਹੁੰਦਾ ਹੈ ਜਨਮ ਸਾਖੀ ਲਿਖਣ ਵਾਲੇ ਨੂੰ ਇਹ ਖ਼ਿਆਲ ਆਇਆ ਹੋਵੇਗਾ, ਕਿ ਗੁਰੂ ਜੀ ਨੂੰ ਜੇਕਰ ਨਾਰਦ ਗੁਸਾਈਂ ਨਾਲ ਵੀ ਮਿਲਾਇਆ, ਕਲੂ ਨਾਲ ਵੀ, ਜੇਕਰ ਨਾਰਦ ਦੀ ਸੰਗਤ ਨਾਲ ਨ ਮਿਲਾਏ, ਤਾਂ ਜਨਮ ਸਾਖੀ ਅਧੂਰੀ ਹੀ ਸਮਝੀ ਜਾਊ। ਪਰ ਜਨਮ ਸਾਖੀ ਲੱਗ-ਭੱਗ ਹੁਣ ਮੁਕਣ ਉੱਤੇ ਆਈ ਹੋਈ ਸੀ, ਇਸ ਲਈ ਗੁਰੂ ਜੀ ਨੂੰ ਤਾਂ ਟਾਪੂ ਵਿਚ ਨਾ ਘੱਲਿਆ, ਪੀਰ ਜੀ ਨੂੰ ਹੀ ਘੱਲ ਦਿੱਤਾ ਕਿ ਆ ਕੇ 'ਸੰਗਤ' ਦਾ ਹਾਲ ਸੁਣਾ ਹੀ ਦੇਣਗੇ। ਪਰ ਸਾਨੂੰ ਐਸੀਆਂ ਸਾਖੀਆਂ ਨਾਲ ਕੋਈ ਵਾਸਤਾ ਨਹੀਂ। ਅਸਾਂ ਦੇਖਣਾ ਇਹ ਹੈ ਕਿ ਸੱਯਦ ਜਲਾਲ ਜੀ ਗੁਰੂ ਨਾਨਕ ਜੀ ਦੇ ਵੇਲੇ ਹੋਏ ਵੀ ਹਨ ਜਾਂ ਨਹੀਂ। ਇਤਨਾ ਤਾਂ ਜ਼ਰੂਰੀ ਹੈ ਕਿ 'ਉਚ' ਨਗਰ ਵਿਚ ਸੱਯਦ ਜਲਾਲ ਨਾਮੀ ਇਕ ਪੀਰ ਹੋਇਆ, ਪਰ ਉਹ ਗੁਰੂ ਨਾਨਕ ਜੀ ਦੇ ਵੇਲੇ ਨਹੀਂ ਹੋਇਆ। ਜਿਸ ਵੇਲੇ ਬਾਬਾ ਫ਼ਰੀਦ ਜੀ ਪਾਕਪਟਨ ਵਿਚ ਅਤੇ ਬਾਬਾ ਬਹਾਉੱਦੀਨ ਜੀ ਮੁਲਤਾਨ ਵਿਚ ਹੋਏ ਹਨ, ਓਦੋਂ ਹੀ ਸੱਯਦ ਜਲਾਲ ਜੀ 'ਉਚ' ਨਗਰ ਵਿਚ ਰਹਿੰਦੇ ਸਨ। ਹੁਣ ਪਤਾ ਨਹੀਂ, ਤਿੰਨ ਕੁ ਸੌ ਵਰ੍ਹੇ ਦਾ ਗੁਜ਼ਰਿਆ ਹੋਇਆ ਪੀਰ ਭਾਈ ਬਾਲੇ ਨੂੰ ਆਕੇ ਕੀਕੂੰ ਮਿਲ ਗਿਆ, ਅਤੇ ਨਾਰਦ ਗੁਸਾਈਂ ਦੀ ਸੰਗਤ ਨੂੰ ਮਿਲਣ ਦੀ ਸਾਖੀ ਕਿਸ ਤਰ੍ਹਾਂ ਸੁਣਾਈ ? ਸਾਫ਼ ਸਿੱਧ ਹੈ ਕਿ ਜਨਮ ਸਾਖੀ ਲਿਖਣ ਵਾਲੇ ਨੇ ਗੱਪ ਹੀ ਚਲਾਈ ਹੈ।

ਇਹ ਜਿਤਨੀਆਂ ਗੱਲਾਂ ਆਪ ਜੀ ਨੂੰ ਦੱਸੀਆਂ ਗਈਆਂ ਹਨ, ਨਿੱਕੀਆਂ ਹੀ ਹਨ, ਹੁਣ ਅਸੀਂ ਵੱਡੀ ਗੱਲ ਵੱਲ ਆਉਂਦੇ ਹਾਂ। ਪਾਠਕ ਜੀ ! ਜ਼ਰਾ ਵੇਖਣਾ ਕਿ ਇਸ ਜਨਮ ਸਾਖੀ ਵਾਲੇ ਨੇ ਇਤਿਹਾਸ ਦਾ ਕੈਸਾ ਸਤਿਆਨਾਸ ਕੀਤਾ ਹੋਇਆ ਹੈ, ਅਤੇ ਥਾਂ ਥਾਂ ਕੈਸੀਆਂ ਗੱਲਾਂ ਕੀਤੀਆਂ ਹੋਈਆਂ ਹਨ। ਲਿਖਿਆ ਹੈ ਕਿ ਜਦ ਗੁਰੂ ਜੀ ਕੁਰਖੇਤਰ ਦੇ ਪਾਂਡਿਆਂ ਨੂੰ ਜਿੱਤਿਆ, ਤਾਂ ਬ੍ਰਹਮ ਖਾਂ ਲੋਦੀ ਦੇ ਇਕ ਹਿੰਦੂ ਮੁਸਦੀ ਨੇ ਬਾਦਸ਼ਾਹ ਪਾਸ ਜਾ ਗਿਲਾ ਕੀਤਾ ਕਿ ਗੁਰੂ ਜੀ ਨਾ ਬੇਦ ਨੂੰ ਮੰਨਦੇ ਹਨ ਨ ਕਤੇਬ ਨੂੰ, ਬਾਦਸ਼ਾਹ ਨੇ ਹੋਰ ਵੀ ਕਈ ਫਕੀਰ ਫੜੇ ਹੋਏ ਸਨ ਗੁਰੂ ਜੀ ਨੂੰ ਵੀ ਫੜਕੇ ਕੈਦ ਕਰ ਦਿੱਤਾ, ਅਤੇ ਸਵਾ ਮਣ ਕਣਕ

ਪੀਂਹਣ ਨੂੰ ਦਿੱਤੀ। ਪਰ ਗੁਰੂ ਜੀ ਦੀ ਚੱਕੀ ਆਪ ਮੁਹਾਰੀ ਪਈ ਫਿਰੇ। ਬਾਦਸ਼ਾਹ ਨੂੰ ਪਤਾ ਲੱਗਾ ਕਿ ਗੁਰੂ ਜੀ ਹੀ ਦੌਲਤ ਖਾਂ ਲੋਦੀ ਦੇ ਮੋਦੀ ਸਨ, ਇਸ ਲਈ ਹੋਰ ਵੀ ਕਰੜਾਈ ਹੋਣ ਲੱਗੀ। ਪਰ ਜਿਸ ਵੇਲੇ ਉਸਨੇ ਅਜ਼ਮਤ ਦਾ ਹਾਲ ਸੁਣਿਆ ਤਾਂ ਛੱਡ ਦੇਣ ਦਾ ਹੁਕਮ ਦਿੱਤਾ, ਪਰ ਗੁਰੂ ਜੀ ਬੰਦੀ-ਖਾਨੇ ਵਿਚੋਂ ਨਾ ਨਿਕਲੇ। "ਤਾਂ ਬਾਲੇ ਕਹਿਆ ਗੁਰੂ ਜੀ ਹੁਣ ਤੁਸੀਂ ਏਥੋਂ ਉੱਠੋ, ਅਟਕ ਤਾਂ ਕਾਈ ਨਹੀਂ, ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਬਾਲਾ! ਅਸਾਂ ਨੂੰ ਕਰਤਾਰ ਦਾ ਹੁਕਮ ਏਂਵੇਂ ਹੈ ਜੋ ਇਨ੍ਹਾਂ ਦੀ ਸ਼ਫ਼ਾ ਇਥੋਂ ਉਠਾਇ ਦੇਵੀਏ ਤਾਂ ਅਸੀਂ ਇਥੋਂ ਉਠੀਏ। ਤਾਂ ਬਾਲੇ ਕਹਿਆ ਗੁਰੂ ਜੀ ਇਨ੍ਹਾਂ ਦੀ ਸਫ਼ਾ ਕਦ ਇਥੋਂ ਉਠੇਗੀ? ਤਾਂ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ! ਇਨ੍ਹਾਂ ਦੀ ਸ਼ਫ਼ਾ ਉੱਠਣ ਵਿਚ ਸੱਤ ਮਹੀਨੇ ਤੇ ਸਤਾਰਾਂ ਦਿਨ ਰਹਿੰਦੇ ਹਨ ਤਾਂ ਫੇਰ ਬਾਲੇ ਕਹਿਆ ਗੁਰੂ ਜੀ ਕਿਉਂ ਕਰ ਹੋਵੇਗੀ? ਤਾਂ ਗੁਰੂ ਜੀ ਸ਼ਬਦ ਬੋਲਿਆ :—ਰਾਗ ਆਸਾ ਮ: ੧

> ਜਿਨ ਸਿਰਿ ਸੋਹਨਿ ਪਟੀਆ ਮਾਗੀ ਪਾਇ
> ਸੰਧੂਰ।..............................
> ............॥੭॥ ਤੋੜ ਪਟੋਲੇ ਸੁਥਣਾ
> ਪਾਨੋ ਪਤਲੀਆਂ ਸੂਰਜ ਚੰਦ ਨ ਡਿਠੀਆਂ ਵਾਟ
> ਨ ਜੁਲੰਦੜੀਆਂ। ਕਾਬਲ ਬੰਨ ਚਲਾਈਆਂ
> ਕੂਕਾਂ ਘਤਦੀਆਂ ਲਸ਼ਕਰ ਢੁਕੇ ਸੈਦ ਪੁਰ
> ਡੇਰੇ ਪਾਇ ਪੰਜ ਨੰਦ। ਪਾਣੀ ਭਰਨ ਨ ਆਵਨੀ
> ਬਾਬਰ ਆਂਦੀਆਂ ਬੰਨ॥੯॥

ਜਾਂ ਪੰਜ ਮਹੀਨੇ ਗੁਜ਼ਰੇ ਤਾਂ ਦੌਲਤ ਖਾਂ ਲੋਦੀ ਪਠਾਣ ਬਾਬਰ ਚਉਗੱਤੇ ਨੂੰ ਚੜਾਇ ਕਰ ਲੈ ਆਇਆ। ਕਰਨਾ ਸਾਹਿਬ ਦਾ ਹੋਇਆ ਲੋੜੀਏ, ਬਾਬਰ ਦੌਲਤ ਖਾਂ ਨੂੰ ਮਾਰਿਆ ਸੁਲਤਾਨਪੁਰ ਵਿਚ, ਤਾਂ ਅੱਗੇ ਚਲਿਆ, ਜਾਂ ਸੱਤ ਮਹੀਨੇ ਹੋਏ ਤਾਂ ਪਾਣੀ-ਪਤਿ ਲੜਾਈ ਹੋਈ, ਛੇਵੇਂ ਦਿਨ ਬ੍ਰਹਮ ਖਾਂ ਮੋਇਆ, ਸੱਤਵੇਂ ਦਿਨ ਬਾਬਰ ਦੀ ਦੋਹੀ ਫਿਰੀ, "ਬੰਦਾਂ ਹੋਈਆਂ ਵਿਚ ਗੁਰੂ ਨਾਨਕ ਜੀ ਭੀ ਆਏ।"

ਦਿੱਲੀ ਜਾ ਕੇ ਸੱਤਾਂ ਦਿਨਾਂ ਤੀਕ ਬਾਬਰ ਨੇ ਗੁਰੂ ਜੀ ਦਾ ਕੋਈ ਪਤਾ ਨਾ ਪੁੱਛਿਆ, ਸੱਤਵੇਂ ਦਿਨ ਚਾਵਲਾਂ ਦੇ ਕੀੜੇ ਅਤੇ ਤਿੱਕਿਆਂ ਦੇ ਮੇਂਡਕ ਹੋ ਗਏ, ਬਾਬਰ ਨੇ ਬਬਰਚੀ, ਬਕੌਲ ਅਤੇ ਦਰੋਗੇ ਨੂੰ ਫੜ ਮੰਗਵਾਇਆ ਕਿ ਇਹ ਕੀ ਹਨੇਰ ਹੋਇਆ। ਬੰਦੀ ਖਾਨੇ ਦਾ ਦਰੋਗਾ ਮੀਰ ਬਿਲਾਵਲ ਨਿਗਾਹਵਾਨ ਸੀ, ਉਸਨੇ ਕਹਿਆ ਕਿ ਬੰਦੀ ਖਾਨੇ ਵਿਚ ਇਕ ਪੀਰ ਹੈ, ਇਹ ਕਿਤੇ ਉਸਦੀ ਹੀ ਕਰੋਪੀ ਦਾ ਫਲ ਨਾ ਹੋਵੇ? ਬਾਦਸ਼ਾਹ ਨੇ ਮੀਰ ਹੁਸੈਨੀ ਕੋਤਵਾਲ ਨੂੰ ਰੱਥ ਦੇ ਕੇ ਘੱਲਿਆ, ਉਹ 'ਗੁਰੂ ਨਾਨਕ ਜੀ ਅਤੇ ਬਾਲਾ ਦੋਹਾਂ ਨੂੰ ਲੈ ਗਏ' ਜਿਥੇ ਜਾ ਕੇ ਬਾਬਰ ਅਤੇ ਗੁਰੂ ਜੀ ਵਿਚ ਬਹੁਤ ਲੰਮੀ ਚਰਚਾ ਹੋਈ।

ਇਹ ਸੰਖੇਪ ਜੋ ਦੱਸਿਆ ਗਿਆ ਹੈ, ਜਨਮ ਸਾਖੀ ਦੀਆਂ ਤਿੰਨਾਂ ਸਾਖੀਆਂ ਦਾ ਹੈ। ਇਨ੍ਹਾਂ ਸਾਖੀਆਂ ਵਿਚੋਂ ਹੇਠਲੀਆਂ ਗੱਲਾਂ ਸਿੱਧ ਹੁੰਦੀਆਂ ਹਨ :—

(੧) ਬਾਬਰ ਨੂੰ ਦੌਲਤ ਖਾਂ ਲੋਦੀ ਨੇ ਕਾਬਲੋਂ ਬੁਲਵਾਇਆ ਸੀ। (੨) ਦੋ ਮਹੀਨੇ ਚੱਲ ਕੇ ਬਾਬਰ ਸੁਲਤਾਨਪੁਰ ਪੁੱਜਾ। (੩) ਸੁਲਤਾਨਪੁਰ ਬਾਬਰ ਨੇ ਦੌਲਤ ਖਾਂ ਨੂੰ ਮਾਰਿਆ। (੪) ਸੁਲਤਾਨਪੁਰੋਂ ਪਾਣੀਪਤਿ ਤੀਕ ਦੋ ਮਹੀਨੇ ਲੱਗੇ। (੫) ਪਾਣੀਪਤਿ ਇਬਰਾਹੀਮ ਨਾਲ ਛੇ ਦਿਨ ਲੜਾਈ ਹੁੰਦੀ ਰਹੀ। (੬) ਇਬਰਾਹੀਮ ਸੱਤਵੇਂ ਦਿਨ ਮੋਇਆ ਅਤੇ ਬਾਬਰ ਦੀ ਦੇਹੀ ਫਿਰਿ। ਬਾਬਰ ਨੇ ਬਹੁਤ ਸਾਰੀ ਰਈਯਤ ਕਰਕੇ ਦਿੱਲੀ ਦੇ ਬੰਦੀਖਾਨੇ ਸੁੱਟੀ। (੮) ਘੱਟ ਤੋਂ ਘੱਟ ਸੱਤ ਦਿਨ ਦਿੱਲੀ ਰਿਹਾ। (੯) ਸੱਤਵੇਂ ਦਿਨ ਚਾਵਲਾਂ ਦੇ ਕੀੜੇ ਅਤੇ ਤਿੱਕਿਆਂ ਡੱਡੂ ਹੋ ਗਏ। (੧੦) ਗੁਰੂ ਜੀ ਨਾਲ ਗੋਸ਼ਟ ਹੋਈ।

ਇਹ ਦਸ ਗੱਲਾਂ ਹਨ ਜਿਨ੍ਹਾਂ ਦੀ ਅਸਾਂ ਵਿਚਾਰ ਕਰਨੀ ਹੈ। ਇਸ ਹਮਲੇ ਸੰਬੰਧੀ ਗੱਲਾਂ ਤਾਂ ਭਾਵੇਂ ਕਈ ਹੋਰ ਇਤਿਹਾਸਾਂ ਵਿਚ ਵੀ ਦਿੱਤੀਆਂ ਗਈਆਂ ਹਨ, ਪਰ ਸਾਰਿਆਂ ਨਾਲੋਂ ਮੋਹਤਬਿਰ ਹਾਲ ਬਾਬਰ ਦਾ ਆਪਣਾ ਲਿਖਿਆ ਹੋਇਆ ਹੈ। ਭਾਵੇਂ ਉਹ ਲੰਮਾ ਤਾਂ ਹੈ ਪਰ ਉਸ ਨਾਲੋਂ ਸੱਚਾ ਹਾਲ ਕਿਤੇਂ ਨਹੀਂ ਮਿਲਦਾ, ਇਸ ਲਈ ਇਥੇ ਉਸੇ ਦੀ ਲਿਖੀ ਕਿਤਾਬ 'ਤੇਜਕੇ ਬਾਬਰੀ' ਵਿਚੋਂ ਕੁਝ ਲੇਖ ਚੁਣ ਕੇ ਆਪ ਦੇ ਪੇਸ਼ ਕਰਦਾ ਹਾਂ :—

"ਸ਼ੁੱਕਰਵਾਰ ਸਫਰ ਮਹੀਨੇ ਪਹਿਲੀ ੯੩੨ ਹਿਜਰੀ ਨੂੰ ਜਦੋਂ ਸੂਰਜ ਮੇਖ ਰਾਸ਼ੀ ਵਿਚ ਸੀ, ਮੈਂ ਹਿੰਦੁਸਤਾਨ ਉਤੇ ਚੜ੍ਹਾਈ ਕਰ ਦਿੱਤੀ।"

ਆਪ ਤੁਰਨ ਤੋਂ ਪਹਿਲਾ ਬਾਬਰ ਨੇ ਆਲਮ ਖਾਂ ਹਿੰਦੁਸਤਾਨ ਵੱਲ ਘੱਲਿਆ ਸੀ। ਉਸਨੇ ਆਉਂਦਿਆਂ ਹੀ ਦੌਲਤ ਖਾਂ ਤੇ ਉਸ ਦੇ ਪੁੱਤਰ ਗਾਜ਼ੀ ਖਾਂ ਨੂੰ ਪੰਜਾਬ ਦਾ ਮੁਲਕ ਸੌਂਪ ਕੇ ਬਾਕੀ ਸਰਦਾਰ ਨਾਲ ਲੀਤੇ ਅਤੇ ਜਾ ਦਿੱਲੀ ਘੇਰਾ ਪਾਇਆ। ਜਦ ਇਬਰਾਹੀਮ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਵੀ ਆਗਰਿਓਂ ਆਪਣੀ ਫੌਜ ਲੈ ਕੇ ਵਧਿਆ। ਲੜਾਈ ਵਿਚ ਜਿੱਤ ਤਾਂ ਭਾਵੇਂ ਆਲਮ ਖਾਂ ਦੀ ਹੀ, ਪਰ ਇਕ ਬੇਅਕਲੀ ਕਰਕੇ ਹਾਰ ਗਿਆ। ਸਾਰੀ ਫੌਜ ਲੁੱਟਣ ਡਾਹ ਦਿੱਤੀ ਅਤੇ ਆਪਣੇ ਪਾਸ ਕੁਝ ਵੀ ਨਾ ਰਖਿਆ। ਇਬਰਾਹੀਮ ਨੇ ਇਨ੍ਹਾਂ ਨੂੰ ਥੋੜੇ ਵੇਖ ਕੇ ਹਾਥੀ ਸਾਹਮਣੇ ਕੀਤਾ ਅਤੇ ਮਗਰੋਂ ਚੁਣਵੇਂ ਸਰਦਾਰ ਕੀਤੇ। ਆਲਮ ਖਾਂ ਦੇ ਥੋੜ੍ਹੇ ਜਹੇ ਆਦਮੀ ਨੱਠ ਉਠੇ, ਨਾਲ ਹੀ ਆਲਮ ਖਾਂ ਵੀ ਨੱਠਾ। ਬਸ ਫੇਰ ਕੀ ਸੀ, ਸਾਰੀ ਫੌਜ ਨੂੰ ਭਾਂਜ ਪੈ ਗਈ। ਜਾਂ ਸਾਰੇ ਪੰਜਾਬ ਨੂੰ ਮੁੜੇ, ਤਾਂ ਅੱਗੇ ਦੌਲਤ ਖਾਂ ਆਕੀ ਹੋਇਆ ਹੋਇਆ ਸੁਣਿਆ, ਵਿਚਾਰੇ ਟੱਕਰਾਂ ਖਾਂਦੇ-ਖਾਂਦੇ ਬਾਬਰ ਨੂੰ ਹੀ ਮਿਲ ਪਏ।

ਬਾਬਰ ਜੇਹਲਮ ਅੱਪੜ ਕੇ ਲਿਖਦਾ ਹੈ ਕਿ "ਸਾਰੇ ਆਦਮੀ ਆਖਦੇ ਹਨ ਜੋ ਗਾਜ਼ੀ ਖਾਂ ਨੇ ਤੀਹ ਚਾਲੀ ਹਜ਼ਾਰ ਆਦਮੀ ਇਕੱਠਾ ਕੀਤਾ ਹੋਇਆ ਹੈ, ਅਤੇ ਦੌਲਤ ਖਾਂ ਨੇ ਭਾਵੇਂ ਬੁੱਢਾ ਵੀ ਹੋ ਗਿਆ ਹੈ, ਦੋ ਤਲਵਾਰਾਂ ਬੱਧੀਆਂ ਹੋਈਆਂ ਹਨ, ਇਹ ਜ਼ਰੂਰ ਹੀ ਲੜਾਈ ਕਰਨਗੇ" ਪਰ ਇਹ ਖ਼ਬਰਾਂ ਗਲਤ ਹੀ ਨਿਕਲੀਆਂ, ਕਿਉਂਕਿ ਬਾਬਰ ਆਪ ਲਿਖਦਾ ਹੈ ਕਿ "ਅਜੇ ਅਸੀਂ ਸਿਆਲਕੋਟ ਹੀ ਸਾਂ ਕਿ ਲਾਹੌਰ ਦਿਆਂ ਅਮੀਰਾਂ ਵਲੋਂ ਕਿਸੇ ਆ ਕੇ ਕਹਿਆ ਕਿ ਅਸੀਂ ਕਲ ਆਪ ਆ ਹਾਜ਼ਰ ਹੋਵਾਂਗੇ। ਇਸ ਲਈ ਸਵੇਰੇ ਕੂਚ ਕਰਕੇ

ਪਸ਼ੂਰ ਡੇਰੇ ਲਾ ਲਾਏ, ਮੁਹੰਮਦ ਅਲੀ ਜੰਗ ਜੰਗ, ਖਾਜਾ ਹੁਸੈਨ ਅਤੇ ਹੋਰ ਕਈ ਜਵਾਨ ਇਥੇ ਆ ਕੇ ਸਾਡੇ ਨਾਲ ਰਲੇ। ਦੁਸ਼ਮਣ (ਦੌਲਤ ਖਾਂ) ਦਾ ਡੇਰਾ ਰਾਵੀ ਕੰਢੇ ਲਹੌਰ ਵਾਲੇ ਬੰਨੇ ਸੀ। ਬੇਚਕੇ ਨੂੰ ਸਣੇ ਉਸਦੇ ਸਾਥੀਆਂ ਦੇ ਖ਼ਬਰ ਲਿਆਉਣ ਲਈ ਘੱਲਿਆ। ਤਿੰਨ ਪਹਿਰ ਰਾਤ ਗਈ ਖ਼ਬਰ ਆਈ ਕਿ ਦੁਸ਼ਮਣ ਸਾਡੇ ਆਉਣ ਦੀ ਖ਼ਬਰ ਸੁਣਦਿਆਂ ਹੀ ਸਭ ਕੁਝ ਛੱਡ ਛੁਡਾ ਕੇ ਭੱਜ ਗਿਆ ਹੈ। ਅਗਲੀ ਸਵੇਰ ਫੌਜ ਨਾਲੋਂ ਅੱਡ ਹੋ ਕੇ ਫੌਜ ਉਤੇ ਤਾਂ ਸ਼ਾਹ ਹੁਸੈਨ ਆਦਿ ਹੋਰ ਆਦਮੀ ਛੱਡੇ ਅਤੇ ਆਪ ਰਵਾਂ-ਰਵੀਂ ਦੁਪਹਿਰ ਢਲਦਿਆਂ ਹੀ ਕਲਾਨੌਰ ਜਾ ਪੁੱਜਾ। ਮੁਹੰਮਦ ਸੁਲਤਾਨ, ਮਿਰਜ਼ਾ ਆਦਲ ਸੁਲਤਾਨ ਅਤੇ ਹੋਰ ਅਮੀਰ ਇਥੇ ਹੀ ਆ ਕੇ ਮਿਲੇ। ਸਵੇਰੇ ਏਥੋਂ ਵੀ ਕੂਚ ਕੀਤਾ। ਰਾਹ ਵਿਚ ਪਤਾ ਲੱਗਾ ਕਿ ਗਾਜ਼ੀ ਖਾਂ ਤੇ ਹੋਰ ਭਗੌੜੇ ਇਥੋਂ ਨੇੜੇ ਹੀ ਹਨ। ਮੁਹੰਮਦ, ਐਹਮਦੀ ਤੇ ਹੋਰ ਪਾਸ਼ ਦੇ ਅਮੀਰਾਂ ਨੂੰ ਜੋ ਕਾਬਲ ਤੋਂ ਹੀ ਮੇਰੇ ਨਾਲ ਹਨ, ਇਕ ਦਸਤਾ ਦੇ ਕੇ ਇਨ੍ਹਾਂ ਭਗੌੜਿਆਂ ਦੇ ਮਗਰ ਘੱਲਿਆ, ਅਤੇ ਕਹਿਆ ਕਿ ਜੇ ਮਗਰੋਂ ਮਿਲ ਪਵੇ ਤਦ ਤਾਂ ਚੰਗਾ ਨਹੀਂ ਤਾਂ ਕਿਲ੍ਹਾ ਮਲੋਤ ਚੰਗੀ ਤਰ੍ਹਾਂ ਘੇਰੀ ਰੱਖਣਾ, ਕਿਤੇ ਕੋਈ ਆਦਮੀ ਬਾਹਰ ਨਾ ਨਿਕਲ ਜਾਵੇ। ਇਨ੍ਹਾਂ ਪੁਖਤਾਈਆਂ ਦਾ ਭਾਵ ਗਾਜ਼ੀ ਖ਼ਾਂ ਨਾਲ ਸੀ।"

ਇਹਨਾਂ ਅਮੀਰਾਂ ਨੂੰ ਅੱਗੇ ਘੱਲ ਕੇ ਆਪ ਕਾਹਨੂੰਵਾਣ ਦੀ ਬਰਾਬਰੋਂ ਦਰਿਆ ਲੰਘ ਕੇ ਦੂਜੇ ਪਾਰ ਡੇਰੇ ਜਾ ਲਾਏ ਅਤੇ ਦੋ ਮਜ਼ਲਾਂ ਵਿਚ ਕਰਕੇ ਕਿਲ੍ਹਾ ਮਲੋਤ ਦੇ ਦਰੇ ਪਾਸ ਜਾ ਡੇਰੇ ਕੀਤੇ। ਅੱਗੇ ਘੱਲੇ ਅਮੀਰਾਂ ਅਤੇ ਹਿੰਦੁਸਤਾਨ ਦੇ ਸਰਦਾਰਾਂ ਨੂੰ ਹੁਕਮ ਹੋਇਆ ਕਿ ਕਿਲ੍ਹੇ ਦਾ ਘੇਰਾ ਜਾ ਕੇ ਘਤਣਾ। ਅਲੀ ਖ਼ਾਂ ਦਾ ਪੁੱਤਰ ਅਰਥਾਤ ਦੌਲਤ ਖ਼ਾਂ ਦਾ ਪੋਤਰਾ ਅਤੇ ਇਸਮਾਈਲ ਖ਼ਾਂ ਦੌਲਤ ਦਾ ਵੱਡਾ ਪੁੱਤਰ ਇਥੇ ਮਿਲੇ। ਕੁਝ ਵਾਅਦਾ ਕੁਝ ਦਿਲਾਸਾ ਅਤੇ ਕੁਝ ਧਮਕੀ ਦੇ ਕੇ ਇਨ੍ਹਾਂ ਨੂੰ ਕਿਲ੍ਹੇ ਵਿਚ ਘੱਲਿਆ। ਸ਼ੁੱਕਰ ਵਾਲੇ ਦਿਨ ਲਸ਼ਕਰ ਨੂੰ ਵਧਾ ਕੇ ਕਿਲ੍ਹੇ ਤੋਂ ਅੱਧ ਕੋਹ ਲਾਗੇ ਲੈ ਗਏ। ਆਪ ਆ ਕੇ ਕਿਲ੍ਹੇ ਨੂੰ ਦੇਖਿਆ ਅਤੇ ਸੱਜੇ ਖੱਬੇ ਤੇ ਸੰਤਰ ਉਤੇ ਫੌਜ ਤਈਨਾਤ ਕਰਕੇ ਵਾਪਸ ਮੁੜ ਗਿਆ। ਦੌਲਤ ਖ਼ਾਂ ਨੇ ਵਲੀ ਖ਼ਾਂ ਨੂੰ ਘੱਲ ਕੇ ਅਰਜ਼ ਕੀਤੀ ਕਿ ਗਾਜ਼ੀ ਖਾਂ ਤਾਂ ਪਹਾੜਾਂ ਨੂੰ ਭੱਜ ਗਿਆ ਹੈ, ਜੇ ਮੇਰੇ ਗੁਨਾਹ ਬਖਸ਼ੇ ਜਾਣ ਤਾਂ ਆਪਦਾ ਦਾਸ ਹੋ ਕੇ ਇਹ ਕਿਲ੍ਹਾ ਆਪਦੇ ਹਵਾਲੇ ਕਰ ਦੇਵਾਂ। ਖ਼੍ਵਾਜਾ ਮੀਰਾਂ ਨੂੰ ਉਸ ਦਾ ਡਰ ਹਟਾਉਣ ਵਾਸਤੇ ਘੱਲਿਆ, ਉਹ ਉਸ ਨੂੰ ਨਾਲ ਹੀ ਲੈ ਆਇਆ। ਅਲੀ ਖ਼ਾਂ ਵੀ ਆਪਣੇ ਪੁੱਤਰ ਨੂੰ ਨਾਲ ਲੈ ਕੇ ਆਇਆ, ਇਸ ਵਾਸਤੇ ਕਿ ਦੌਲਤ ਖਾਂ ਨੂੰ ਸ਼ਰਮ ਆਵੇ। ਮੈਂ ਹੁਕਮ ਦਿੱਤਾ ਕਿ ਉਹ ਦੋਵੇਂ ਤਲਵਾਰਾਂ ਗਲ੍ਹ ਵਿਚ ਪਾ ਕੇ ਆਵੇ ਜੋ ਮੇਰੇ ਨਾਲ ਲੜਣ ਲਈ ਬੱਧੀਆਂ ਸਨ। ਐਥੋਂ ਤਾਂਈਂ ਹਾਲ ਹੋ ਚੁੱਕਾ ਸੀ, ਪਰ ਚੂੰ ਚਾਂ ਅਜੇ ਵੀ ਕਰਦਾ ਸੀ। ਜਦ ਮੇਰੇ ਸਾਹਮਣੇ ਲਿਆਏ, ਮੈਂ ਹੁਕਮ ਦਿੱਤਾ ਕਿ ਤਲਵਾਰਾਂ ਨੂੰ ਗਲੋਂ ਲਾਹ ਲਵੋ। ਸਾਹਮਣੇ ਆਉਣ ਵੇਲੇ ਗੋਡਾ ਨਿਵਾਉਣ ਵਿਚ ਉਸ ਨੂੰ ਢਿੱਲ ਕੀਤੀ, ਮੈਂ ਹੁਕਮ ਦਿੱਤਾ ਕਿ ਧੂਹਕੇ ਗੋਡਾ ਨਿਵਾ ਦਿਓ। ਐਸਾ ਕਰਕੇ ਸਾਹਮਣੇ ਬਿਠਾਇਆ ਗਿਆ। ਇਕ ਹਿੰਦੁਸਤਾਨੀ ਨੂੰ ਸੱਦ ਕੇ ਹੁਕਮ ਦਿੱਤਾ ਕਿ ਦੌਲਤ ਖ਼ਾਂ ਨੂੰ ਇਹ

ਸਮਝਾਵੇ ਜੋ ਮੈਂ ਤੈਨੂੰ ਪਿਤਾ ਕਹਿਆ ਸੀ, ਅਤੇ ਮਾਣ ਵਡਿਆਈ ਜਿੰਨੀ ਤੂੰ ਚਾਹੁੰਦਾ ਸੀ ਉਸ ਨਾਲੋਂ ਮੈਂ ਵਧਕੇ ਕੀਤੀ, ਤੈਨੂੰ ਅਤੇ ਤੇਰੇ ਪੁੱਤਾਂ ਨੂੰ ਮੱਲੂ ਖਾਂ ਦੀ ਕੈਦੋਂ ਛੁਡਵਾਇਆ, ਤੇਰੇ ਮਾਲ ਮਤੇ ਅਰ ਹਰਮਾਂ ਨੂੰ ਇਬਰਾਹੀਮ ਦੀ ਕੈਦੋਂ ਆਜ਼ਾਦ ਕਰਵਾਇਆ, ਤਾਤਾਰ ਖ਼ਾਂ ਦੀ ਤਿੰਨ ਕਰੋੜ ਦੀ ਵਲੈਤ ਤੈਨੂੰ ਦਿੱਤੀ, ਤੇਰੇ ਨਾਲ ਮੈਂ ਕੀ ਬੁਰਾ ਕੀਤਾ ਸੀ ਜੋ ਤੂੰ ਦੋ ਤਲਵਾਰਾਂ ਬੰਨ੍ਹ ਤੇ ਲਸ਼ਕਰ ਕੱਠਾ ਕਰਕੇ ਮੇਰੀ ਵਲੈਤ ਉਤੇ ਚੜ੍ਹ ਆਇਓਂ ਅਤੇ ਸ਼ੋਰ-ਸ਼ਰਾਬਾ ਪਾ ਦਿੱਤਾ ? ਬੁੱਢਾ ਦੌਲਤ ਖ਼ਾਂ ਦੋ ਕੁ ਗੱਲਾਂ ਮੂੰਹ ਵਿਚ ਬੁੜਬੁੜਾਕੇ ਚੁੱਪ ਕਰ ਰਿਹਾ। ਉੱਤਰ ਉਹ ਕੀ ਦੇਂਦਾ ? ਇਹ ਸਲਾਹ ਠਹਿਰੀ ਕਿ ਉਸ ਦਾ ਮਾਲ ਮਤਾ ਤੇ ਹਰਮ ਉਸਨੂੰ ਦੇ ਦਿੱਤੇ ਜਾਣ ਤੇ ਬਾਕੀ ਸਭ ਕੁਝ ਜ਼ਬਤ ਕੀਤਾ ਜਾਵੇ। ਹੁਕਮ ਦਿੱਤਾ ਕਿ ਦੌਲਤ ਖ਼ਾਂ ਖ੍ਵਾਜਾ ਮੀਰਾਂ ਪਾਸ ਡੇਰਾ ਰੱਖੇ।"

ਇਤਨੇ ਲੇਖ ਤੋਂ ਹੀ ਪਾਠਕਾਂ ਨੂੰ ਪਤਾ ਲੱਗ ਗਿਆ ਹੋਵੇਗਾ ਕਿ ਬਾਬਰ ਨੂੰ ਨਾ ਤਾਂ ਦੌਲਤ ਖ਼ਾਂ ਬੁਲਾਇਆ ਅਤੇ ਨਾ ਹੀ ਉਸ ਦੇ ਹੱਥੋਂ ਮਾਰਿਆ ਗਿਆ। ਮਲੂਮ ਹੁੰਦਾ ਹੈ ਕਿ ਜਨਮ ਸਾਖੀ ਲਿਖਣ ਵਾਲੇ ਨੂੰ ਇਹ ਪਤਾ ਨਹੀਂ ਕਿ ਇਹ ਬਾਬਰ ਦਾ ਪੰਜਵਾਂ ਹਮਲਾ ਹੈ, ਇਹ ਉਸ ਨੇ ਕਿਸੇ ਦੀ ਚੁਕ ਨਾਲ ਨਹੀਂ ਕੀਤਾ, ਬਲਕਿ ਉਸਦੀ ਆਪਣੀ ਸਲਾਹ ਹੀ ਹਿੰਦ ਲੈਣ ਦੀ ਸੀ, ਜਿਸ ਵਿਚ ਸਮੇਂ-ਸਮੇਂ ਭਰਾਵਾਂ ਜਾਂ ਉਜ਼ਬਕਾਂ ਵਲੋਂ ਵਿਘਨ ਪੈਂਦੇ ਰਹੇ। ਇਸ ਵਾਰੀ ਚੰਗਾ ਸਮਾਂ ਮਿਲਿਆ, ਆਣ ਹਿੰਦ ਮਾਰੀ। ਦੂਸਰੀ ਗੱਲ ਦੌਲਤ ਖ਼ਾਂ ਦੇ ਮਰਨ ਦੀ ਵੀ ਬੇ-ਬੁਨਿਆਦ ਹੈ, ਦੌਲਤ ਖ਼ਾਂ ਇਬਰਾਹੀਮ ਦਾ ਦੁਸ਼ਮਣ ਅਤੇ ਬਾਬਰ ਦਾ ਮਿੱਤਰ ਸੀ, ਬੁਰੇ ਦਿਨ ਆਏ। ਦੋ ਤਲਵਾਰਾਂ ਬੰਨ੍ਹ ਖੜੋਤਾ, ਪਰ ਅੰਤ ਨੂੰ ਸ਼ਰਣ ਹੀ ਲੈਣੀ ਪਈ। ਬਾਬਰ ਨੇ ਭੀ ਪੁਰਾਣੀ ਮਿੱਤਰਾਚਾਰੀ ਦਾ ਖਿਆਲ ਕਰਕੇ ਉਸ ਨੂੰ ਬਖਸ਼ ਦਿੱਤਾ ਅਤੇ ਉਸਦੇ ਮਾਲ ਦੀ ਕੌਡੀ-ਕੌਡੀ ਉਸ ਨੂੰ ਮੋੜ ਦਿੱਤੀ। ਪਤਾ ਨਹੀਂ ਇਸ ਜਨਮ ਸਾਖੀ ਵਾਲੇ ਨੂੰ ਕਿਥੋਂ ਇਲਹਾਮ ਹੋਇਆ ਕਿ ਦੌਲਤ ਖ਼ਾਂ ਨੇ ਬਾਬਰ ਨੂੰ ਸੱਦਿਆ ਅਤੇ ਬਾਬਰ ਨੇ ਉਸ ਨੂੰ ਮਾਰ ਘੱਤਿਆ।

ਅਗਲੀਆਂ ਗੱਲਾਂ ਦਾ ਸੱਚ ਝੂਠ ਵੀ ਅਸੀਂ ਬਾਬਰ ਦੀ ਜ਼ਬਾਨੋਂ ਹੀ ਮਾਲੂਮ ਕਰਦੇ ਹਾਂ। ਉਹ ਦੱਸਦਾ ਹੈ ਕਿ "ਅਸੀਂ ਦੂਣੋਂ ਰੋਪੜ, ਸਰਹੰਦ, ਬਨੂੜ, ਅੰਬਾਲੇ ਥਾਣੀ ਹੁੰਦੇ ਹੋਏ ਸ਼ਾਹਆਬਾਦ ਆਏ, ਕੁਝ ਸੂਹੀਏ ਇਬਰਾਹੀਮ ਦੇ ਲਸ਼ਕਰ ਦੀ ਸੂਹ ਲਈ ਘੱਲੇ ਗਏ। ਕੁਝ ਦਿਨ ਏਥੇ ਹੀ ਮੁਕਾਮ ਰਿਹਾ...... ਏਥੇ ਹੀ ਸੂਰਜ ਸੋਮਵਾਰ ਅਠਾਈ ਜਮਾਦੀ-ਉਲ ਅੱਵਲ ਨੂੰ......ਰਾਸ਼ੀ ਵਿਚ ਗਿਆ। ਇਬਰਾਹੀਮ ਦੇ ਲਸ਼ਕਰੋਂ ਲਗਾਤਾਰ ਖ਼ਬਰਾਂ ਆਉਂਦੀਆਂ ਸਨ ਕਿ ਉਹ ਇਕ-ਇਕ ਦੋ ਕੋਹ ਦੀ ਮਜ਼ਲ ਕਰਕੇ ਹਰ ਮਜ਼ਲੇ ਦੋ-ਦੋ ਤਿੰਨ-ਤਿੰਨ ਦਿਨ ਰਹਿੰਦਾ ਹੈ। ਮੈਂ ਵੀ ਸ਼ਾਹਆਬਾਦੋਂ ਇਕ ਮਜ਼ਲ ਵਿਚ ਕਰਕੇ ਜਮਨਾ ਕੰਢੇ ਸਰਸੇ ਦੇ ਸਾਹਮਣੇ ਜਾ ਡੇਰੇ ਲਾਏ ਤੇ ਵੱਡੇ ਖ੍ਵਾਜਾ ਦੇ ਨੌਕਰ ਹੈਦਰ ਕੁਲੀ ਨੂੰ ਸੂਹ ਲੈਣ ਲਈ ਘੱਲਿਆ......।"

"ਅਸਬਾਬ ਨੂੰ ਠੀਕ ਕਰਦਿਆਂ ਪੰਜ ਛੇ ਦਿਨ ਇਸ ਮਜ਼ਲੇ ਢਿੱਲ ਹੋ ਗਈ। ਜਦ

ਅਸਬਾਬ ਪੂਰਾ ਤੇ ਤਿਆਰ ਹੋ ਗਿਆ ਤਾਂ ਸਭ ਜਵਾਨ ਅਮੀਰਾਂ ਨੂੰ ਸਲਾਹ ਲਈ ਸੱਦਿਆ। ਸਭ ਦੀ ਸਲਾਹ ਇਹ ਹੋਇ ਕਿ ਪਾਣੀਪਤਿ ਚੰਗਾ ਸ਼ਹਿਰ ਹੈ, ਘਰ ਅਤੇ ਬਸਤੀਆਂ ਵੀ ਬਹੁਤ ਹਨ, ਇਕ ਬੰਨੇ ਸ਼ਹਿਰ ਅਤੇ ਬਸਤੀਆਂ ਹੋਣਗੀਆਂ, ਅਤੇ ਦੂਜਾ ਬੰਨਾ ਗੱਡਿਆਂ ਤੇ ਮਰਤ੍ਰਿਆਂ ਨਾਲ ਪੱਕਾ ਕਰਕੇ ਤੋਪਾਂ ਤੇ ਪਿਆਦੇ ਇਨ੍ਹਾਂ ਦੇ ਪਿੱਛੇ ਕਰ ਦਿੱਤੇ ਜਾਣਗੇ। ਇਹ ਸਲਾਹ ਕਰਕੇ ਇਕ ਕੂਚ ਕੀਤਾ ਅਤੇ ਵੀਰਵਾਰ ਪਹਿਲੀ ਜਮਾਦੀ ਉਲ ਅੱਵਲ ਨੂੰ ਪਾਣੀਪਤਿ ਆ ਗਏ। ਸੱਜੇ ਹੱਥ ਸ਼ਹਿਰ ਤੇ ਬਸਤੀਆਂ ਸਨ ਅਤੇ ਖੱਬੇ ਹੱਥ ਗੱਡੇ ਤੇ ਮਿੱਟੀ ਦੇ ਮਰਤੇ। ਬਾਹਜੇ ਥਾਈਂ ਟਾਹਣੀਆਂ ਨਾਲ ਕੱਜੀਆਂ ਹੋਈਆਂ ਖਾਈਆਂ ਵੀ ਸਨ, ਜਿਨ੍ਹਾਂ ਵਿਚ ਡੇਢ-ਡੇਢ ਸੋ ਕਮਾਨਚੀਆਂ ਦੇ ਬੈਠਣ ਦੀ ਜਗ੍ਹਾ ਸੀ......।"

"ਸੱਤ ਅੱਠ ਦਿਨ ਜਿਹੜੇ ਅਸੀਂ ਪਾਣੀਪਤਿ ਰਹੇ ਸਾਡੇ ਥੋੜ੍ਹੇ-ਥੋੜ੍ਹੇ ਆਦਮੀ ਜਾ ਕੇ ਇਬਰਾਹੀਮ ਦੇ ਡੇਰੇ ਉਤੇ ਤੀਰ ਮਾਰ ਆਇਆ ਕਰਨ। ਅੰਤ ਨੂੰ ਕੁਝ ਹਿੰਦੁਸਤਾਨੀ ਦੌਲਤ ਖਾਂ ਅਮੀਰਾਂ ਦੀ ਸਲਾਹ ਨਾਲ ਮੇਹਦੀ ਖਾਂ, ਮੁਹੰਮਦ ਸੁਲਤਾਨ ਮਿਰਜ਼ਾ, ਆਦਲ ਸੁਲਤਾਨ, ਖ਼ੁਸਰੋ ਸ਼ਾਹ, ਮੀਰ ਹੁਸੰਨ, ਸੁਲਤਾਨ ਜੁਨੈਦ ਬਰਲਾਸ, ਮੁਹੰਮਦ ਸੁਲਤਾਨ ਜੰਗ ਜੰਗ ਦਾ ਛੋਟਾ ਪੋਤਰਾ ਅਬਦੁਲ ਅਜ਼ੀਜ਼, ਕਤਲਕ ਕਦਮ ਵਲੀ ਖਾਜ਼ਨ, ਮੁਹਿਨ ਅਲੀ ਖਲੀਰਾ, ਬਖਸ਼ੀ, ਜਾਨਬੇਗ ਅਤੇ ਇਨ੍ਹਾਂ ਸਰਦਾਰਾਂ ਦੀਆਂ ਮਿਸਲਾਂ ਨੂੰ ਜੋ ਚਾਰ ਪੰਜ ਹਜ਼ਾਰ ਆਦਮੀ ਸੀ, ਛਾਪਾ ਮਾਰਨ ਵਾਸਤੇ ਘੱਲਿਆ। ਕੰਮ ਚੰਗਾ ਨਾ ਬਣਿਆ। ਜਾਂਦਿਆਂ ਨੂੰ ਸਵੇਰ ਹੋ ਗਈ, ਦਿਨ ਚੜ੍ਹੇ ਤੀਕ ਇਹ ਦੁਸ਼ਮਣ ਦਿਆਂ ਡੇਰਿਆਂ ਪਾਸ ਹੀ ਭੌਂਦੇ ਰਹੇ, ਅੱਗੋਂ ਉਹ ਵੀ ਨਗਾਰੇ ਵਜਾ ਤੇ ਹਾਥੀ ਅੱਗੇ ਕਰਕੇ ਇਨ੍ਹਾਂ ਵੱਲ ਵਧੇ। ਭਾਵੇਂ ਸਾਡੇ ਸਰਦਾਰਾਂ ਤੋਂ ਬਣਿਆ ਤਾਂ ਕੁਝ ਵੀ ਨਾ, ਪਰ ਇਤਨੀ ਫੌਜ ਨਾਲ ਇਕ ਵਾਰ ਜੁੱਟ ਕੇ ਇਹ ਬਗੈਰ ਕੋਈ ਆਪਣਾ ਆਦਮੀ ਫੜਾਏ ਦੇ ਸੁੱਕੇ ਹੀ ਬਚ ਆਏ। ਮੁਹੰਮਦ ਅਲੀ ਜੰਗ ਜੰਗ ਦੇ ਪੈਰ ਵਿਚ ਤੀਰ ਲੱਗਾ। ਭਾਵੇਂ ਮੋਹਲਤ ਤਾਂ ਨਹੀਂ ਸੀ, ਪਰ ਉਹ ਲੜਾਈ ਵਿਚ ਹਿੱਸਾ ਨਾ ਲੈ ਸਕਿਆ। ਜਦ ਮੈਂ ਇਹ ਖ਼ਬਰ ਸੁਣੀ, ਤਾਂ ਛਾਪਾ ਮਾਰਨ ਵਾਲੀ ਫੌਜ ਦੇ ਬਚਾਉਣ ਲਈ ਹਮਾਯੂੰ ਨੂੰ ਇਕ ਦਸਤਾ ਦੇ ਕੇ ਡੇਢ ਕੋਹ ਅੱਗੇ ਘੱਲਿਆ ਅਤੇ ਬਾਕੀ ਦੇ ਲਸ਼ਕਰ ਨੂੰ ਤਿਆਰ ਕਰਕੇ ਸਮੇਂ ਦੀ ਚਾਲ ਵੇਖਣ ਲੱਗਾ। ਏਸ ਵੇਲੇ ਛਾਪਾ ਮਾਰਨ ਵਾਲੇ ਹਮਾਯੂੰ ਨਾਲ ਆ ਰਲੇ ਅਤੇ ਚੂੰਕਿ ਦੁਸ਼ਮਣ ਪਿੱਛੇ ਨਹੀਂ ਆਉਂਦਾ ਸੀ, ਵਾਪਸ ਆ ਕੇ ਡੇਰੇ ਲਾ ਦਿੱਤੇ।

ਅੱਜ ਰਾਤ ਕਿਸੇ ਭੁੱਲ ਕਰਕੇ ਰੌਲਾ ਪੈ ਗਿਆ। ਇਕ ਘੜੀ ਤੀਕ ਏਹੋ ਆਵਾਜ਼ ਆਉਂਦੀ ਰਹੀ 'ਹਥਿਆਰ ਲੈ ਕੇ ਤਿਆਰ ਹੋ ਜਾਓ।' ਉਹ ਆਦਮੀ ਜਿੰਨ੍ਹਾਂ ਐਸਾ ਕਦੀ ਸੁਣਿਆ ਨਹੀਂ ਸੀ, ਬੜੇ ਹੀ ਡਰ ਗਏ, ਪਰ ਕੁਝ ਚਿਰ ਮਗਰੋਂ ਰੌਲਾ ਬੰਦ ਹੋ ਗਿਆ। ਸਵੇਰੇ ਦੀ ਨਮਾਜ ਵੇਲੇ ਪਿਕਟਾਂ ਨੇ ਆ ਕੇ ਖ਼ਬਰ ਦਿੱਤੀ ਕਿ ਦੁਸ਼ਮਣ ਚਲਿਆ ਆਉਂਦਾ ਹੈ। ਮੈਂ ਖੋਦ ਤੇ ਚਿਲਤਾ ਪਾ ਕੇ ਸਵਾਰ ਹੋ ਗਿਆ। ਸੱਜੀ ਬਾਹੀ ਉਤੇ ਹਮਾਯੂੰ ਖਾਜ਼ਾ ਕਲਾਂ, ਸੁਲਤਾਨ ਮੁਹੰਮਦ, ਦਿਲਦਾਈ, ਮੰਦੂ ਬੇਗ, ਵਲੀ ਖਾਜ਼ਨ ਅਤੇ ਪਰਕੁਲੀ ਖ਼ਾਂ ਨੂੰ

ਕੀਤਾ। ਖੱਬੀ ਬਾਹੀ ਉੱਤੇ ਹਮਾਯੂੰ ਖਾਜਾ ਕਲਾਂ, ਦਿਲਦਾਈ ਮਿਰਜ਼ਾ, ਆਦਲ ਸੁਲਤਾਨ, ਸ਼ਾਹ ਮੀਰ ਹੁਸੈਨ, ਸੁਲਤਾਨ ਜੁਨੀਦ, ਕਤਲਕ ਕਦਮ, ਜਾਨ ਵੇਗ, ਮੁਹੰਮਦ ਬਖਸ਼ੀ, ਸ਼ਾਹ ਹੁਸੈਨ, ਬਾਰੀਕੀ ਅਤੇ ਮੁਗੋਲ ਖ਼ਾਂ ਜੀ ਕੀਰੇ। ਸੈਂਤਰ ਦਾ ਸੱਜਾ ਬੰਨਾਂ ਚੀਨ ਤੈਮੂਰ ਸੁਲਤਾਨ, ਸੁਲੇਮਾਨ, ਮੁਹੰਮਦੀ ਕੋਕਲ ਤਾਸ਼, ਸ਼ਾਹ ਮਨਸੂਰ ਬਰਲਾਸ, ਯੂਨਸ ਅਲੀ, ਦਰਵੇਸ਼ ਮੁਹੰਮਦ ਸਾਰਬਾਨ ਅਤੇ ਅਦਬੁਲਾ ਕਤਾਬਦਾਰ ਨੂੰ ਦਿੱਤਾ। ਸੈਂਤਰ ਦਾ ਖੱਬਾ ਬੰਨਾਂ ਖਲੀਫਾ ਖਾਜਾ ਮੀਰ ਮੀਰਾਂ ਐਹਮਦੀ ਪਰਵਾਨਚੀ ਮਰੱਦੀ ਬੇਗ, ਕੋਜ ਬੇਗ, ਮੁਹਿਬ ਅਲੀ ਖਲੀਫਾ, ਅਤੇ ਮਿਰਜ਼ਾ ਬੇਗ ਤਰਖਾਣ ਨੂੰ ਦਿੱਤਾ ਗਿਆ। ਖੁਸਰੋ ਕੋਕਲ ਤਾਸ਼ ਤੇ ਮੁਹੰਮਦ ਅਲੀ ਜੰਗ ਜੰਗ ਨੂੰ ਹਰਾਵਲ ਦਿੱਤਾ ਅਤੇ ਅਬਦੁਲ ਅਜ਼ੀਜ਼ ਮੀਰ ਆਖੁਰ ਨੂੰ ਕਰਾਵਲ। ਸੱਜੀ ਬਾਹੀ ਦੀ ਲਾਂਭ ਵਲ ਕਜ਼ਲ, ਮਲਕ ਕਾਸਮ, ਬਾਬਾ ਕਸ਼ਕਾ ਤੇ ਇਨ੍ਹਾਂ ਦੇ ਮੁਗਲ ਤੁਲੁਗਲੇ ਨੂੰ ਦਿੱਤੀ। ਖੱਬੀ ਬਾਹੀ ਦੀ ਲਾਂਭ ਕਰਾਕੂਜ਼ੀ ਸ਼ੇਖ ਜਮਾਲ ਦੇ ਪੋਤਰੇ ਬਊਲ ਮੁਹੰਮਦ, ਮੁੰਦੀ ਤੇ ਤੰਕੁਰੀ ਕੁਲੀ ਅਤੇ ਇਨ੍ਹਾਂ ਸਰਦਾਰਾਂ ਦੇ ਮੁਗਲ ਤੁਲੁਗਮੇ ਨੂੰ ਦਿੱਤੀ। ਹੁਕਮ ਇਹ ਦਿੱਤਾ ਕਿ ਸੱਜੀ ਖੱਬੀ ਵਾਹੀਆਂ ਦੀਆਂ ਲਾਂਭਾ ਦੁਸ਼ਮਣ ਦੇ ਕੋਲ ਆਉਂਦਿਆਂ ਹੀ ਉਸਦੇ ਪਿੱਛੇ ਚਲੀਆਂ ਜਾਣ।

"ਦੁਸ਼ਮਣ ਦਾ ਝੁਕਾਅ ਸੱਜੀ ਬਾਹੀ ਵੱਲ ਬਹੁਤਾ ਸੀ, ਇਸ ਲਈ ਅਬਦੁਲ ਅਜ਼ੀਜ਼ ਨੂੰ ਜਿਸ ਪਾਸ ਕਰਾਵਲ ਸੀ ਸੱਜੀ ਬਾਹੀ ਦੀ ਸਹਾਇਤਾ ਲਈ ਘੱਲਿਆ। ਸੁਲਤਾਨ ਇਬਰਾਹੀਮ ਦੀ ਫੌਜ ਛੇਤੀ-ਛੇਤੀ ਤੁਰੀ ਆਉਂਦੀ ਸੀ, ਜਦ ਉਸਨੇ ਸਾਡੀ ਤਰਤੀਬ ਤੇ ਸਾਡੇ ਮਰਿੜ੍ਹਿਆਂ ਨੂੰ ਵੇਖਿਆ ਦਸਤਾ-ਦਸਤਾ ਹੋ ਕੇ ਖੜੇ ਗਏ। ਹੁਣ ਨਾ ਅੱਗੇ ਹੀ ਆ ਸਕੇ ਨਾ ਪਿੱਛੇ ਹਟ ਸਕੇ, ਅਤੇ ਨਾ ਖੜੋਤੀ ਹੀ ਰਹਿ ਸਕੇ। ਮੈਂ ਹੁਕਮ ਦਿੱਤਾ ਕਿ ਲਾਂਭਾ ਦੇ ਤੁਲੁਗਮੇ ਸੱਜਿਓਂ ਖੱਬਿਓਂ ਦੁਸ਼ਮਣ ਦੇ ਪਿੱਛੇ ਜਾ ਕੇ ਤੀਰ ਮਾਰਨ, ਅਤੇ ਸੱਜੀ ਬਾਹੀ ਵੀ ਅੱਗੇ ਵਧੇ। ਤੁਲੁਗਮਿਆਂ ਦੇ ਆਦਮੀ ਦੁਸ਼ਮਣ ਦੇ ਪਿੱਛੇ ਜਾ ਕੇ ਤੀਰ ਮਾਰਨ ਲੱਗ ਪਏ। ਖੱਬੀ ਬਾਹੀਓਂ ਮੈਹਦੀ ਖਾਜਾ ਪਹਿਲੋਂ ਪੁੱਜਾ। ਮੈਹਦੀ ਖਾਜਾ ਬੇਗ ਦੇ ਮੁਕਾਬਲੇ ਉੱਤੇ ਦੁਸ਼ਮਣ ਦੀ ਫੌਜ ਦਾ ਇਕ ਦਸਤਾ ਇਕ ਹਾਥੀ ਲੈ ਕੇ ਆਇਆ, ਇਨ੍ਹਾਂ ਤੀਰਾਂ ਦੀ ਬੁਛਾੜ ਕਰਕੇ ਫੌਜ ਦਾ ਮੂੰਹ ਤੋੜ ਦਿੱਤਾ। ਖੱਬੀ ਬਾਹੀ ਦੀ ਸਹਾਇਤਾ ਲਈ ਕਰਾਵਲ ਵਿਚੋਂ ਐਹਮਦੀ ਪਰਵਾਨਗੀ ਦੁਜ਼ਦੀ ਬੇਗ ਕੋਜ਼ ਬੇਗ ਤੇ ਮੁਹੰਮਦ ਅਲੀ ਖਲੀਫ਼ ਨੂੰ ਘੱਲਿਆ। ਸੱਜੀ ਬਾਹੀ ਲੜਾਈ ਵਿਚ ਰੁੱਝ ਪਈ, ਇਸ ਲਈ ਮਹੰਮਦੀ ਕੋਕਲਤਾਸ਼, ਸ਼ਾਹ ਮਨਸੂਰ ਬਰਲਾਸ ਅਤੇ ਯੂਨਸ ਅਲੀ, ਸਦਰ ਅੱਲਾ ਨੂੰ ਹੁਕਮ ਦਿੱਤਾ ਕਿ 'ਸੈਂਤਰ ਤੋਂ ਵਧਕੇ ਲੜਾਈ ਵਿਚ ਜੁੱਟ ਪੈਣ। ਉਸਤਾਦ ਕੁਲੀ ਨੇ ਸੈਂਤਰ ਤੋਂ ਅੱਗੇ ਵੱਧ ਕੇ ਅਤੇ ਮੁਸਤਫਾ ਤੋਪਚੀ ਨੇ ਖੱਬੀ ਬਾਹੀਓਂ ਖੂਬ ਤੋਪਾਂ ਮਾਰੀਆਂ। ਤੁਲੁਗਮਿਆਂ ਨੇ ਥਾਉਂ ਥਾਈਂ ਦੁਸ਼ਮਣ ਨੂੰ ਫੜਕੇ ਖੂਬ ਲੜਾਈ ਕੀਤੀ। ਦੁਸ਼ਮਣ ਨੇ ਕੇਵਲ ਸੱਜੀ ਬਾਹੀ ਉੱਤੇ ਹੀ ਛੋਟਾ ਜਿਹਾ ਹੱਲਾ ਕੀਤਾ ਸੀ, ਪਰ ਸਾਡੇ ਆਦਮੀਆਂ ਦੇ ਤੀਰ ਖਾ ਕੇ ਫੇਰ ਸੈਂਤਰ ਵੱਲ ਮੁੜ ਗਏ। ਦੁਸ਼ਮਣ ਦੀ ਸੱਜੀ, ਖੱਬੀ ਬਾਹੀ ਅਤੇ ਸੈਂਤਰ ਸਭ ਇਕ ਥਾਂ ਜੁੜ ਗਏ ਅਤੇ ਇਤਨਾ ਘੱਟਾ ਚੜ੍ਹਿਆ ਕਿ ਨਾ ਅੱਗੇ

ਹੀ ਵੱਧ ਸਕਦੇ ਹਨ, ਨਾ ਪਿੱਛੇ ਹੀ ਭੱਜ ਸਕਦੇ ਹਨ। ਇਕ ਨੇਜਾ ਭਰ ਸੂਰਜ ਚੜ੍ਹਿਆ ਸੀ, ਜਦੋਂ ਲੜਾਈ ਦਾ ਆਰੰਭ ਹੋਇਆ। ਦੁਪਹਿਰ ਤੱਕ ਲੜਾਈ ਦੀ ਗਹਿਗਚ ਰਹੀ, ਅੱਧੇ ਦਿਨ ਮਗਰੋਂ ਦੁਸ਼ਮਣ ਹਾਰ ਗਿਆ ਅਤੇ ਅਸੀਂ ਜਿੱਤ ਗਏ। ਕਰਤਾਰ ਦੀ ਕਿਰਪਾ ਨਾਲ ਅਜਿਹਾ ਔਖਾ ਕੰਮ ਮੇਰੇ ਉਤੇ ਸੁਖਾਲਾ ਹੋ ਗਿਆ। ਇਤਨੇ ਵੱਡੇ ਲਸ਼ਕਰ ਨੂੰ ਅੱਧੇ ਦਿਨ ਵਿਚ ਹੀ ਮਿੱਟੀ ਨਾਲ ਰਲਾ ਕੇ ਇਬਰਾਹੀਮ ਦੇ ਗਿਰਦੇ ਪੰਜ ਹਜ਼ਾਰ ਆਦਮੀਆਂ ਨੂੰ ਵੱਢਿਆ। ਹੋਰਨੀਂ ਥਾਈਂ ਜਗ੍ਹਾ ਪਦਰਾਂ ਸੋਲ੍ਹਾਂ ਹਜ਼ਾਰ ਮੁਰਦਿਆਂ ਦੇ ਢੇਰ ਸਨ। ਆਗਰੇ ਗਿਆਂ ਇਕ ਹਿੰਦੁਸਤਾਨੀ ਦੀ ਜ਼ਬਾਨੀ ਮਲੂਮ ਹੋਇਆ ਕਿ ਚਾਲੀ ਪੰਜਾਹ ਹਜ਼ਾਰ ਆਦਮੀ ਲੜਾਈ ਵਿਚ ਮੋਏ ਸਨ।

ਇਤਨਾ ਲੇਖ ਪੜ੍ਹਕੇ ਪਾਠਕਾਂ ਨੂੰ ਨਿਸਚਾ ਹੋ ਗਿਆ ਹੋਵੇਗਾ ਕਿ ਜਨਮ ਸਾਖੀ ਵਾਲੇ ਦਾ ਇਹ ਲਿਖਣਾ ਕਿ ਛੇ ਦਿਨ ਲੜਾਈ ਹੁੰਦੀ ਰਹੀ ਅਤੇ ਸੱਤਵੇਂ ਦਿਨ ਇਬਰਾਹੀਮ ਦੇ ਮੋਇਆਂ ਬਾਬਰ ਦੀ ਦੇਹੀ ਫਿਰੀ, ਮੂਲੋਂ ਹੀ ਗਲਤ ਹੈ, ਕਿਉਂਕਿ ਬਾਬਰ ਆਪ ਮੰਨਦਾ ਹੈ ਕਿ ਇਕ ਨੇਜ਼ਾ ਸੂਰਜ ਚੜ੍ਹਿਆ ਸੀ ਜਦ ਲੜਾਈ ਦਾ ਆਰੰਭ ਹੋਇਆ ਅਤੇ ਸੂਰਜ ਅਜੇ ਢਲਿਆ ਹੀ ਸੀ ਇਬਰਾਹੀਮ ਮਾਰਿਆ ਗਿਆ ਅਤੇ ਉਸਦੇ ਲਸ਼ਕਰ ਨੂੰ ਭਾਂਜ ਪੈ ਗਈ। ਪਾਠਕ ਜੀ ! ਦੋਹਾਂ ਲੇਖਾਂ ਦਾ ਜ਼ਰਾ ਟਾਕਰਾ ਕਰਨਾ ਅਤੇ ਮਨ ਵਿਚ ਵਿਚਾਰਨਾ ਕਿ ਸੱਚ ਕਿੱਧਰ ਹੈ ਅਤੇ ਗੱਪ ਕਿੱਧਰ।

ਲੜਾਈ ਤੋਂ ਮਗਰੋਂ ਦਾ ਹਾਲ ਬਾਬਰ ਇਸ ਤਰ੍ਹਾਂ ਲਿਖਦਾ ਹੈ :—"ਇਬਰਾਹੀਮ ਦੇ ਲਸ਼ਕਰ ਵਿਚੋਂ ਲੰਘ ਕੇ ਅਤੇ ਉਸ ਦੇ ਸ਼ਾਮਿਆਨੇ ਤੇ ਤੰਬੂਆਂ ਦੀ ਸੈਰ ਕਰਕੇ ਕਾਲਨੀ ਕੰਡੇ ਡੇਰਾ ਕੀਤਾ,......... ......... ਸਵੇਰੇ ਏਥੋਂ ਕੂਚ ਕਰ ਕੇ ਇਕ ਕੋਹ ਤੁਰ ਘੋੜਿਆਂ ਨੂੰ ਅਰਾਮ ਦੇਣ ਲਈ ਜਮਨਾ ਕੰਢੇ ਉਤਰੇ, ਦੋ ਮਜ਼ਲਾਂ ਵਿਚ ਕਰਕੇ ਮੰਗਲਵਾਰ ਨੂੰ ਸ਼ੇਖ ਨਜ਼ਾਮ ਦੀਨ ਜੀ ਦੇ ਮਜ਼ਾਰ ਦੀ ਪਰਦੱਖਣਾ ਕਰਕੇ ਦਿੱਲੀ ਦੇ ਸਾਹਮਣੇ ਜਮਨਾ ਕੰਢੇ ਡੇਰਾ ਕੀਤਾ, ਉਸੇ ਰਾਤ ਬੁਧ ਨੂੰ ਦਿੱਲੀ ਦੇ ਕਿਲ੍ਹੇ ਦੀ ਸੈਰ ਕਰ ਕੇ ਰਾਤ ਓਥੇ ਹੀ ਰਿਹਾ, ਸਵੇਰੇ ਕਿਲ੍ਹੇ ਵਿਚੋਂ ਨਿਕਲ ਕੇ ਖ਼ਾਜਾ ਕੁਤਬ ਦੀਨ ਜੀ ਦੀ ਮਜ਼ਾਰ ਦੀ ਪਰਦੱਖਣਾ ਕੀਤੀ, ਫੇਰ ਸੁਲਤਾਨ ਗਿਆਸ ਦੀਨ ਬਲਬਨ ਤੇ ਸੁਲਤਾਨ ਅਲਾਉੱਦੀਨ ਖਿਲਜੀ ਦੀਆਂ ਇਮਾਰਤਾਂ ਤੇ ਮਕਬਰੇ, ਖਿਲਜੀਆਂ ਦਾ ਮੁਨਾਰਾ, ਹੌਜ਼ ਸ਼ਮਸ਼ੀ, ਹੌਜ਼ ਖਾਸ, [ਸੁਲਤਾਨੇ ਬੇਹਲੋਲ ਤੇ ਸੁਲਤਾਨ ਸਕੰਦਰ ਦਿਆਂ ਮਕਬਰਿਆਂ ਤੇ ਬਾਗਾਂ ਦੀ ਸੈਰ ਕਰਕੇ ਲਸ਼ਕਰ ਵਿਚ ਆਇਆ। ਬੇੜੀ ਵਿਚ ਬੈਠਕੇ ਸ਼ਰਾਬ ਵੀ ਪੀਤੀ, ਸ਼ੱਕਦਾਰੀ ਦਿਲੀ ਦੀ ਵਲੀ ਬੇਗ ਫਰਮਲੀ ਨੂੰ ਦਿਤੀ ਤੇ ਦੋਸਤ ਬੇਗ ਨੂੰ ਦਿਲੀ ਦਾ ਦੀਵਾਨ ਬਣਾਕੇ ਮੋਹਰ ਕੀਤੇ ਹੋਏ ਖਜ਼ਾਨੇ ਉਸ ਦੇ ਸਪੁਰਦ ਕੀਤੇ। ਵੀਰਵਾਰ ਨੂੰ ਉਥੋਂ ਕੂਚ ਕਰਕੇ ਤੁਗਲਕਾ ਬਾਦ ਦੇ ਬਰਾਬਰ ਜਮਨਾ ਕੰਢੇ ਡੇਰਾ ਕੀਤਾ। ਸ਼ੁਕਰਵਾਰ ਇਥੇ ਹੀ ਰਹੇ, ਮੰਗਲਵਾਰ ਨੂੰ ਇਥੋਂ ਕੂਚ ਕਰਕੇ ਮਜ਼ਲੋ ਮਜ਼ਲ ਆਗਰੇ ਦਾ ਇਰਾਦਾ ਕੀਤਾ। ਮੈਂ ਜਾ ਕੇ ਤੁਗਲਕਾਂ ਬਾਦ ਦੀ ਸੈਰ ਕੀਤੀ ਤੇ ਫੇਰ ਲਸ਼ਕਰ

ਵਿਚ ਆ ਗਿਆ, ਸ਼ੁਕਰਵਾਰ ਬਾਈ ਰੱਜਬ ਨੂੰ ਆਗਰੇ ਦੇ ਮਹੱਲਾ ਵਿਚ ਸੁਲੇਮਾਨ ਫਰਮਲੀ ਦੇ ਮਕਾਨ ਉਤੇ ਡੇਰਾ ਆਣ ਕੀਤਾ।"

ਇਸ ਉਪਰਲੇ ਲੇਖ ਤੋਂ ਪਾਠਕਾਂ ਨੂੰ ਪਤਾ ਲਗ ਗਿਆ ਹੋਵੇਗਾ ਕਿ ਬਾਬਰ ਨੇ ਨ ਤਾਂ ਕੋਈ ਆਦਮੀ ਕੈਦ ਕੀਤਾ ਹੈ ਅਤੇ ਨਾ ਕੋਈ ਹਫਤਾ ਦਿਲੀ ਵਿਚ ਰਿਹਾ ਹੈ, ਕਿਤੇ ਵੀ ਚਾਉਲਾਂ ਦੇ ਕੀੜੇ ਬਣਨ ਦਾ ਹਾਲ ਨਹੀਂ ਅਤੇ ਨਾ ਹੀ ਕਿਤੇ ਦਰਜ ਹੈ ਕਿ ਗੁਰੂ ਜੀ ਦਾ ਮਿਲਾਪ ਹੋਇਆ। ਬਾਬਰ ਜੈਸੇ ਸੱਚੇ ਆਦਮੀ ਦੇ ਲੇਖ ਉਤੇ ਏਹ ਸ਼ੱਕ ਕਦੀ ਵੀ ਨਹੀਂ ਕੀਤਾ ਜਾ ਸਕਦਾ ਕਿ ਜੇ ਉਸ ਨੇ ਕਿਸੇ ਨੂੰ ਕੈਦ ਕੀਤਾ ਹੋਊ ਤਾਂ ਉਸ ਦਾ ਜ਼ਿਕਰ ਆਪਣੀ ਤੌਜ਼ਕ ਵਿਚ ਛੱਡ ਦਿਤਾ ਹੋਵੇਗਾ। ਇਹ ਐਸਾ ਸੱਚ ਲਿਖਣ ਵਾਲਾ ਸੀ, ਕਿ ਜਿਥੇ ਇਸ ਨੇ ਕਤਲੇਆਮ ਕੀਤੀ ਹੈ, ਸਾਫ਼ ਲਿਖ ਦਿਤਾ ਹੈ ਕਿ ਮੈਂ ਸਾਰਿਆਂ ਨੂੰ ਕਤਲ ਕਰਵਾ ਦਿਤਾ, ਘਰ ਫੂਕਵਾ ਦਿਤੇ ਅਤੇ ਦਾਣਿਆਂ ਦਾ ਫੱਕਾ ਵੀ ਨਾ ਛਡਿਆ। ਜਿਥੇ ਕੋਈ ਮਮੂਲੀ ਆਦਮੀ ਵੀ ਆ ਕੇ ਮਿਲਦਾ ਹੈ, ਉਸ ਦਾ ਹਾਲ ਹਵਾਲ ਵੀ ਤੌਜ਼ਕ ਵਿਚ ਲਿਖ ਮਾਰਿਆ ਹੈ, ਜਿਥੇ ਰਤਾ ਕੁ ਵਧ ਸ਼ਰਾਬ ਪੀਤੀ ਹੈ ਜਾਂ ਭੰਗ ਦੀ ਤੋਟ ਰਹੀ ਹੈ, ਝਟ ਤੌਜ਼ਕ ਵਿਚ ਦਰਜ ਕਰ ਦਿਤਾ ਹੈ। ਬਾਬਰ ਹੀ ਐਸਾ ਆਦਮੀ ਹੈ ਜਿਸਨੇ ਨਾ ਤਾਂ ਆਪਣੇ ਗੁਣ ਬਹੁਤੇ ਕਰਕੇ ਦਸੇ ਹਨ ਅਤੇ ਨਾ ਹੀ ਆਪਣੇ ਔਗੁਣ ਲੁਕਾਏ, ਜੋ ਕੁਝ ਸਿਰ ਬੀਤਿਆ ਹੂਬਹੂ ਉਹੋ ਲਿਖਿਆ ਹੈ। ਐਸੇ ਸੱਚੇ ਆਦਮੀ ਉਤੇ ਇਹ ਦੋਸ਼ ਨਹਾਂ ਲਾਇਆ ਜਾ ਸਕਦਾ ਕਿ ਚਾਵਲਾਂ ਦੇ ਕੀੜੇ ਹੋ ਗਏ ਹੋਣ, ਜਾਂ ਲੋਕਾਂ ਨੂੰ ਕੈਦ ਕੀਤਾ ਹੋਵੇ, ਜਾਂ ਗੁਰੂ ਜੀ ਨੂੰ ਮਿਲਕੇ ਗੋਸ਼ਟ ਕੀਤਾ ਹੋਵੇ ਅਤੇ ਉਸ ਨੂੰ ਉਸ ਨੇ 'ਤੌਜ਼ਕ' ਵਿਚ ਨਾ ਲਿਖਿਆ ਹੋਵੇ। ਸਾਫ਼ ਸਿਧ ਹੈ ਕਿ ਉਤਲੀਆਂ ਗੱਲਾਂ ਵਿਚੋਂ ਕੋਈ ਵੀ ਨਹੀਂ ਹੋਈ, ਇਹ ਸਭ ਕਪੋਲ ਕਲਪਤ ਹੀ ਗੱਲਾਂ ਹਨ। ਇਤਨੀ ਗੱਲ ਤੋਂ ਹੀ ਮਲੂਮ ਹੋ ਸਕਦਾ ਹੈ ਕਿ ਇਸ ਜਨਮ ਸਾਖੀ ਵਿਚ ਕੈਸੀ ਹਨੇਰ ਗਰਦੀ ਹੈ, ਅਤੇ ਕਿਸ ਤਰ੍ਹਾਂ ਇਤਿਹਾਸ ਦਾ ਸੱਤਿਆਨਾਸ ਕੀਤਾ ਗਿਆ ਹੈ।

ਆਪ ਸੱਜਣ ਹੈਰਾਨ ਹੋਵੋਗੇ ਅਤੇ ਪੁਛੋਗੇ ਕੀ ਕੀ ਬਾਬਰ ਸਚ ਮੁੱਚ ਹੀ ਗੁਰੂ ਜੀ ਨੂੰ ਨਹੀਂ ਮਿਲਿਆ? ਨਹੀਂ ਸੱਜਣ ਜੀ, ਬਾਬਰ ਗੁਰੂ ਜੀ ਨੂੰ ਮਿਲਿਆ ਤਾਂ ਜ਼ਰੂਰ ਹੈ, ਪਰ ਇਸ ਪੰਜਵੇਂ ਹਮਲੇ ਵਿਚ ਨਹੀਂ, ਜੈਸਾ ਕਿ ਇਸ ਜਨਮ ਸਾਖੀ ਵਿਚ ਲਿਖਿਆ ਹੈ, ਮਿਲਿਆ ਕੇਵਲ ਤੀਜੇ ਹਮਲੇ ਵਿਚ ਹੈ। ਜਦ ਸਤਿਗੁਰੂ ਜੀ ਏਮਨਾਬਾਦ ਸਨ, ਬਾਬਰ ਕਾਬਲੋਂ ਸਿੱਧਾ ਸਿਆਲਕੋਟ ਆਇਆ ਅਤੇ ਸਿਆਲਕੋਟੋਂ ਰਾਤੋ ਰਾਤ ਏਮਨਾਬਾਦ ਉੱਤੇ ਛਾਪਾ ਮਾਰਿਆ, ਸ਼ਹਿਰ ਫੂਕ ਦਿੱਤਾ, ਲੋਕੀਂ ਲੁੱਟ ਲਏ ਅਤੇ ਕੈਦ ਕਰ ਦਿਤੇ। ਏਥੇ ਹੀ ਗੁਰੂ ਜੀ ਬਾਬਰ ਨੂੰ ਮਿਲੇ ਅਤੇ ਪਾਤਸ਼ਾਹ ਨੂੰ ਉਪਦੇਸ਼ ਕਰ ਕੇ ਸਭ ਕੈਦੀ ਛਡਾਏ ਸਨ। ਪਹਿਲਾਂ ਸ਼ਹਿਰ ਦਾ ਨਾਮ ਸੈਦ ਪੁਰ ਸੀ, ਪਰ ਜਦ ਗੁਰੂ ਜੀ ਨੇ ਅਮਾਨ ਦਵਾ ਦਿਤੀ ਤਦ ਏਮਨਾਬਾਦ ਉੱਘਾ ਹੋ ਗਿਆ। ਜਨਮ ਸਾਖੀ ਲਿਖਣ ਵਾਲੇ ਦੀ ਭੁੱਲ ਵੇਖੋ, ਆਪ ਹੀ ਲਿਖਦਾ ਹੈ 'ਲਸ਼ਕਰ ਦਕੋ ਸੈਦਪੁਲ' ਅਤੇ ਆਪ ਹੀ ਕਹਿਦਾ ਹੈ ਕਿ ਲੜਾਈ ਪਾਣੀਪਤਿ

ਹੋਈ । ਮਲੂਮ ਹੁੰਦਾ ਹੈ ਕਿ ਆਪ ਨੂੰ ਇਹ ਵੀ ਪਤਾ ਨਹੀਂ ਕਿ ਸੈਦਪੁਰ ਅਤੇ ਏਮਨਾਬਾਦ ਇਕ ਹੀ ਪਿੰਡ ਦੇ ਦੋ ਨਾਮ ਹਨ ।

ਪਾਠਕ ਜੀ ! ਆਪ ਨੂੰ ਬਹੁਤ ਕੁਝ ਦੱਸਿਆ ਗਿਆ ਹੈ, ਬਹੁਤ ਕੁਝ ਸਬੂਤ ਕੀਤਾ ਗਿਆ ਹੈ । ਜੇਕਰ ਅਜੇ ਵੀ ਆਪ ਦਾ ਹਠ ਕੈਮ ਹੈ ਤਾਂ ਆਪ ਦੀ ਰਜ਼ਾ ! ਜੇਕਰ ਆਪ ਦਾ ਰੰਚਕ ਵੀ ਨਿਸ਼ਚਾ ਐਸੀ ਜਨਮ ਸਾਖੀ ਪੁਰ ਬਾਕੀ ਹੈ ਜੋ ਇਤਿਹਾਸ ਅਤੇ ਜੋਤਸ਼ ਦੀ ਕਸਵੱਟੀ ਨੂੰ ਸੈਹ ਹੀ ਨਾ ਸਕੇ, ਗਲਤ ਵਿੱਦਿਆ ਦੇ ਅਸੂਲਾਂ ਦੇ ਉਲਟ ਹੋਵੇ, ਝੂਠੀਆਂ ਅਤੇ ਅਸੰਭਵ ਗੱਲਾਂ ਦਾ ਭੰਡਾਰ ਹੋਵੇ, ਜਿਸ ਦੇ ਲੇਖ ਗੁਰੂ ਜੀ ਦੇ ਆਸ਼ੇ ਦੇ ਵਿਰੁੱਧ ਹੋਣ ਅਤੇ ਜਿਸ ਵਿਚ ਗੁਰੂ ਜੀ ਦੀ ਅਤੇ ਗੁਰੂ ਜੀ ਦੇ ਸੰਬੰਧੀਆਂ ਦੀ ਨਿੰਦਾ ਹੋਵੇ, ਜੇਕਰ ਪਾਠਕ ਜੀ ! ਆਪ ਐਸੀ ਜਨਮ ਸਾਖੀ ਨੂੰ ਅਜੇ ਤੀਕ ਸੱਚੀ ਮੰਨ ਰਹੇ ਹੋ, ਤਦ ਇਹ ਸਚ ਹੈ ਕਿ ਆਪ ਦੇ ਆਸ਼ੇ ਨੂੰ ਬ੍ਰਹਮਾ ਵੀ ਨਹੀਂ ਉਲਟ ਸਕਦਾ । ਪਰ ਚੂੰਕਿ ਦੁਨੀਆਂ ਆਸ ਦੇ ਸਹਾਰੇ ਹੀ ਕੈਮ ਹੈ ਇਸ ਵਾਸਤੇ ਮੈਂ ਫੇਰ ਕੋਸ਼ਿਸ਼ ਕਰਦਾ ਹਾਂ, ਜਿਸ ਨੂੰ ਮੁੱਖ ਰਖਕੇ ਕਿ ਸ਼ੈਦ ਆਪ ਦਾ ਹਠ ਟੁੱਟ ਜਾਵੇ । ਮੈਂ ਇਥੇ ਭੁੱਲਾਂ ਨਹੀਂ ਦਸਾਂਗਾ ਜੋ ਅਜੇ ਤੀਕ ਇਸ ਜਨਮ ਸਾਖੀ ਬਹੁਤ ਹਨ, ਬਲਕਿ ਕਿਸੇ ਹੋਰਸ ਪਹਿਲੂ ਨੂੰ ਹੀ ਲੈ ਕੇ ਆਪਣੇ ਪੱਖ ਨੂੰ ਸਿੱਧ ਕਰਾਂਗਾ । ਜੇਕਰ ਆਪ ਨੇ ਹੋਰ ਭੁੱਲਾਂ ਵੇਖਣੀਆਂ ਹੋਣ ਤਾਂ ਅੱਗੇ ਪੱਤਰੇ ਫੋਲ ਕੇ ਉਹ ਪਰਕਰਣ ਵੇਖੋ ਜਿਥੇ ਇਸ ਜਨਮ ਸਾਖੀ ਦੇ ਲਿਖੇ ਜਾਣ ਦੇ ਸਮੇਂ ਦੀ ਬਾਬਤ ਤਹਿਕੀਕਾਤ ਕੀਤੀ ਗਈ ਹੈ ।

—o—

# ਭਾਈ ਬਾਲਾ ਕੌਣ ਸੀ ?

ਅਸੀਂ ਹੁਣ ਸਾਰੀਆਂ ਗੱਲਾਂ ਛੱਡਕੇ ਭਾਈ ਬਾਲੇ ਵਲ ਆਉਂਦੇ ਹਾਂ ਅਤੇ ਦੇਖਦੇ ਹਾਂ ਕਿ ਇਹ ਕੌਣ ਸੀ ਅਤੇ ਇਸ ਜਨਮ ਸਾਖੀ ਨਾਲ ਇਸਦਾ ਕੀ ਸੰਬੰਧ ਹੈ । ਪਹਿਲਾਂ ਅਸੀਂ ਇਸ ਜਨਮ ਸਾਖੀ ਵਿਚੋਂ ਹੀ ਖੋਜ ਕਰਦੇ ਹਾਂ ਕਿ ਬਾਲਾ ਕੌਣ ਸੀ । ਪੜ੍ਹਨ ਤੋਂ ਪਤਾ ਲਗਦਾ ਹੈ ਕਿ ਬਾਲਾ ਸੰਧੂ ਜੱਟ ਸੀ, ਅਤੇ ਚੰਦਰ ਭਾਨ ਦਾ ਪੁੱਤਰ ਸੀ । ਇਸ ਜਨਮ ਸਾਖੀ ਵਿਚ ਕਈ ਐਸੇ ਲੇਖ ਆਉਂਦੇ ਹਨ ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ 'ਬਾਲਾ' ਨਾਮ ਨਿਪਟ ਕਪੋਲ ਕਲਪਨਾ ਹੈ । ਪਿੱਛੇ ਅਸੀਂ ਦੱਸ ਆਏ ਹਾਂ ਕਿ ਜਨਮ ਸਾਖੀ ਲਿਖਣ ਵਾਲੇ ਨੇ ਜੋ ਇਹ ਕੋਸ਼ਿਸ਼ ਕੀਤੀ ਹੈ ਕਿ ਕਿਸੇ ਨਾ ਕਿਸੇ ਤਰ੍ਹਾਂ ਭਾਈ ਬਾਲੇ ਨੂੰ ਗੁਰੂ ਜੀ ਦਾ ਪੱਕਾ ਸਾਥੀ ਬਣਾਇਆ ਜਾਵੇ, ਇਸ ਵਿਚ ਉਹ ਮੂਲੋਂ ਹੀ ਨਾਕਾਮਯਾਬ ਹੋਇਆ ਹੈ । ਪਿੱਛੇ ਇਹ ਵੀ ਦਸਿਆ ਗਿਆ ਹੈ ਕਿ ਇਸ ਕੋਸ਼ਿਸ਼ ਵਿਚ ਉਸਨੇ ਆਪਣਾ ਪਾਜ ਵੀ ਖੋਲ੍ਹ ਦਿੱਤਾ ਹੈ। ਇਹਨਾਂ ਗੱਲਾਂ ਨੂੰ ਜੇਕਰ ਛੱਡ ਵੀ ਦੇਈਏ ਤਦ ਵੀ ਜਨਮ ਸਾਖੀ ਵਿਚੋਂ ਸਿੱਧ ਹੋ ਸਕਦਾ ਹੈ ਕਿ ਭਾਈ ਬਾਲਾ ਕੇਵਲ ਇਕ ਕਪੋਲ ਕਲਪਤ ਵਸਤੂ ਹੈ । ਜਦ ਭਾਈ ਬਾਲਾ ਗੁਰੂ ਜੀ ਪਾਸੋਂ ਸਦਾ ਲਈ ਅੱਡ ਹੁੰਦਾ ਹੈ ਤਦ ਇਉਂ ਪ੍ਰਸ਼ਨ ਕਰਦਾ ਹੈ :—'ਪਰ ਜੀ ਪਿਛੇ ਤੁਸਾਡੇ ਕੌਣ ਹੋਸੀ ? ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ । ਅਸਾਡੇ ਪਿਛੇ ਇਕ ਲਹਿਣਾ ਖਤਰੇਟਾ ਫੇਰੂ ਤੇ ਹੁਣ ਦਾ ਪੁੱਤਰ ਹੋਸੀ, ਅਸਾਨੂੰ ਮਿਲੇਗਾ, ਉਹ ਪਿਛੇ ਅਸਾਡੇ ਬਹੇਗਾ ।' ਪਰ ਦੇਖਣਾ ਪਾਠਕ ਜੀ, ਪਹਿਲੀ ਹੀ ਸਾਖੀ ਵਿਚ ਕੀ ਲਿਖਿਆ ਹੈ :—'ਭਾਈ ਬਾਲੇ ਸੰਧੂ ਨੂੰ ਏਹਾ ਚਾਹ ਸੀ, ਜੋ ਗੁਰੂ ਪ੍ਰਗਟ ਹੋਵੇ ਤਾਂ ਦਰਸ਼ਨ ਜਾਈਏ, ਭਾਈ ਬਾਲੇ ਸੁਣਿਆ ਜੋ ਗੁਰੂ ਨਾਨਕ ਇਕ ਖਤਰੇਟਾ ਅੰਗਦ ਜਾਤਿ ਤੇ ਹੁਣ ਉਸਨੂੰ ਥਾਪ ਚਲਿਆ ਹੈ, ਪਰ ਨਹੀਂ ਜਾਣੀਦਾ ਜੋ ਕੇਹੜੇ ਥਾਉਂ ਛਪਿਆ ਬੈਠਾ ਹੈ, ਪਰ ਫੇਰ ਖ਼ਬਰ ਸੁਣੀ ਜੋ ਖਡੂਰ ਖਹਿਰਿਆਂ ਦੇ ਬੈਠਾ ਹੈ । ਇਹ ਗੱਲ ਸੁਣਕੇ ਭਾਈ ਬਾਲਾ ਗੁਰੂ ਅੰਗਦ ਦੇ ਦਰਸ਼ਨ ਨੂੰ ਆਇਆ, ਢੂੰਡਕੇ ਲਧੋਸੁ । ਅੱਗੇ ਦੇਖੇ ਤਾਂ ਗੁਰੂ ਅੰਗਦ ਵਾਣ ਵਟਾਇੰਦਾ ਹੈ, ਭਾਈ ਬਾਲੇ ਸੰਧੂ ਜਾਇ ਮੱਥਾ ਟੇਕਿਆ, ਅੱਗੋਂ ਗੁਰੂ ਅੰਗਦ ਬੋਲਿਆ, ਆਓ ਭਾਈ ਸਤਿਕਰਤਾਰ, ਬੈਠੋ ਜੀ, ਗੁਰੂ ਅੰਗਦ ਜੀ ਵਾਣ ਵਟਾਵਣੇ ਰਹਿਆ । ਭਾਈ ਬਾਲੇ ਨੂੰ ਪੁੱਛਣ ਲੱਗਾ, ਸਿੱਖਾ ! ਕਿੱਥੋਂ ਆਇਓਂ ਕਿਵ

ਕਰ ਆਵਣਾ ਹੋਇਆ, ਕਉਣ ਹੁੰਦਾ ਹੈਂ ? ਤਾਂ ਭਾਈ ਬਾਲ ਸੰਧੂ ਹੱਥ ਜੋੜਕੇ ਅਰਦਾਸ ਕੀਤੀ, ਜੋ ਗੁਰੂ ਜੀ ਹੂੰਦਾ ਜਟਟਾ ਹਾਂ, ਗੋਤ ਸੰਧੂ ਹਾਂ, ਨਾਮ ਬਾਲਾ ਹੈ, ਵਤਨ ਜਨਮ ਰਾਇ ਭੋਇ ਦੀ ਤਲਵੰਡੀ ਹੈ, ਗੁਰੂਜੀ ਦੇ ਦਰਸ਼ਨ ਨੂੰ ਆਇਆ ਹਾਂ। ਫੇਰ ਗੁਰੂ ਅੰਗਦ ਜੀ ਪੁੱਛਿਆ ਭਾਈ ਬਾਲਾ ਤੂੰ ਸਿੱਖ ਕਿਸਦਾ ਹੈਂ, ਤੈਨੂੰ ਕੌਣ ਮਿਲਿਆ ਹੈਸੀ ? ਤਾਂ ਫੇਰ ਭਾਈ ਬਾਲਾ ਬੋਲਿਆ, ਜੀ ! ਗੁਰੂ ਜੀ, ਹਉਂ ਸਿੱਖ ਗੁਰੂ ਨਾਨਕ ਦਾ ਹਾਂ, ਮੈਨੂੰ ਗੁਰੂ ਨਾਨਕ ਬੇਦੀ ਕਾਲੂ ਦਾ ਪੁੱਤਰ ਮਿਲਿਆ ਸੀ। ਤਾਂ ਫੇਰ ਗੁਰੂ ਅੰਗਦ ਜੀ ਪੁੱਛਿਆ ਭਾਈ ਬਾਲਾ ਗੁਰੂ ਤਹਿ ਡਿੱਠਾ ਸੀ ? ਤਾਂ ਫੇਰ ਬਾਲੇ ਆਖਿਆ, ਜੀ ਮੈਥੋਂ ਤ੍ਰੈ ਵਰ੍ਹੇ ਗੁਰੂ ਨਾਨਕ ਵੱਡਾ ਸੀ, ਮੈਂ ਗੁਰੂ ਜੀ ਦੇ ਪਿੱਛੇ ਲੱਗਾ ਫਿਰਦਾ ਸਾਂ, ਪਰ ਜੀ ਤਦ ਸਾਨੂੰ ਇਹ ਮੱਤਿ ਨਾਂਹ ਸੀ, ਜੋ ਇਹ ਵੱਡਾ ਗੁਰੂ ਹੈ।'

ਇਨ੍ਹਾਂ ਦੁਹਾਂ ਸਾਖੀਆਂ ਦੇ ਟਾਕਰੇ ਤੋਂ ਸਾਫ਼ ਪ੍ਰਤੀਤ ਹੁੰਦਾ ਹੈ ਕਿ ਪਹਿਲੀ ਸਾਖੀ ਦੂਜੀ ਸਾਖੀ ਦੇ ਮੂਲੋਂ ਹੀ ਉਲਟ ਹੈ। ਭਾਵੇਂ ਐਸੇ ਉਲਟ ਆਸ਼ੇ ਵਾਲੀਆਂ ਸਾਖੀਆਂ ਤਾਂ ਇਸ ਜਨਮ ਸਾਖੀ ਵਿਚ ਬਹੁਤ ਹਨ, ਪਰ ਐਸੀ ਮੋਟੀ ਸਾਖੀ ਕੋਈ ਨਹੀਂ, ਜਿਨ੍ਹਾਂ ਵਿਚੋਂ ਇਕ ਵਿਚ ਤਾਂ ਦੱਸਿਆ ਹੋਵੇ ਕਿ ਭਾਈ ਬਾਲੇ ਨੂੰ ਗੁਰੂ ਅੰਗਦ ਜੀ ਦਾ ਪਤਾ ਸੀ, ਅਤੇ ਦੂਜੀ ਵਿਚ ਜ਼ਾਹਰ ਕੀਤਾ ਹੋਵੇ ਕਿ ਬਾਲਾ ਜਾਣਦਾ ਹੀ ਨਹੀਂ ਕਿ ਗੁਰੂ ਅੰਗਦ ਜੀ ਕੌਣ ਸਨ। ਏਸੇ ਪਹਿਲੀ ਸਾਖੀ ਦੇ ਅੰਤ ਵਿਚ ਇਕ ਹੋਰ ਅਚੰਭੇ ਵਾਲੀ ਗੱਲ ਆਉਂਦੀ ਹੈ :—'ਤਾਂ ਲਾਲੂ ਕਹਿਆ, ਭਾਈ ਬਾਲਾ ਤੂੰ ਨਾਨਕ ਦਾ ਮਿੱਤ੍ਰ ਸੈਂ, ਸਚ ਆਖੁ, ਗੁਰੂ ਸ੍ਰੀ ਚੰਦ ਹੈ ਕਿ ਅੰਗਦ ਹੈ।' ਹਨੇਰ ਸਾਈਂ ਦਾ, ਜਿਸ ਲਾਲ ਚੰਦ ਦੇ ਸਾਹਮਣੇ ਗੁਰੂ ਨਾਨਕ ਜੀ ਨੇ ਗੁਰੂ ਅੰਗਦ ਜੀ ਨੂੰ ਗੱਦੀ ਦਿੱਤੀ ਹੋਵੇ, ਉਹੋ ਹੀ ਪੁਛੇ ਕਿ ਗੁਰੂ ਸ੍ਰੀ ਚੰਦ ਹੈ ਕਿ ਅੰਗਦ ? ਐਸੀਆਂ ਅਣਹੋਣੀਆਂ ਗੱਲਾਂ ਦਾ ਲਿਖੇ ਹੋਣਾ ਹੀ ਇਸ ਜਨਮ ਸਾਖੀ ਨੂੰ ਅਣਹੋਣੀ ਦੇ ਤੁੱਲ ਕਰਦਾ ਹੈ।

ਪਰ ਐਸੀਆਂ ਉਲਟ ਗੱਲਾਂ ਨਾਲ ਸਾਡਾ ਕੋਈ ਵਾਸਤਾ ਨਹੀਂ। ਅਸਾਂ ਵੇਖਣਾ ਇਹ ਹੈ ਇਸ ਪਹਿਲੀ ਸਾਖੀ ਤੋਂ ਸਿੱਧ ਕੀ ਹੁੰਦਾ ਹੈ। ਗੁਰੂ ਅੰਗਦ ਜੀ ਨੂੰ ਭਾਈ ਬਾਲਾ ਮਿਲਣ ਆਉਂਦਾ ਹੈ, ਪਰ ਉਸ ਨੂੰ ਪਹਿਲਾਂ ਖ਼ਬਰ ਨਹੀਂ ਕਿ ਗੁਰੂ ਨਾਨਕ ਜੀ ਨੇ ਕਿਸ ਨੂੰ ਥਾਪਿਆ ਹੈ। ਗੁਰੂ ਅੰਗਦ ਜੀ ਪੁੱਛਦੇ ਹਨ: ਤੂੰ ਕੌਣ ਹੈਂ, ਕਿਸਦਾ ਸਿੱਖ ਹੈਂ, ਤੈਨੂੰ ਕੌਣ ਮਿਲਿਆ ਸੀ ? ਭਾਈ ਬਾਲਾ ਆਖਦਾ ਹੈ, ਮੈਂ ਬਾਲਾ ਜੱਟ ਹਾਂ, ਗੁਰੂ ਨਾਨਕ ਜੀ ਦਾ ਸਿੱਖ ਹਾਂ, ਮੈਨੂੰ ਗੁਰੂ ਨਾਨਕ ਬੇਦੀ ਕਾਲੂ ਦਾ ਪੁੱਤਰ ਮਿਲਿਆ ਸੀ। ਫੇਰ ਗੁਰੂ ਅੰਗਦ ਜੀ ਪੁੱਛਦੇ ਹਨ ਕਿ ਤੈਂ ਗੁਰੂ ਨਾਨਕ ਜੀ ਨੂੰ ਡਿੱਠਾ ਸੀ ? ਉਸ ਉੱਤਰ ਦਿੱਤਾ ਮੈਥੋਂ ਤ੍ਰੈ ਵਰ੍ਹੇ ਵੱਡੇ ਸਨ, ਮੈਂ ਗੁਰੂ ਨਾਨਕ ਜੀ ਦੇ ਮਗਰ ਲੱਗਾ ਫਿਰਦਾ ਸਾਂ। ਇਸ ਤੋਂ ਇਤਨਾ ਤਾਂ ਪਤਾ ਲਗ ਜਾਂਦਾ ਹੈ ਕਿ ਗੁਰੂ ਅੰਗਦ ਜੀ ਨੇ ਭਾਈ ਬਾਲੇ ਦਾ ਨਾਮ ਤਕ ਵੀ ਕਦੇ ਨਹੀਂ ਸੁਣਿਆ, ਵੇਖਣਾ ਤਾਂ ਕਿਤੇ ਰਿਹਾ। ਪਰ ਇਥੇ ਹੈਰਾਨ ਹੋਈਦਾ ਹੈ ਕਿ ਭਾਈ ਬਾਲਾ ਗੁਰੂ ਨਾਨਕ ਜੀ ਦਾ ਪੱਕਾ ਸਾਥੀ ਅਤੇ ਗੁਰੂ ਅੰਗਦ ਜੀ ਉਸਦੇ ਨਾਮ ਤੋਂ ਵੀ ਜਾਣੂੰ ਨਾ ਹੋਣ !! ਤੇ ਮਿਲਣ ਪਰ ਇਹ ਪੁੱਛਣ, ਤੂੰ ਹੁੰਦਾ ਕੌਣ ਹੈਂ, ਕਿਸਦਾ ਸਿੱਖ ਹੈ, ਕਦੀ ਗੁਰੂ ਨਾਨਕ ਜੀ ਨੂੰ ਡਿੱਠਾ ਹੋਈ ?

ਇਹ ਗੱਲਾਂ ਸਾਫ ਸਿੱਧ ਕਰਦੀਆਂ ਹਨ ਕਿ ਗੁਰੂ ਅੰਗਦ ਜੀ ਨੇ ਭਾਈ ਬਾਲੇ ਦਾ ਕਦੀ ਨਾਮ ਵੀ ਨਹੀਂ ਸੁਣਿਆ ਸੀ। ਇਸ ਤੋਂ ਸਿੱਧ ਹੈ ਕਿ ਭਾਈ ਬਾਲਾ ਗੁਰੂ ਨਾਨਕ ਜੀ ਦੇ ਨਾਲ ਨਹੀਂ ਫਿਰਦਾ ਰਿਹਾ, ਜੇ ਸੀ ਹਾਂ ਤਾਂ ਕੋਈ ਮਾਮੂਲੀ ਜਿਹਾ ਆਦਮੀ ਸੀ, ਜਿਸਨੂੰ ਗੁਰੂ ਅੰਗਦ ਜੀ ਵੀ ਨਹੀਂ ਜਾਣਦੇ ਸਨ।

ਇਹ ਤਾਂ ਹੋਈ ਖਾਸ ਬਾਲੇ ਵਾਲੀ ਜਨਮ ਸਾਖੀ ਦੀ ਸੰਮਤੀ, ਹੁਣ ਅਸੀਂ ਹੋਰਨਾਂ ਬੰਨਿਆਂ ਵਲੋਂ ਵੀ ਵੇਖਦੇ ਹਾਂ ਕਿ ਇਹ ਭਾਈ ਬਾਲਾ ਕੌਣ ਹੋਇਆ ਹੈ। ਜਨਮ ਸਾਖੀ ਵਿਚ ਥਾਂ ਥਾਂ ਆਉਂਦਾ ਹੈ ਕਿ ਭਾਈ ਬਾਲਾ ਚੰਦਰ ਭਾਨ ਸੰਧੂ ਦਾ ਪੁੱਤਰ ਸੀ ਅਤੇ ਗੁਰੂ ਜੀ ਜਦ ਕਦੀ ਤਲਵੰਡੀ ਜਾਂਦੇ ਰਹੇ, ਚੰਦਰ ਭਾਨ ਦੇ ਖੂਹ ਉੱਤੇ ਹੀ ਬੈਠਦੇ ਰਹੇ। ਅੱਜ ਤੀਕ ਵੀ ਜਦ ਕੋਈ ਯਾਤਰੀ ਨਨਕਾਣੇ ਸਾਹਿਬ ਯਾਤ੍ਰਾ ਨੂੰ ਜਾਂਦਾ ਹੈ, ਤਾਂ ਵਿਚ ਪੁਰਾਣੇ ਬੇਹ ਪਾਸ ਇਕ ਵੈਸਾ ਹੀ ਪੁਰਾਣਾ ਖੂਹ ਵਿਖਾ ਕੇ ਕਹਿਆ ਜਾਂਦਾ ਹੈ ਕਿ ਇਹ ਚੰਦਰ ਭਾਨ ਦਾ ਖੂਹ ਹੈ, ਅਤੇ ਅੱਜ ਕੱਲ ਆਮ ਆਦਮੀ ਉਸਨੂੰ ਭਾਈ ਬਾਲੇ ਵਾਲਾ ਖੂਹ ਆਖਦੇ ਹਨ। ਆਓ ਪਾਠਕ ਜੀ, ਅਸੀਂ ਵਿਚਾਰ ਕਰੀਏ, ਕਿ ਚੰਦਰ ਭਾਨ ਸੱਚਮੁੱਚ ਹੀ ਤਲਵੰਡੀ ਦਾ ਵਸਨੀਕ ਸੀ, ਜਾਂ ਇਹ ਭਾਈ ਬਾਲੇ ਵਾਲਾ ਖੂਹ ਚੰਦਰ ਭਾਨ ਤੋਂ ਬਿਨਾਂ ਕਿਸੇ ਹੋਰਸ ਦਾ ਹੈ।

ਸੱਧੂ ਜੱਟਾਂ ਦੇ ਮਿਰਾਸੀ ਦਸਦੇ ਹਨ ਕਿ ਸੰਧੂ ਅਸਲ ਵਸਨੀਕ ਪੰਜਾਬ ਦੇ ਨਹੀਂ ਹਨ, ਇਹ ਪੰਜਾਬ ਦੇ ਦੱਖਣ ਵਲੋਂ ਆਏ ਅਤੇ ਸਮੇਂ ਸਮੇਂ ਸਿਰ ਮਾਝੇ ਮਾਲਵੇ ਵਿਚ ਪਸਰ ਗਏ। ਮਾਝੇ ਵਿਚ ਜੱਟਾਂ ਦੀਆਂ ਹੋਰ ਗੋਤਾਂ ਨਾਲੋਂ ਸੰਧੂਆਂ ਦੀ ਹੀ ਬਹੁਲਤਾ ਹੈ। ਇਹ ਅੱਜ ਕਲ ਬਿਆਸਾ ਤੋਂ ਲੈ ਕੇ ਰਾਵੀ ਤੀਕ ਇਕ ਲੀਕ ਵਿਚ ਹੀ ਖਿਲਰੇ ਪਏ ਹਨ, ਜੋ ਸਰਿਹਾਲੀ ਤੋਂ ਲੈ ਕੇ ਰਾਵੀ ਕੰਢੇ 'ਮਾਂਗੇ' ਤੀਕ ਖਿਚੀ ਜਾ ਸਕਦੀ ਹੈ। ਭਾਵੇਂ ਮਾਝੇ ਵਿਚ ਸੰਧੂਆਂ ਦੀ ਬਹੁਲਤਾ ਹੈ, ਪਰ ਰਾਵੀ ਪਾਰ ਇਹ ਬਹੁਤ ਹੀ ਘਟ ਜਾਪਦੇ ਹਨ। ਸਾਰੇ ਮਿਰਾਸੀ ਅਤੇ ਬੁਢੇ ਬੁਢੇ ਸੰਧੂ ਸਭ ਮੰਨਦੇ ਹਨ ਕਿ ਅਸੀਂ ਰਾਵੀ ਪਾਰ ਉਦੋਂ ਹੀ ਹੋਏ ਹਾ ਜਦੋਂ ਮਿਸਲਾਂ ਦਾ ਜ਼ੋਰ ਪਿਆ ਹੈ, ਉਸ ਤੋਂ ਪਹਿਲਾਂ ਇਕੱਲਾ ਦੁਕੱਲਾ ਪਿੰਡ ਹੀ ਰਾਵੀ ਦੇ ਪਾਰਲੇ ਕੰਢੇ ਸੀ। ਜਿਸ ਵੇਲੇ ਗੁਰੂ ਅਰਜਨ ਦੇਵ ਜੀ ਯਾਤਰੀ ਦੇ ਕਹੇ ਤਰਨਤਾਰਨ ਜੀ ਤੋਂ ਉਠਕੇ 'ਜੰਬਰਾਂ' ਨਾਲ ਸੁਲ੍ਹਾ ਕਰਾਉਣ ਗਏ ਹਨ, ਉਸ ਵੇਲੇ ਸਾਰੇ ਜੰਬਰ ਛੱਨੀ ਵਾਸ ਸਨ ਅਤੇ ਯਾਤਰੀ ਪਿੰਡ ਤਾਂ ਅੱਜ ਤੀਕ ਰਾਵੀ ਦੇ ਕੰਢੇ ਹੀ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਸੰਧੂ ਅਜੇ ਰਾਵੀ ਦੇ ਉਰਲੇ ਕੰਢੇ ਵੀ ਪਿੰਡ ਪਾ ਕੇ ਨਹੀਂ ਵੱਸੇ ਸਨ। ਬਾਰ ਦਾ ਸਾਰਾ ਠੱਪਾ ਅਸਲ ਵਿਚ ਭੱਟੀਆਂ ਦੀ ਮਲਕੀਅਤ ਸੀ, ਜਿਉਂ ਜਿਉਂ ਉਹ ਹੀਣੇਂ ਹੁੰਦੇ ਗਏ ਤਿਉਂ ਤਿਉਂ ਸੰਧੂ ਉਨ੍ਹਾਂ ਦੇ ਪਿੰਡ ਸਾਂਭਦੇ ਗਏ। ਵਿਚਾਰੇ ਭੱਟੀ ਕਿਸੇ ਸਮੇਂ ਬਹੁਤ ਤਕੜੇ ਸਨ, ਅਤੇ ਉਸੇ ਤਾਕਤ ਦੇ ਆਸਰੇ ਹੀ ਚੁਤਰਫ਼ ਦੀਆਂ ਜ਼ੋਰਾਵਰ ਗੋਤਾਂ ਤੋਂ ਬਚੇ ਹੋਏ ਸਨ। ਇਕ ਪਉੜੀ ਦੇ ਦੋ ਤਿੰਨ ਟੱਪੇ ਦਸਦੇ ਹਨ ਕਿ ਭੱਟੀ ਰਾਇਬੁਲਾਰ ਦੇ ਵੇਲੇ ਹੀ ਖ਼ਰਲ ਆਦਿ ਗੋਤਾਂ ਦੇ ਟਾਕਰੇ ਜਗੇ ਨਹੀਂ ਰਹੇ ਸਨ। ਪਰ ਇਸ ਗੱਲ ਨੂੰ ਸੱਭ ਮੰਨਦੇ ਹਨ ਕਿ ਰਾਇ ਭੋਇ ਬੜਾ ਜੋਧਾ ਹੋਇਆ ਹੈ,

ਅਤੇ ਜੋ ਤਾਕਤ ਭੱਟੀਆਂ ਨੂੰ ਇਸਦੇ ਸਮੇਂ ਸੀ ਮੁੜ ਕਦੀ ਨਸੀਬ ਨਹੀਂ ਹੋਈ

ਚੰਦਰ ਭਾਨ ਰਾਇ ਭੋਇ ਦਾ ਹੀ ਸਮਕਾਲੀ ਸੀ। ਇਸਦੇ ਵੇਲੇ ਭੱਟੀਆਂ ਦਾ ਸੂਰਜ ਠੀਕ ਸਿਖਰ ਉੱਤੇ ਸੀ। ਜਿਸਨੇ ਉਸ ਵੇਲੇ ਦੇ ਭੱਟੀਆਂ ਦਾ ਹਾਲ ਵੇਖਣਾ ਹੋਵੇ ਉਹ ਤਾਰੀਖ਼ ਫ਼ਰਿਸ਼ਤਾ ਜਾਂ ਤਾਰੀਖ਼ ਮੁਬਾਰਕ ਸ਼ਾਹੀ ਵਿਚੋਂ ਵੇਖ ਸਕਦਾ ਹੈ ਕਿ ਉਸ ਵੇਲੇ ਲੱਗ-ਭੱਗ ਪੰਜਾਬ ਦੇ ਏਹੋ ਹੀ ਮਾਲਕ ਸਨ। ਮਾਲਵੇ ਵਿਚ ਤਾਂ ਇਨ੍ਹਾਂ ਨੇ ਆਪਣੀ ਰਾਜਧਾਨੀ ਤਲਵੰਡੀ ਪਾਸ ਦਿੱਲੀ ਦੇ ਸ਼ਾਹਾਂ ਦਾ ਵੀ ਮੁਕਾਬਲਾ ਕੀਤਾ। ਕੌਣ ਨਹੀਂ ਜਾਣਦਾ ਕਿ ਰਾਇ ਫ਼ੀਰੋਜ਼ ਨੇ ਸ਼ਾਹੀ ਫੌਜਾਂ ਦਾ ਕੀ ਹਾਲ ਕੀਤਾ ਸੀ ? ਇਹ ਵੀ ਇਕ ਪੱਕੀ ਗੱਲ ਜਾਪਦੀ ਹੈ, ਕਿ ਜਿਥੇ ਕਿਥੇ ਇਨ੍ਹਾਂ ਦੀ ਤਾਕਤ ਬਹੁਤੀ ਸੀ ਅਤੇ ਜਿਥੇ ਇਨ੍ਹਾਂ ਦਾ ਹਾਕਮ ਰਹਿੰਦਾ ਸੀ, ਉਸ ਪਿੰਡ ਦਾ ਨਾਮ ਇਨ੍ਹਾਂ 'ਤਲਵੰਡੀ' ਹੀ ਰਖਿਆ। ਏਹੋ ਹੀ ਕਾਰਨ ਸੀ ਕਿ ਜਿਸ ਵੇਲੇ ਰਾਇ ਭੋਇ ਦੜਕਿਆ ਅਤੇ ਚੁਤਰਫ ਦੇ ਦੁਸ਼ਮਣਾਂ ਨੂੰ ਹੋਲਾ ਕੀਤਾ ਤਾਂ ਆਪਣੀ ਰਾਜਧਾਨੀ ਬਣਾਈ, ਜਿਸਦਾ ਕੌਮੀ ਨਾਮ ਉਸ ਨੇ 'ਤਲਵੰਡੀ' ਰਖਿਆ, ਜੋ ਉਸ ਦੇ ਵੇਲੇ ਤਲਵੰਡੀ ਰਾਇ ਭੋਇ ਦੇ ਨਾਮ ਤੇ ਵੱਜਣ ਲਗ ਪਈ।

ਇਤਨੇ ਲੇਖ ਤੋਂ ਮੇਰਾ ਮਤਲਬ ਕੇਵਲ ਇਹ ਜਤਾਉਣਾ ਹੈ, ਕਿ ਰਾਇ ਭੋਇ ਦੇ ਵੇਲੇ ਭੱਟੀ ਤਕੜੇ ਤਾਕਤਵਰ ਸਨ, ਇਸ ਹਾਲਤ ਵਿਚ ਇਹ ਅਸੰਭਵ ਜਾਪਦਾ ਹੈ ਕਿ ਕੋਈ ਸੰਧੂ ਬਾਰ ਵਿਚ ਵਸਦਾ ਹੋਵੇ। ਜੋ ਆਦਮੀ ਗੋਤਾਂ ਦੀ ਬਣਾਵਟ ਤੋਂ ਵਾਕਫ ਹੈ ਉਹ ਚੰਗੀ ਤਰ੍ਹਾਂ ਸਮਝ ਸਕਦਾ ਹੈ ਕਿ ਤਾਕਤਵਰ ਗੋਤ ਦੀ ਖਾਸ ਰਾਜਧਾਨੀ ਵਿਚ ਹੀ ਦੂਸਰੀ ਗੋਤ ਦੇ ਆਦਮੀ ਦਾ ਰਹਿਣਾ ਮੂਲੋਂ ਹੀ ਅਸੰਭਵ ਹੈ। ਪਿਛਲਿਆਂ ਸਮਿਆਂ ਵਿਚ ਅੱਜ ਕਲ ਵਰਗਾ ਹਾਲ ਨਹੀਂ ਸੀ ਕਿ ਜਿਥੇ ਕਿਸੇ ਦਾ ਜੀ ਚਾਹੇ ਉਥੇ ਹੀ ਜਾ ਵੱਸੇ। ਦੂਜੀ ਗੋਤ ਦੇ ਆਦਮੀ ਨੂੰ ਦੂਜੀ ਗੋਤ ਦਾ ਆਦਮੀ ਜਿਥੇ ਮਿਲ ਜਾਂਦਾ ਉਥੇ ਹੀ ਪਾਰ ਬੁਲਾਇਆ ਕਰਦਾ ਸੀ, ਖਾਸ ਕਰਕੇ ਉਹ ਗੋਤਾ ਜੋ ਆਪੋ ਵਿਚ ਦੁਸ਼ਮਣ ਹੋਣ। ਇਹ ਤਾਂ ਮੂਲੋਂ ਹੀ ਅਸੰਭਵ ਹੈ ਕਿ ਉਹ ਦੋ ਗੋਤਾਂ ਜਿਨ੍ਹਾਂ ਦੀ ਹੱਦ ਆਪੋ ਵਿਚ ਮਿਲਦੀ ਹੋਵੇ, ਇਕ ਦੂਜੇ ਦੇ ਤਾਕਤਵਰ ਜਾਂ ਕਮਜ਼ੋਰ ਹੋਣ ਵੇਲੇ ਆਪੋ ਵਿਚ ਦੋਸਤ ਬਣੀਆਂ ਰਹਿਣ। ਜਦ ਇਕ ਗੋਤ ਨੇ ਤਾਕਤ ਫੜੀ ਤਾਂ ਪਾਸ ਦੀ ਗੋਤ ਦੀ ਸ਼ਾਮਤ ਆ ਗਈ, ਪਰ ਜਦ ਉਹ ਕਮਜ਼ੋਰ ਹੋ ਗਈ ਤਾਂ ਦੂਜੀਆਂ ਗੋਤਾਂ ਨੇ ਫੇਰ ਆਪਣੀਆਂ ਜ਼ਮੀਨਾਂ ਵਾਪਸ ਲੈ ਗਈਆਂ। ਗੋਤਾਂ ਦੀ ਤਾਕਤ ਗੋਤ ਦੇ ਸਰਦਾਰ ਤੇ ਹੀ ਨਿਰਭਰ ਹੁੰਦੀ ਸੀ। ਜਦ ਸਰਦਾਰ ਦਲੇਰ ਹੋਇਆ ਤਾਂ ਗੋਤ ਵੀ ਦਲੇਰ, ਪਰ ਜਦ ਉਹ ਕਾਇਰ ਤਾਂ ਸਾਰੀ ਗੋਤ ਹੀ ਕਾਇਰ ! ਇਹੋ ਹੀ ਕਾਰਨ ਸੀ ਕਿ ਹਰ ਇਕ ਸਰਦਾਰ ਵੇਲੇ ਗੋਤ ਦੀ ਤਾਕਤ ਬਦਲਦੀ ਰਹਿੰਦੀ ਸੀ। ਰਾਇ ਭੋਇ ਦਿਲਚਲਾ ਬਹਾਦਰ ਸੀ, ਇਸ ਲਈ ਭੱਟੀ ਵੀ ਇਸ ਦੇ ਸਮੇਂ ਚੜ੍ਹ ਨਿਕਲੇ। ਪਰ ਰਾਇ ਬੁਲਾਰ ਸੰਤਾਂ ਦਾ ਪਿਆਰਾ ਤੇ ਸ਼ਾਂਤਿ ਚਿਤ ਸਰਦਾਰ ਸੀ, ਇਸ ਨੇ ਆਪਣੇ ਵੇਲੇ ਬਾਰ ਦੀਆਂ ਦੂਜੀਆਂ ਗੋਤਾਂ ਹੱਥੋਂ ਬਹੁਤ ਦੁਖ ਵੇਖੇ ਅਤੇ ਇਸਦੇ ਮਗਰੋਂ ਤਾਂ ਗੋਤ ਦੀ ਰਾਜਧਾਨੀ ਦਾ ਹੀ ਨਾਸ਼ ਹੋ ਗਿਆ।

ਜਦ ਅਸੀਂ ਹਰ ਇਕ ਗੋਤ ਦੀ ਵਸੋਂ ਵਲ ਵੇਖਦੇ ਹਾਂ ਤਦ ਪਤਾ ਲਗਦਾ ਹੈ

ਕਿ ਖਾਸ ਖਾਸ ਗੋਤ ਚੇ ਖਾਸ ਖਾਸ ਤੱਪੇ ਹਨ, ਅਤੇ ਉਸ ਤੱਪੇ ਵਿਚ ਦੂਜੀ ਗੋਤ ਦੇ ਆਦਮੀਆਂ ਦੀ ਮੁਸ਼ਕ ਵੀ ਨਹੀਂ। ਖਾਸ-ਖਾਸ ਹਾਲਤਾਂ ਹਨ ਜਿੰਨ੍ਹਾਂ ਕਰਕੇ ਇਕ ਗੋਤ ਦਾ ਇਕੱਲਾ ਦੁਕੱਲਾ ਪਿੰਡ ਪਾਇਆ ਜਾਂਦਾ ਹੈ। ਇਹ ਅਕਸਰ ਇਸ ਤਰ੍ਹਾਂ ਹੋਇਆ ਕਰਦਾ ਹੈ ਕਿ ਜਦ ਗੋਤ ਦਾ ਵੱਡਾ ਆਦਮੀ ਆਪਣੀ ਧੀ ਦੂਜੀ ਗੋਤ ਦੇ ਆਦਮੀ ਨੂੰ ਦੇਂਦਾ ਹੈ ਤਾਂ ਧੀ ਦੇ ਮੋਹ ਦਾ ਸਦਕਾ ਆਪਣੇ ਜਵਾਈ ਨੂੰ ਆਪਣੀ ਜ਼ਮੀਨ ਵਿਚੋਂ ਇਕ ਪਿੰਡ ਦੀ ਜ਼ਮੀਨ ਵਾਹੁਣ ਵਾਸਤੇ ਦੇ ਦੇਂਦਾ ਹੈ, ਉਹ ਆਦਮੀ ਉਥੇ ਪਿੰਡ ਬੰਨ੍ਹ ਲੈਂਦਾ ਹੈ ਅਤੇ ਹੌਲੀ ਹੌਲੀ ਉਸ ਦੀ ਸੰਤਾਨ ਹੀ ਸਾਰੇ ਪਿੰਡ ਵਿਚ ਪਸਰ ਜਾਂਦੀ ਹੈ। ਇਸ ਹਾਲਤ ਤੋਂ ਬਿਨਾਂ ਕੋਈ ਹਾਲਤ ਨਹੀਂ ਜਿਸ ਕਰਕੇ ਦੂਜੀ ਗੋਤ ਦਾ ਆਦਮੀ ਕਿਸੇ ਹੋਰਸ ਗੋਤ ਦੇ ਤੱਪੇ ਵਿਚ ਵਸ ਸਕੇ। ਪਰ ਅਸੀਂ ਇਹ ਮਲੂਮ ਕਰਕੇ ਹੈਰਾਨ ਹਾਂ ਕਿ ਸੰਧੂਆਂ ਅਤੇ ਭੱਟੀਆਂ ਦੀ ਰਿਸ਼ਤੇਦਾਰੀ ਕਦੇ ਵੀ ਨਹੀਂ ਹੋਈ ਕਿਉਂਕਿ ਉਹ ਤੁਗਲਕ ਬਾਦਸ਼ਾਹ ਦੇ ਵੇਲੇ ਆਪਣੀ ਧੀ ਦਿੱਲੀ ਦੇ ਬਾਦਸ਼ਾਹ ਨੂੰ ਦੇਕੇ ਮੁਸਲਮਾਨ ਹੋ ਚੁੱਕੇ ਸਨ ਅਤੇ ਇਹੋ ਹੀ ਕਾਰਨ ਹੈ ਕਿ ਤੁਗਲਕਾਂ ਦੇ ਵੇਲੇ ਇਨ੍ਹਾਂ ਦੀ ਤਾਕਤ ਦਾ ਸੂਰਜ ਸਿਖਰ ਉਤੇ ਸੀ। ਅਸੀਂ ਹਾਲਤ ਵਿਚ ਹੈਰਾਨ ਹੋਈਦਾ ਹੈ ਕਿ ਚੰਦਰਭਾਨ ਕਿਸ ਤਰ੍ਹਾਂ ਤਲਵੰਡੀ ਵਿਚ ਆ ਵੱਸਿਆ? ਰਿਸ਼ਤੇਦਾਰੀ ਉਸਦੀ ਹੈ ਹੀ ਨਹੀਂ ਸੀ, ਅਤੇ ਦੂਜੀ ਸੂਰਤ ਵਿਚ ਉਹ ਭੱਟੀਆਂ ਦੇ ਤੱਪੇ ਵਿਚ ਵੱਸ ਹੀ ਨਹੀਂ ਸਕਦਾ ਸੀ, ਇਸ ਤੋਂ ਸਿੱਧ ਹੋਇਆ ਕਿ ਚੰਦਰ ਭਾਨ ਨਾਮ ਫਰਜ਼ੀ ਹੈ ਅਤੇ ਉਸ ਦਾ ਪੁੱਤਰ ਬਾਲਾ ਮੂਲੋਂ ਹੀ ਇਕ ਕਪੋਲ ਕਲਪਤ ਚੀਜ਼ ਦਾ ਨਾਉਂ ਹੈ!!

[ਖੂਹ ਭਾਈ ਬਾਲੇ ਦਾ ਨਹੀਂ]

ਹੁਣ ਅਸੀਂ ਖੂਹ ਦੀ ਅਸਲੀਅਤ ਵਲ ਆਉਂਦੇ ਹਾਂ ਕਿ ਅਸਲ ਇਹ ਕਿਸ ਦਾ ਹੈ ਅਤੇ ਕਦੋਂ ਦਾ ਬਣਿਆ ਹੋਇਆ ਹੈ। ਜਦ ਕਦੀ ਗੁਰੂ ਜੀ ਤਲਵੰਡੀ ਆਉਂਦੇ ਹਨ ਤਾਂ ਉਨ੍ਹਾਂ ਦੇ ਬੈਠਣ ਦੀ ਥਾਉਂ ਸਦਾ ਇਕ ਹੀ ਦੱਸੀ ਹੈ, ਇਹੋ ਹੀ ਲਿਖਿਆਂ ਪੜ੍ਹੀਦਾ ਹੈ ਕਿ 'ਆਇ ਚੰਦਰ ਭਾਨ ਸੰਧੂ ਦੇ ਖੂਹ ਉੱਤੇ ਉਤਰੇ।' ਥਾਂ ਥਾਂ ਅਜਿਹੇ ਲੇਖਾਂ ਦਾ ਆਉਣਾ ਬਦੋ-ਬਦੀ ਬੰਦੇ ਨੂੰ ਸ਼ੱਕੀ ਕਰ ਦੇਂਦਾ ਹੈ ਕਿ ਇਸ ਵਿਚ ਜ਼ਰੂਰ ਕੁਝ ਭੇਤ ਹੈ। ਪਰ ਜਦ ਕਿ ਅਸੀਂ ਉੱਪਰ ਦਸ ਆਏ ਹਾਂ ਕਿ ਚੰਦਰ ਭਾਨ ਕਿਸੇ ਸੂਰਤ ਵੀ ਭੱਟੀਆਂ ਦੀ ਰਾਜਧਾਨੀ ਵਿਚ ਰਹਿ ਹੀ ਨਹੀਂ ਸਕਦਾ, ਤਦ ਇਹ ਕਹਿਣਾ ਬਿਲਕੁਲ ਠੀਕ ਹੋਵੇਗਾ ਕਿ ਇਹ ਖੂਹ ਭਾਈ ਬਾਲੇ ਦਾ ਨਹੀਂ ਸੀ, ਖੂਹ ਦੇ ਪਾਸ ਹੀ ਇਕ ਬੜਾ ਭਾਰੀ ਪੱਕਾ ਥੇਹ ਹੈ, ਵੇਖਣ ਵਾਲਾ ਅੱਖ ਦੇ ਫੋਰ ਵਿਚ ਹੀ ਦਸ ਸਕਦਾ ਹੈ ਕਿ ਇਸ ਥੇਹ ਵਿਚ ਮਹਿਲ ਹੀ ਗਰਕ ਹੋਏ ਪਏ ਹੋਣਗੇ, ਇਹ ਕਿਸੇ ਪਿੰਡ ਦਾ ਥੇਹ ਨਹੀਂ। ਜਿਸ ਆਦਮੀ ਨੇ ਪੰਜ ਸਤ ਥੇਹ ਵੇਖੇ ਹੋਣ ਉਹ ਝਟ ਪਛਾਣ ਜਾਂਦਾ ਹੈ ਕਿ ਇਹ ਮਮੂਲੀ ਜਿਹੇ ਪਿੰਡ ਦਾ ਥੇਹ ਹੈ ਜਾਂ ਸਾਹੀ ਕਿਲੇ ਤੇ ਮਹੱਲਾਂ ਦਾ ਢੇਰ। ਦੰਤ ਕਥਾ ਵੀ ਸਾਨੂੰ ਦਸਦੀ ਹੈ ਕਿ ਬਹੁਤ ਪੁਰਾਣਿਆਂ ਸਮਿਆਂ ਵਿਚ ਜਦ ਕਿ ਇਹ ਬਾਰ ਬਹੁਤ ਆਬਾਦ

ਸੀ, ਇਥੇ ਇਕ ਰਾਜੇ ਦਾ ਕਿਲ੍ਹਾ ਤੇ ਧੌਲਰ ਹੁੰਦੇ ਸਨ । ਇਕ ਵਾਰ ਐਸਾ ਹੜ੍ਹ ਆਇਆ ਕਿ ਇਹ ਬਾਰ ਜਲ ਥਲ ਹੋ ਗਈ । ਉਸ ਤੋਂ ਮਗਰੋਂ ਦਰਿਆਵਾਂ ਦੇ ਰੁੱਖ ਬਦਲ ਗਏ, ਜ਼ਮੀਨ ਬੰਜਰ ਹੋ ਗਈ ਅਤੇ ਰਾਜੇ ਵੀ ਮੁਸਲਮਾਨਾਂ ਦੇ ਆਉਣ ਕਰਕੇ ਬਰਬਾਦ ਹੋ ਗਏ। ਇਹ ਹਾਲਤ ਇਸ ਤੱਪੇ ਦੀ ਭੱਟੀਆਂ ਦੇ ਸਮੇਂ ਤੀਕ ਰਹੀ । ਜਦ ਰਾਇ ਭੋਇ ਦੜਕਿਆ ਤਾਂ ਉਸਨੇ ਇਸ ਜਗ੍ਹਾ ਨੂੰ ਚੰਗੀ ਵੇਖਕੇ ਇਥੇ ਹੀ ਆਪਣੀ ਰਾਜਧਾਨੀ ਦੀ ਨੀਂਹ ਰਖੀ । ਚੰਦਰਭਾਨ ਵੀ ਇਸ ਵੇਲੇ ਹੀ ਇਥੇ ਆਕੇ ਵਸਿਆ ਹੋਵੇਗਾ (ਜੇਕਰ ਐਸਾ ਸਾਨੂੰ ਮੰਨਣਾ ਵੀ ਪਵੇ), ਪਰ ਜਦ ਅਸੀਂ ਖੂਹ ਦੀ ਬਣਾਵਟ ਵਲ ਵੇਖਦੇ ਹਾਂ ਤਾਂ ਹੈਰਾਨ ਹੋਈਦਾ ਹੈ ਕਿ ਇਕ ਮਮੂਲੀ ਜੱਟ ਚੰਦਰ ਭਾਨ ਨੇ ਐਡਾ ਜਬਰਜੰਗ ਖੂਹ ਕੀਕੂੰ ਲਵਾ ਲਿਆ ? ਜੱਟਾਂ ਵਾਸਤੇ ਖੂਹ ਲਵਾਉਣਾ ਕੋਈ ਮਮੂਲੀ ਗੱਲ ਨਹੀਂ ਹੈ। ਉਸ ਸਮੇਂ ਜਦ ਕਿ ਜਟ ਦੀ ਉਕਾਤ ਘੋੜੀ ਬਲਦ ਤੇ ਹਾਲ ਹੀ ਹੁੰਦਾ ਸੀ ਐਡਾ ਵੱਡਾ ਖੂਹ ਲਵਾ ਲੈਣਾ ਮੂਲੋਂ ਹੀ ਅਸੰਭਵ ਜਾਪਦਾ ਹੈ । ਕੋਈ ਆਦਮੀ ਵੀ ਪਿਛਲਿਆਂ ਸਮਿਆਂ ਦੀ ਐਸੀ ਮਿਸਾਲ ਨਹੀਂ ਪੇਸ਼ ਕਰ ਸਕਦਾ ਜੋ ਇਹ ਦੱਸੇ ਕਿ ਕਿਸੇ ਇਕੱਲੇ ਜਟ ਨੇ ਬਾਰ ਜੈਸੇ ਦੇਸ਼ ਵਿਚ ਆਪਣੀ ਹੀ ਕਮਾਈ ਤੋਂ ਖੂਹ ਲਵਾ ਲਿਆ ਹੋਵੇ ! ਉਨ੍ਹੀਂ ਦਿਨੀਂ ਤਾਂ ਇਹ ਰਿਵਾਜ ਸੀ ਕਿ ਇਕ ਗੋਤ ਦੀ ਗੋਤ ਹੀ ਤਰ ਪਈ, ਜਿਥੇ ਜਾਕੇ ਝੰਡੇ ਗੱਡੇ ਓਥੇਂ ਹੀ ਖੂਹ ਪੁੱਟਣ ਲਗ ਪਏ । ਪਹਿਲੋਂ ਤਾਂ ਖੂਹ ਕੱਚਾ ਹੀ ਰਖਿਆ, ਜਦ ਗੋਤ ਵਿਚ ਤਾਕਤ ਵਧੀ ਤਾਂ ਪੱਕਾ ਵੀ ਕਰਵਾ ਲਿਆ, ਨਹੀਂ ਤਾਂ ਸਦਾ ਲਈ ਕੱਚਾ ਹੀ ਰਹਿਆ, ਜੈਸਾ ਕਿ ਅੱਜ ਤੀਕ ਅਸੀਂ ਬਾਰ ਵਿਚ ਪੁਰਾਣੇ ਖੂਹ ਵੇਖਦੇ ਹਾਂ ।

ਹੈਰਾਨੀ ਹੈ ਕਿ ਐਸਾ ਦੌਲਤ-ਮੰਦ ਜਟ ਦੂਜੇ ਸਰਦਾਰ ਦੇ ਮਾਤਹਿਤ ਕੀਕੂੰ ਰਿਹਾ। ਇਹ ਮੁੱਢ ਤੋਂ ਹੀ ਤੁਰੀ ਆਈ ਹੈ ਕਿ ਜੱਟ ਦੀਆਂ ਬਾਹਵਾਂ ਵਿਚ ਰਤਾ ਵੀ ਜ਼ੋਰ ਹੋਇਆ, ਉਸਨੇ ਆਪਣਾ ਅੱਡ ਹੀ ਰਾਜ ਕੈਮ ਕਰਨ ਦੀ ਕੋਸ਼ਿਸ਼ ਕੀਤੀ, ਮਰਦੇ ਦਮ ਵੀ ਦੂਜੇ ਦੇ ਅਧੀਨ ਨਹੀਂ ਹੋਇਆ । ਇਹੋ ਹੀ ਕਾਰਨ ਸੀ ਕਿ ਐਸਿਆਂ ਆਦਮੀਆਂ ਨੇ ਸਾਰੀ ਉਮਰ ਨਾ ਆਪ ਹੀ ਆਰਾਮ ਕੀਤਾ, ਨਾ ਹਮਸਾਇਆਂ ਨੂੰ ਹੀ ਆਰਾਮ ਲੈਣ ਦਿੱਤਾ । ਨਾਲ ਹੀ ਲਗਦੀ ਗਲ ਇਹ ਹੈ ਕਿ ਐਸੇ ਮੋਟੇ ਆਦਮੀ ਨੂੰ ਸੰਧੂਆਂ ਨੇ ਛੱਡ ਕੀਕੂੰ ਦਿਤਾ ? ਉਹੋ ਗੋਤਾਂ ਜੋ ਇਕ ਮੋਏ ਹੋਏ ਆਦਮੀ ਦੇ ਹੱਥੋਂ ਜਾਣ ਨੂੰ ਵੀ ਕੌਮੀ ਮੁਸੀਬਤ ਸਮਝਦੀਆਂ ਸਨ, ਉਹ ਐਸੇ ਮੋਟੇ ਆਦਮੀ ਦੇ ਹੱਥੋਂ ਜਾਂਦਿਆਂ ਹੱਥ ਪੈਰ ਨਾ ਮਾਰਨ ? ਗੋਤਾਂ ਦੀ ਤਾਕਤ ਓਦੋਂ ਆਦਮੀਆਂ ਦੀ ਬਹੁਲਤਾ ਨਾਲ ਹੁੰਦੀ ਸੀ । ਜਿਸ ਦੇ ਆਦਮੀ ਬਹੁਤੇ, ਉਹੋ ਹੀ ਤਾਕਤਵਰ, ਅਤੇ ਜਿਸ ਦੇ ਥੋੜ੍ਹੇ ਉਹੋ ਹੀ ਕਮਜ਼ੋਰ। ਹੈਰਾਨੀ ਹੈ ਕਿ ਸੰਧੂਆਂ ਨੇ ਐਸਾ ਤਾਕਤਵਰ ਆਦਮੀ ਛੱਡ ਕਿਸ ਤਰ੍ਹਾਂ ਦਿੱਤਾ ?

ਜੇਕਰ ਇਹਨਾਂ ਸਭ ਗੱਲਾਂ ਨੂੰ ਵੀ ਛੱਡ ਦੇਈਏ ਤਦ ਵੀ ਇਹ ਅਸੰਭਵ ਜਾਪਦਾ ਹੈ ਕਿ ਚੰਦਰ ਭਾਨ ਨੇ ਇਹ ਖੂਹ ਬਣਵਾਇਆ ਹੋਵੇ । ਜਿਸ ਆਦਮੀ ਨੇ ਪੁਰਾਣੀਆਂ ਇਮਾਰਤਾਂ ਵੇਖੀਆਂ ਹੋਣਗੀਆਂ ਉਹ ਇਸ ਖੂਹ ਨੂੰ ਵੇਖਦਿਆਂ ਹੀ ਆਖ ਦੇਵੇਗਾ ਕਿ ਇਹ ਖੂਹ ਗੁਰੂ

ਨਾਨਕ ਜੀ ਤੋਂ ਬਹੁਤ ਪਹਿਲਿਆਂ ਵੇਲਿਆਂ ਦਾ ਹੈ। ਇਸ ਦੀ ਇਕ ਇੱਟ ਨੂੰ ਜੇਕਰ ਆਪ ਮਿਣੋਗੇ ਤਾਂ ਛੋਟੀ ਤੋਂ ਛੋਟੀ ਵੀ ਦੋ ਗਿੱਠਾਂ ਲੰਮੀ ਅਤੇ ਗਿੱਠ ਦੀ ਦੋ ਤਿਹਾਈ ਚੌੜੀ ਹੋਵੇਗੀ। ਮੁਟਾਈ ਦਾ ਇਸ ਤੋਂ ਹੀ ਅੰਦਾਜ਼ਾ ਲੱਗ ਸਕਦਾ ਹੈ। ਹੁਣ ਇਸ ਗੱਲ ਦੀ ਕੋਈ ਸ਼ਹਾਦਤ ਸਾਡੇ ਪਾਸ ਨਹੀਂ ਕਿ ਗੁਰੂ ਜੀ ਦੇ ਵੇਲੇ ਐਡੀਆਂ ਐਡੀਆਂ ਇੱਟਾਂ ਬਣਦੀਆਂ ਹੁੰਦੀਆਂ ਸਨ। ਉਸ ਵੇਲੇ ਦੀ ਜੋ ਇਮਾਰਤ ਵੇਖੀ ਜਾਂਦੀ ਹੈ ਉਸ ਦੀਆਂ ਇੱਟਾਂ ਬਹੁਤ ਹੀ ਛੋਟੀਆਂ ਵੇਖੀ ਦੀਆਂ ਹਨ। ਜਿਸਨੇ ਇਸ ਗੱਲ ਦਾ ਪਰਤਾਵਾ ਲੈਣਾ ਹੋਵੇ ਉਹ ਚਾਰ ਸਾਢੇ ਚਾਰ ਸੋ ਵਰ੍ਹੇ ਦੀ ਇਮਾਰਤ ਨੂੰ ਵੇਖ ਕੇ ਉਸ ਵੇਲੇ ਦੀਆਂ ਇੱਟਾਂ ਦਾ ਅੰਦਾਜ਼ਾ ਲਗਾ ਸਕਦਾ ਹੈ। ਪਰ ਸਾਨੂੰ ਦੂਰ ਜਾਣ ਦੀ ਕੋਈ ਲੋੜ ਨਹੀਂ, ਜ਼ਰਾ ਦੀ ਜ਼ਰਾ ਥੇਹ ਉਤੇ ਸੈਰ ਦੇ ਬਹਾਨੇ ਚੜ੍ਹ ਜਾਓ ਅਤੇ ਕਿਸੇ ਅੱਜ ਕੱਲ ਦੇ ਪੁੱਟੇ ਹੋਏ ਟੋਏ ਦੀ ਤੇਹ ਵਿਚੋਂ ਕੋਈ ਇੱਟ ਲੱਭੋ। ਐਸਾ ਕਰਨ ਨਾਲ ਆਪ ਨੂੰ ਕਈ ਸਾਬਤ ਇੱਟਾਂ ਮਿਲ ਜਾਣਗੀਆਂ ਜਿਨ੍ਹਾਂ ਨੂੰ ਵੇਖਦਿਆਂ ਹੀ ਆਪ ਝੱਟ ਪੱਟ ਕਹਿ ਉਠੋਗੇ ਕਿ ਇਸ ਥੇਹ ਦੀਆਂ ਇੱਟਾਂ ਅਤੇ ਇਸ ਖੂਹ ਦੀਆਂ ਇੱਟਾਂ ਇਕੋ ਹੀ ਸੱਚੇ ਦੀਆਂ ਹਨ। ਲਓ ਪਾਠਕ ਜੀ! ਹੁਣ ਸਮਝਣ ਵਿਚ ਕੋਈ ਰੁਕਾਵਟ ਨਹੀਂ ਰਹੀ। ਇਹ ਖੂਹ ਠੀਕ ਓਦੋਂ ਹੀ ਬਣਿਆ ਹੈ ਜਦੋਂ ਇਥੇ ਕਿਲ੍ਹਾ ਤੇ ਮਹੱਲ ਬਣੇ ਸਨ। ਸਮੇਂ ਦੀ ਅਦਲਾ ਬਦਲੀ ਨੇ ਮਹੱਲਾਂ ਨੂੰ ਢਾਹ ਕੇ ਤਾਂ ਢੇਰੀ ਕਰ ਦਿੱਤਾ, ਪਰ ਇਹ ਖੂਹ ਹਰ ਇਕ ਨੂੰ ਸੁੱਖ ਦੇਣ ਦੇ ਕਾਰਨ ਇਹਨਾਂ ਆਫ਼ਤਾਂ ਤੋਂ ਬਚਿਆ ਰਿਹਾ। ਜਿਸ ਵੇਲੇ ਭੱਟੀਆਂ ਦੇ ਤੱਪੇ ਵਿਚੋਂ ਨਿਕਲ ਕੇ (ਜੋ ਅੱਜ ਕੱਲ ਵੀ ਜ਼ਿਲ੍ਹੇ ਗੁਜਰਾਂ ਵਾਲੇ ਦੀ ਤਸੀਲ ਹਾਫ਼ਜ਼ਬਾਦ ਅਤੇ ਖਾਨਖਾਹ ਡੋਗਰਾਂ ਵਿਚ ਹੈ) ਰਾਇ ਭੋਇ ਦੜਕਿਆਂ ਤਾਂ ਇਥੇ ਪੁਰਾਣਾ ਖੂਹ ਵੇਖ ਕੇ ਪਿੰਡ ਦੀ ਨੀਂਹ ਚਾ ਰੱਖੀ। ਭਲਾ ਖੂਹ ਬਿਨਾਂ ਪਿੰਡ ਬਝ ਕਿਸ ਤਰ੍ਹਾਂ ਸਕਦਾ ਸੀ? ਇਹ ਦਾਤ ਰਾਇ ਭੋਇ ਨੂੰ ਕਰਤਾਰ ਨੇ ਦਿੱਤੀ। ਉਸ ਨੇ ਇਸਦੇ ਆਸਰੇ ਹੀ ਤਲਵੰਡੀ ਵਸਾ ਦਿੱਤੀ। ਜਦ ਇਨ੍ਹਾਂ ਨੂੰ ਖਰਲਾਂ ਨੇ ਤੰਗ ਕੀਤਾ ਅਤੇ ਜ਼ੋਰ ਵਿਚ ਸਾਰਿਆਂ ਨਾਲੋਂ ਹੀਣੇ ਹੋ ਗਏ ਤਾਂ ਤਲਵੰਡੀ ਛੱਡ ਕੇ ਡੇਕ ਨਾਲੇ ਕੰਢੇ ਆ ਵਸੇ। ਤਲਵੰਡੀ ਉਜਾੜ ਹੀ ਰਹੀ, ਇਥੇ ਕੋਈ ਘਰ ਨਾ ਰਿਹਾ। ਅੰਤ ਨੂੰ ਕਮਰ ਸਿੰਘ ਚੀਮੇ ਵੇਲੇ ਉਹਦੇ ਪੰਜ ਕੁ ਸਿੰਘ ਇਥੇ ਬੁਰਜ ਬਣਾ ਕੇ ਰਹਿਣ ਲੱਗੇ ਜਿਥੇ ਅੱਜ ਕੱਲ ਬਾਲ ਲੀਲ੍ਹਾ ਹੈ। ਮਹਾਰਾਜਾ ਰਣਜੀਤ ਸਿੰਘ ਵੇਲੇ ਆਬਾਦੀ ਵਧ ਗਈ, ਬਾਲੇ ਵਾਲੀ ਜਨਮ ਸਾਖੀ ਦਾ ਪਰਚਾਰ ਹੋ ਗਿਆ, ਲੋਕਾਂ ਨੇ ਲਾਂਭ ਚਾਂਭ ਇਕ ਪੁਰਾਣਾ ਖੂਹ ਵੇਖਿਆ, ਬਸ ਉਸ ਦਾ ਨਾਮ ਹੀ ਬਾਲੇ ਵਾਲਾ ਖੂਹ ਪ੍ਰਸਿੱਧ ਕਰ ਦਿੱਤਾ।

ਐਸੀ ਗੱਲ ਦਾ ਨਨਕਾਣੇ ਸਾਹਿਬ ਹੋ ਜਾਣਾ ਉੱਕਾ ਅਸਚਰਜ ਨਹੀਂ ਹੈ। ਜੇਕਰ ਆਪ ਇਸ ਗੁਰਦਵਾਰੇ ਦੀ ਤਾਰੀਖ ਨੂੰ ਪੜ੍ਹੋ ਤਾਂ ਆਪ ਅਸਚਰਜ ਰਹਿ ਜਾਵੋਗੇ ਕਿ ਕੀ ਕੁਝ ਅਨਰਥ ਇਥੇ ਹੁੰਦੇ ਰਹੇ ਹਨ। ਅਜੇ ਪਿਛਲੇ ਸਾਲ ਦੀ ਹੀ ਗੱਲ ਹੈ ਕਿ ਇਕ ਗੁਰਦਵਾਰਾ 'ਟਾਂਗੂ ਸਾਹਿਬ' ਦੇ ਨਾਮ ਤੇ ਉਥੇ ਹੋਰ ਬਣ ਗਿਆ ਹੈ। ਇਕ ਤਸਵੀਰ ਵੀ ਬਣਵਾ ਲਈ, ਝੰਡਾ ਵੀ ਝੁਲਾ ਦਿੱਤਾ, ਵਣ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼

ਵੀ ਕਰਵਾ ਦਿੱਤਾ, ਸਾਖੀ ਵੀ ਘੜ ਲਈ ਕਿ ਗੁਰੂ ਜੀ ਇਸ ਵਣ ਉੱਤੇ ਚੜ੍ਹਕੇ ਮਹੀਆਂ ਵੇਖਿਆ ਕਰਦੇ ਸਨ। ਪਰ ਅਸਲ ਗੱਲ ਕੀ ਹੈ ? ਸੁੱਕੀ ਤੇ ਨਿਰੋਲ ਬਣਾਉਣ ਅਤੇ ਕਪੋਲ ਕਲਪਣਾ ! ਏਹੋ ਹਾਲ ਬਾਲੇ ਦੇ ਖੂਹ ਦਾ ਹੈ। ਕਿਸੇ ਨੇ ਪੁਰਾਣਾ ਜਾਣ ਕੇ ਇਸਦਾ ਨਾਮ ਏਹੋ ਹੀ ਧਰ ਦਿੱਤਾ ਤੇ ਮਗਰਲਿਆਂ ਨੇ ਸਬੂਤ ਲੱਭ ਲਿਆ ਕਿ ਭਾਈ ਬਾਲੇ ਦੀ ਇਹ ਵੱਡੀ ਨਿਸ਼ਾਨੀ ਹੈ।

[ਗੁਰੂ ਨਾਨਕ ਦੇਵ ਜੀ ਦਾ ਸਾਥੀ ਬਾਲਾ ਨਹੀਂ ਸੀ]

ਖੂਹ ਦਾ ਵੀ ਫੈਸਲਾ ਹੋਇਆ। ਹੁਣ ਅਸੀਂ ਖਾਸ ਬਾਲੇ ਵੱਲ ਹੀ ਆਉਂਦੇ ਹਾਂ। ਦੇਖਣਾ ਇਹ ਹੈ ਕਿ ਆਇਆ ਗੁਰੂ ਜੀ ਦੇ ਵੇਲੇ ਆਪ ਦਾ ਸਾਥੀ ਕੋਈ ਬਾਲਾ ਨਾਮ ਦਾ ਸਿੱਖ ਹੋਇਆ ਵੀ ਹੈ ਕਿ ਨਹੀਂ। ਪਹਿਲੀ ਗੱਲ ਤਾਂ ਇਹ ਹੈ ਕਿ ਭਾਈ ਬਾਲੇ ਦੀ ਉਲਾਦ ਕਿਤੇ ਨਹੀਂ ਮਿਲਦੀ। ਜਦ ਅਸੀਂ ਦੇਖਦੇ ਹਾਂ ਕਿ ਭਾਈ ਮਰਦਾਨਾ ਸਤਿਗੁਰੂ ਦੇ ਦੇਸ਼ ਰਟਨ ਵਿਚ ਆਪਣੇ ਪਰਵਾਰ ਤੇ ਬਾਲ ਬੱਚੇ ਲਈ ਥੋੜ੍ਹੇ ਥੋੜ੍ਹੇ ਚਿਰ ਪਿੱਛੋਂ ਓਦਰ ਓਦਰ ਜਾਂਦਾ ਤੇ ਆਪਣੇ ਸੰਬੰਧੀਆਂ ਨੂੰ ਮਿਲਨ ਲਈ ਸਤਿਗੁਰੂ ਜੀ ਪਾਸੋਂ ਇਤਨੀ ਵਾਰ ਛੁੱਟੀਆਂ ਲੈਂਦਾ ਹੈ ਤਾਂ ਕੀ ਭਾਈ ਬਾਲੇ ਦਾ ਜੀ ਆਪਣੇ ਬਾਲੇ ਬੱਚੇ ਲਈ ਇਕ ਵਾਰ ਵੀ ਨਾ ਭਟਕਿਆ ? ਇਸ ਤੋਂ ਸਾਰ ਸਿੱਧ ਹੈ ਕਿ ਭਾਈ ਬਾਲੇ ਦਾ ਟੱਬਰ-ਉੱਬਰ ਕੋਈ ਨਹੀਂ ਸੀ। ਤਾਂ ਕੀ ਇਸ ਦਾ ਇਹ ਭਾਵ ਹੈ ਕਿ ਇਕ ਐਡੇ ਧਨਾਢ ਜੱਟ ਦਾ ਪੁੱਤਰ ਸਾਰੀ ਉਮਰ ਕੰਵਾਰਾ ਹੀ ਰਿਹਾ ? ਏਹ ਵੀ ਉਸ ਸਮੇਂ ਅਨੁਸਾਰ ਇਕ ਅਣਹੋਣੀ ਗੱਲ ਹੈ। ਇਸ ਲਈ ਮੰਨਣਾ ਪਵੇਗਾ ਕਿ ਬਾਲਾ ਕੋਈ ਪੁਰਸ਼ ਨਹੀਂ ਹੋਇਆ, ਇਹ ਨਾਮ ਕਲਪਤ ਹੀ ਹੈ।

[ਭਾਈ ਗੁਰਦਾਸ ਜੀ ਦੀ ਗਵਾਹੀ]

ਇਹ ਕਹਿਆ ਜਾ ਸਕਦਾ ਹੈ ਕਿ ਭਾਈ ਬਾਲੇ ਦੇ ਉਲਾਦ ਨਾ ਹੋਈ ਹੋਵੇ। ਮੰਨ ਲਵੋ ਕਿ ਐਸਾ ਹੀ ਸਹੀ, ਪਰ ਇਸ ਗੱਲੋਂ ਤਾਂ ਕੋਈ ਨਾਂਹ ਨਹੀਂ ਹੋ ਸਕਦੀ ਕਿ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਭਾਈ ਬਾਲੇ ਦਾ ਨਾਮ ਜ਼ਰੂਰ ਆਉਣਾ ਚਾਹੀਦਾ ਸੀ। ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਵਿਚ ਸ੍ਰੀ ਗੁਰੂ ਨਾਨਕ ਜੀ ਦੀ ਸੰਖੇਪ ਜਨਮ ਸਾਖੀ ਲਿਖੀ ਹੈ ਅਤੇ ਯਾਰ੍ਹਵੀਂ ਵਾਰ ਵਿਚ ਵੱਡੇ ਵੱਡੇ ਸਿੱਖਾਂ ਦੇ ਨਾਮ। ਇਨ੍ਹਾਂ ਦੋਹਾਂ ਵਿਚ ਭਾਈ ਬਾਲੇ ਦਾ ਨਾਮ ਆਉਣਾ ਜ਼ਰੂਰੀ ਹੈ। ਇਹ ਵੱਡੀ ਹੀ ਹੈਰਾਨੀ ਦੀ ਗੱਲ ਹੋਵੇਗੀ, ਜੇਕਰ ਭਾਈ ਗੁਰਦਾਸ ਜੀ ਅਜਿਹੇ ਪੱਕੇ ਸਤਿਗੁਰੂ ਜੀ ਦੇ ਸਾਥੀ ਦਾ ਨਾਉਂ ਹੀ ਛੱਡ ਜਾਣ ਅਤੇ ਹੋਰ ਹੋਰ ਸਿੱਖਾਂ ਦੇ ਨਾਮ ਦਰਜ ਕਰ ਦੇਣ ! ਇੱਥੇ ਅਸੀਂ ਦੋਹਾਂ ਵਾਰਾ ਨੂੰ ਵੇਖਦੇ ਹਾਂ। ਪਹਿਲੀ ਵਾਰ ਵਿਚ ਆਉਂਦਾ ਹੈ :—

'ਬਾਬਾ ਗਿਆ ਬਗ਼ਦਾਦ ਨੂੰ ਬਾਹਰ ਜਾਇ ਕੀਆਂ ਅਸਥਾਨਾ।
ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ'।

ਤੀਜੇ ਦਾ ਨਾਮ ਕਿਧਰੇ ਵੀ ਹੈ ਨਹੀਂ। ਜੇਕਰ ਸੱਚ ਮੁੱਚ ਕੋਈ ਤੀਜਾ ਸਾਥੀ ਗੁਰੂ ਜੀ ਦਾ ਹੁੰਦਾ, ਤਦ ਕੀ ਭਾਈ ਗੁਰਦਾਸ ਜੀ ਨਾ ਲਿਖਦੇ ? ਹੈਰਾਨੀ ਹੈ ਕਿ ਮਰਦਾਨੇ ਦਾ

ਨਾਮ ਤਾਂ ਭਾਈ ਸਾਹਿਬ ਨੇ ਲਿਖ ਦਿੱਤਾ ਤੇ ਭਾਈ ਬਾਲੇ ਦਾ ਕਿਉਂ ਨਾ ਲਿਖਿਆ ? ਪਾਠਕ ਜੀ ! ਇਹੋ ਮੰਨਣਾ ਪਊ ਕਿ ਕੋਈ ਭਾਈ ਬਾਲਾ ਗੁਰੂ ਜੀ ਦੇ ਨਾਲ ਨਹੀਂ ਸੀ। ਯਾਰ੍ਹਵੀਂ ਵਾਰ ਵਿਚ ਭਾਈ ਸਾਹਿਬ ਜੀ ਨੇ ਸਿੱਖਾਂ ਦੀ ਇਹ ਫ਼ਹਿਰਿਸਤ ਦਿੱਤੀ ਹੈ :—

ਤਾਰੂ ਪੋਪਟ ਤਾਰਿਆ ਗੁਰਮੁਖ ਬਾਲ ਸੁਭਾਇ
ਉਦਾਸੀ । ਮੂਲਾ ਕੀੜ ਵਖਾਣੀਐ ਚਲਿਤ
ਅਚਰਜ ਲੁਭਤ ਗੁਰਦਾਸੀ । ਪਿਰਥਾ ਖੇਡਾਂ
ਸੋਇਰੀ ਚਰਣ ਸਰਣ ਸੁਖ ਸਹਜਿ ਨਿਵਾਸੀ ।
ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ
ਮੀਰਾਸੀ । ਪਿਰਥੀ ਮੱਲ ਸਹਿਗਲ ਭਲਾ ਰਾਮਾ
ਡਿਡੀ ਭਗਤ ਅਭਿਆਸੀ । ਦੌਲਤ ਖਾਂ ਲੋਦੀ
ਭਲਾ ਹੋਆ ਜਿੰਦ ਪੀਰ ਅਬਿਨਾਸੀ । ਮਾਲੋ
ਮਾਂਗਾ ਸਿੱਖ ਦੁਇ ਗੁਰਬਾਣੀ ਰਸ ਰਸਿਕ
ਬਿਲਾਸੀ । ਸਨਮੁਖ ਕਾਲੂ ਆਸੂ ਧਾਰ ਗੁਰਬਾਣੀ
ਦਰਗਹਿ ਸਾਬਾਸੀ । ਗੁਰਮਤਿ ਭਾਉ ਭਗਤਿ
ਪਰਗਾਸੀ ॥ ੧੩ ਭਗਰ ਜੋ ਭਗਤਾ
ਓਹਰੀ ਜਾਪੂ ਵੰਸੀ ਸੇਵ ਕਮਾਵੈ । ਸੀਹਾਂ ਉੱਪਲ
ਜਾਣੀਐ ਗੱਜਨ ਉੱਪਲ ਸਤਿਗੁਰ ਭਾਵੈ ।
ਮੈਲਸੀਆ ਵਿਚ ਆਖੀਐ ਭਾਗੀਰਥ ਕਾਲੀ
ਗੁਨ ਗਾਵੈ । ਜਿੱਤਾ ਰੰਧਾਵਾ ਭੱਲਾ ਬੂੜਾ ਬੁਢਾ
ਇਕ ਮਨ ਧਿਆਵੈ ।

ਪਾਠਕ ਜੀ ! ਇਹ ਹਨ ਨਾਮ ਗੁਰੂ ਜੀ ਦੇ ਸਿੱਖਾਂ ਦੇ । ਅਸਚਰਜ ਹੈ ਕਿ ਮਰਦਾਨੇ ਦਾ ਨਾਮ ਤਾਂ ਆ ਗਿਆ ਪਰ ਭਾਈ ਭਾਲੇ ਦਾ ਨਾਮ ਨਹੀਂ ਆਇਆ । ਦੌਲਤ ਖਾਂ ਲੋਦੀ ਵੀ ਆ ਗਿਆ ਜਿਸਦੇ ਗੁਰੂ ਜੀ ਮੋਦੀ ਰਹੇ ਸਨ, ਬਾਬੇ ਬੁੱਢੇ ਦਾ ਨਾਉਂ ਵੀ ਗਿਆ ਜੋ ਗੁਰੂ ਜੀ ਦੇ ਪਿਛਲੇ ਸਮੇਂ ਸਿੱਖ ਹੋਇਆ ਸੀ, ਪਰ ਸ਼ੋਕ ! ਭਾਈ ਬਾਲੇ ਦਾ ਨਾਮ ਨਹੀਂ ਆਇਆ । ਪਾਠਕ ਜੀ ! ਸਾਫ਼ ਸਿੱਧ ਹੈ ਕਿ ਭਾਈ ਬਾਲਾ ਇਕ ਕਲਪਤ ਨਾਮ ਹੈ, ਅਸਲ ਇਸ ਦੀ ਕੁਝ ਵੀ ਨਹੀਂ ।

(ਪੁਰਾਣੀਆਂ ਜਨਮ ਸਾਖੀਆਂ ਦੀ ਗਵਾਹੀ)

ਇਸ ਤੋਂ ਅੱਗੇ ਚੱਲਕੇ ਛੇਵੀਂ ਪਾਤਸ਼ਾਹੀ ਜੀ ਦੇ ਵੇਲੇ ਇਕ ਹੋਰ ਜਨਮ ਸਾਖੀ ਲਿਖੀ ਗਈ ਸੀ, ਜਿਸਨੂੰ ਮੈਂ 'ਪੁਰਾਣੀ ਜਨਮ ਸਾਖੀ' ਕਹਾਂਗਾ । ਇਹ ਕਿਸਨੇ ਲਿਖੀ ? ਇਸ ਦਾ ਕੁਝ ਪਤਾ ਨਹੀਂ । ਪਰ ਇਤਨਾ ਪਤਾ ਲੱਗਦਾ ਹੈ ਕਿ ੧੬੯੧ ਬਿ: ਨੂੰ ਗੁਰੂ ਹਰਗੋਬਿੰਦ ਜੀ ਦੇ ਵੇਲ ਲਿਖੀ ਸੀ । ਇਸ ਦੇ ਉਤਾਰੇ ਸੰ: ੧੭੨੭ ਬਿ:, ਸੰ: ੧੭੮੭ ਬਿ: ਤੇ ਸੰ:

੧੭੯੧ ਬਿ: ਦੇ ਅੱਡ ਅੱਡ ਥਾਈਂ ਮਿਲੇ ਹਨ। ਜੇਕਰ ਸਿੰਧ ਦੇਸ਼ ਵਿਚੋਂ ਕੋਈ ਪੁਰਾਣੀ ਜਨਮ ਸਾਖੀ ਮਿਲੀ ਹੈ, ਤਾਂ ਕੇਵਲ ਇਹੋ ਹੀ। ਜੇਕਰ ਲੰਮੇ ਵਿਚੋਂ, ਤਾਂ ਇਹੋ ਹੀ। ਤੇ ਬੰਗਾਲ ਅਤੇ ਦੱਖਣ ਦੀ ਸਿੱਖੀ ਵਿਚ ਵੀ ਇਹੋ ਹੀ ਜਨਮ ਸਾਖੀ ਪਾਈ ਗਈ ਹੈ। ਪੰਜਾਬ ਦੀ ਸਿੱਖੀ ਵਿਚ ਪੁਰਾਣੀ ਜਨਮ ਸਾਖੀ ਇਹੋ ਹੀ ਹੈ, ਇਸ ਲਈ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੋਂ ਉਤਰਕੇ ਮੈਂ ਇਸ 'ਪੁਰਾਣੀ ਜਨਮ ਸਾਖੀ' ਨੂੰ ਹੀ ਪਰਮਾਣੀਕ ਮੰਨਦਾ ਹਾਂ, ਪਰ ਆਪ ਇਹ ਸੁਣਕੇ ਹੈਰਾਨ ਹੋਵੋਗੇ ਕਿ ਇਸ ਸਾਰੀ ਸਾਖੀ ਵਿਚ ਭਾਈ ਬਾਲੇ ਦਾ ਨਾਉਂ ਤੱਕ ਵੀ ਨਹੀਂ ਹੈ। ਜੋ ਊਟ-ਪਟਾਂਗ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਹੈ, ਉਹ ਇਸ ਵਿਚ ਰਤਾ ਵੀ ਨਹੀਂ। ਸਧਾਰਨ ਤਰੀਕੇ ਨਾਲ ਦੱਸਿਆ ਹੋਇਆ ਹੈ ਕਿ ਗੁਰੂ ਜੀ ਫਲਾਣੇ ਥਾਂ ਤੋਂ ਫਲਾਣੇ ਥਾਂ ਗਏ, ਉਡਾਰੀਆਂ ਤੇ ਪਰਬਤਾਂ ਦੇ ਸਮਾਚਾਰਾਂ ਦਾ ਕਿਤੇ ਨਾਉਂ ਵੀ ਨਹੀਂ। ਪਰ ਇਸ ਵੇਖਕੇ ਅਸਚਰਜਤਾ ਸਿਰ ਉੱਤੇ ਸਵਾਰ ਹੋ ਜਾਂਦੀ ਹੈ ਕਿ ਇਸ ਜਨਮ ਸਾਖੀ ਵਿਚ ਭਾਈ ਮਰਦਾਨੇ ਦਾ ਨਾਮ ਤਾਂ ਥਾਂ ਥਾਂ ਆਉਂਦਾ ਹੈ, ਪਰ ਭਾਈ ਬਾਲੇ ਦਾ ਨਾਮ ਸਾਰੀ ਜਨਮ ਸਾਖੀ ਵਿਚ ਇਕ ਵਾਰ ਵੀ ਨਹੀਂ ਆਉਂਦਾ।

(ਤਸਵੀਰਾਂ ਉਤੇ ਭਾਈ ਬਾਲਾ ਹੈ ਨਹੀਂ)

ਛੇਵੀਂ ਪਾਤਸ਼ਾਹੀ ਜੀ ਦੇ ਮਗਰੋਂ ਦੀ ਸਾਡੇ ਪਾਸ ਕੋਈ ਜਨਮ ਸਾਖੀ ਨਹੀਂ ਹੈ, ਬਿਨਾਂ ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ ਦੇ। ਪਰ ਇਸ ਜਨਮ ਸਾਖੀ ਤੋਂ ਪਹਿਲਾਂ ਦੀ ਬਣੀ ਹੋਈ ਇਕ ਇਮਾਰਤ ਨੱਕੇ ਦੇਸ਼ ਵਿਚ ਹੈ, ਜਿਸ ਉਤੇ ਦਸਾਂ ਪਾਤਸ਼ਾਹੀਆਂ ਜੀ ਦੀਆਂ ਤਸਵੀਰਾਂ ਹਨ। ਇਹ ਇਮਾਰਤ ਵੀ ਸਾਡੀ ਖੋਜ ਵਿਚ ਸਾਨੂੰ ਬਹੁਤ ਕੁਝ ਮਦਦ ਦੇਂਦੀ ਹੈ। ਨੱਕੇ ਵਿਚ ਮਾਣਕ ਨਾਮ ਦਾ ਇਕ ਪਿੰਡ ਹੈ, ਜਿਥੇ ਇਕ ਮਹਾਤਮਾ (ਪ੍ਰਿਥੀ ਚੰਦ ?) ਦਾ ਡੇਰਾ ਹੈ। ਆਪ ਭਾਈ ਫੇਰੂ 'ਸੱਚੀ ਦਾਹੜੀ' ਜੀ ਦੇ ਸਿੱਖ ਸਨ, ਅਤੇ ਆਪ ਦੇ ਇਕ ਦੌਰੇ ਵਿਚ ਲਖਪਤਿ, ਜਸਪਤਿ, ਦੋਵੇਂ ਭਰਾ ਆਪ ਦੇ ਸਿੱਖ ਹੋ ਗਏ ਸਨ। ਜਦ ਕਦੀ ਆਪ ਨੂੰ ਕਿਸੇ ਚੀਜ਼ ਦੀ ਲੋੜ ਹੁੰਦੀ ਤਾਂ ਬੱਬਰੀ ਉੱਤੇ ਲਿਖ ਕੇ ਲਾਹੌਰ ਲਖਪਤਿ ਪਾਸ ਘੱਲ ਦੇਂਦੇ, ਉਹ ਉਸੇ ਵੇਲੇ ਚੀਜ਼ ਘਲਵਾ ਦੇਂਦਾ, ਐਸੀ ਉਸ ਨੂੰ ਸ਼ਰਧਾ ਸੀ! ਜਦ ਆਪ ਚੜ੍ਹੇ, ਤਾਂ ਲਖਪਤਿ ਨੇ ਆਪ ਦੀ ਸਮਾਧ ਬਣਵਾਕੇ ਉਸਦੇ ਗਿਰਦ ਇਕ ਬੜਾ ਸੁੰਦਰ ਮਕਾਨ ਬਣਵਾਇਆ। ਇਸ ਮਕਾਨ ਦੇ ਅੰਦਰ ਵੜਨ ਵਾਲੇ ਦਰਵਾਜ਼ੇ ਉੱਤੇ ਸ੍ਰੀ ਗੁਰੂ ਨਾਨਕ ਜੀ ਦੀ ਤਸਵੀਰ ਹੈ, ਪਰ ਨਾਲ ਕੇਵਲ ਮਰਦਾਨਾ ਹੈ, ਭਾਈ ਬਾਲੇ ਦਾ ਨਾਮ ਤੱਕ ਵੀ ਨਹੀਂ। ਏਸੇ ਤਰ੍ਹਾਂ ਹੀ ਦੂਹਾਂ ਨੁੱਕਰਾਂ ਉੱਤੇ ਦਸਾਂ ਪਾਤਸ਼ਾਹੀਆਂ ਦੀਆਂ ਤਸਵੀਰਾਂ ਹਨ, ਪਰ ਬਾਲੇ ਦਾ ਚਿੰਨ੍ਹ ਇਨ੍ਹਾਂ ਵਿਚ ਵੀ ਨਹੀਂ। ਪਟਿਆਲੇ ਦੇ ਇਲਾਕੇ ਵਿਚ ਚੀਮੇਂ ਪਿੰਡ ਵੀ ਇਕ ਬਹੁਤ ਪੁਰਾਣੀ ਤਸਵੀਰ ਵਿਚ ਭਾਈ ਬਾਲੇ ਦਾ ਕੋਈ ਚਿੰਨ੍ਹ ਨਹੀਂ, ਹਾਲਾਂ ਕਿ ਮਰਦਾਨਾ ਰਬਾਬ ਵਜਾ ਰਿਹਾ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਸੰਮਤ ੧੭ ੧ ਬਿ ਤੀਕ ਲੋਕੀਂ ਬਾਲੇ ਦਾ ਨਾਮ ਵੀ ਨਹੀਂ ਜਾਣਦੇ ਸਨ। ਇਸ ਤੋਂ ਮਗਰੋਂ ਜੋ ਮਕਾਨ ਬਣੇ ਹਨ ਉਨ੍ਹਾਂ ਸਾਰਿਆਂ ਉੱਤੇ ਗੁਰੂ ਜੀ ਨਾਲ ਭਾਈ ਬਾਲਾ ਮੌਜੂਦ ਹੈ। ਇਸ ਤੋਂ ਵੀ ਸਿੱਧ ਹੁੰਦਾ ਹੈ ਕਿ ਭਾਈ ਬਾਲਾ ਗੁਰੂ ਜੀ ਦਾ ਸਾਥੀ ਨਹੀਂ ਸੀ, ਇਹ ਨਾਮ ਕੇਵਲ ਕਲਪਤਿ ਹੀ ਹੈ।

## [ਭਾਈ ਬਾਲੇ ਦੀ ਦਾੜ੍ਹੀ ਕਾਲੀ ਕਿਉਂ ?]

ਆਓ ਪਾਠਕ ਜੀ ! ਇਕ ਹੋਰ ਪਹਿਲੂ ਵਲੋਂ ਅਸੀਂ ਇਸ ਸਵਾਲ ਨੂੰ ਵੇਖੀਏ ਆਪ ਨੇ ਗੁਰੂ ਜੀ ਦੀਆਂ ਬਹੁਤ ਸਾਰੀਆਂ ਤਸਵੀਰਾਂ ਵੇਖੀਆਂ ਹੋਣਗੀਆਂ । ਇਕ ਵਾਰੀ ਫੇਰ ਵੇਖ ਲਵੋ, ਤਾਂ ਜੋ ਆਪ ਨੂੰ ਹੇਠ ਲਿਖੀ ਗੱਲ ਦਾ ਚੰਗੀ ਤਰ੍ਹਾਂ ਨਿਸ਼ਚਾ ਹੋ ਜਾਵੇ । ਹਰ ਇਕ ਤਸਵੀਰ ਵਿਚ ਆਪ ਏਹੋ ਹੀ ਵੇਖਦੇ ਹੋ ਕਿ ਇਕ ਰੁੱਖ ਹੇਠ ਗੁਰੂ ਜੀ ਬਿਰਾਜਮਾਨ ਹਨ, ਸਾਹਮਣੇ ਮਰਦਾਨਾ ਰਬਾਬ ਵਜਾ ਰਿਹਾ ਹੈ, ਅਤੇ ਪਾਸ ਹੀ ਗੁਰੂ ਜੀ ਉਤੇ ਬਾਲਾ ਚੌਰ ਕਰ ਰਿਹਾ ਹੈ । ਗੁਰੂ ਜੀ ਦਾ ਦਾੜ੍ਹਾ ਸਾਰਾ ਸਫ਼ੇਦ ਹੈ, ਕਿਤੇ ਕਿਤੇ ਕੋਈ ਕਾਲਾ ਰੋਮ ਹੈ । ਭਾਈ ਮਰਦਾਨੇ ਦੀ ਦਾਹੜੀ ਕਰੜ-ਬਰੜੀ ਹੈ, ਪਰ ਧੌਲੇ ਕਾਲਿਆਂ ਨਾਲੋਂ ਵਧੇਰੇ ਹਨ, ਪਰ ਭਾਈ ਬਾਲੇ ਦੀ ਦਾੜ੍ਹੀ ਸਾਰੀ ਹੀ ਕਾਲੀ ਹੈ । ਹੈਰਾਨੀ ਹੈ ਕਿ ਆਪ ਗੁਰੂ ਜੀ ਨਾਲੋਂ ਕੇਵਲ ਤਿੰਨ ਵਰ੍ਹੇ ਹੀ ਛੋਟੇ ਸਨ, ਤਿੰਨਾਂ ਬਰਸਾਂ ਦਾ ਇਤਨਾ ਫ਼ਰਕ ਪੈ ਗਿਆ ਕਿ ਇਕ ਬੰਨੇ ਤਾਂ ਹੰਸ ਵਰਗਾ ਦਾਹੜਾ ਅਤੇ ਦੂਜੇ ਬੰਨੇ ਭੌਰੇ ਵਰਗਾ ਕਾਲਾ ! ਸਾਫ਼ ਸਿਧ ਹੈ ਕਿ ਇਹ ਮਗਰੋਂ ਦੀ ਬਣਾਵਟ ਹੈ, ਨਹੀਂ ਤਾਂ ਐਸੀ ਭੁਲ ਕਦੀ ਨਾ ਹੁੰਦੀ । ਜਦ ਭਾਈ ਬਾਲੇ ਵਾਲੀ ਜਨਮ ਸਾਖੀ ਦਾ ਪਰਚਾਰ ਹੋਇਆ ਤਾਂ ਕਿਸੇ ਨੇ ਤਸਵੀਰ ਵੀ ਬਣਾ ਦਿਤੀ, ਪਰ ਇਸ ਗੱਲ ਦਾ ਖਿਆਲ ਨਾ ਰਖਿਆ ਕਿ ਉਮਰ ਵਿਚ ਫਰਕ ਕੇਵਲ ਤਿੰਨਾਂ ਬਰਸਾਂ ਦਾ ਹੀ ਹੈ, ਇਸ ਲਈ ਦਾਹੜੀ ਵਿਚ ਭੀ ਬਹੁਤਾ ਨਹੀਂ ਚਾਹੀਦਾ ।

## [ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੋਈ ਜਨਮ ਸਾਖੀ ਨਹੀਂ ਲਿਖਾਈ ]

ਉਤਲੀਆਂ ਗੱਲਾਂ ਨੇ ਸਿਧ ਕਰ ਦਿਤਾ ਹੋਵੇਗਾ ਕਿ ਭਾਈ ਬਾਲਾ ਕਲਪਤ ਹੀ ਹੈ ਅਸਲ ਵਿਚ ਕੋਈ ਨਹੀਂ ਹੋਇਆ । ਹੁਣ ਅਸੀਂ ਭਾਈ ਬਾਲੇ ਨੂੰ ਛੱਡਕੇ ਇਸ ਜਨਮ ਸਾਖੀ ਦੇ ਇਕ ਹੋਰ ਪਹਿਲੂ ਨੂੰ ਫੜਦੇ ਹਾਂ । ਜਨਮ ਸਾਖੀ ਵਿਚ ਲਿਖਿਆ ਹੈ, "ਇਕ ਦਿਨ ਗੁਰੂ ਅੰਗਦ ਦੇ ਜੀ ਉਪਜੀ, ਜੋ ਮੇਰਾ ਗੁਰੂ ਨਾਨਕ ਪੂਰਾ ਆਹਾ, ਓਸ ਅਤੇ ਪਰਮੇਸ਼ਰ ਵਿਚ ਭੇਦ ਕਿਛ ਨ ਆਹਾ, ਦੇਖਾਂ ਮੇਰੇ ਗੁਰੂ ਜਨਮ ਕਿਸ ਰਉਸ ਲੀਤਾ ਆਹਾ, ਏਹੋ ਚਿਤਵਨੀ ਹੋਇ ਰਹੀ ।" ਬਾਲਾ ਆ ਕੇ ਮਿਲਦਾ ਹੈ ਅਤੇ ਗੁਰੂ ਜੀ ਦੇ ਹੁਕਮ ਨਾਲ ਪੈੜਾ ਮੋਖਾ ਜਨਮ ਸਾਖੀ ਲਿਖਦਾ ਹੈ । ਦੇਖਣਾ ਅਸਾਂ ਇਹ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਕੋਈ ਜਨਮ ਸਾਖੀ ਲਿਖਵਾਈ ਵੀ ਹੈ ਜਾਂ ਨਹੀਂ । ਜੇ ਇਹ ਸਿਧ ਹੋ ਗਿਆ ਕਿ ਗੁਰੂ ਅੰਗਦ ਜੀ ਨੇ ਕੋਈ ਜਨਮ ਸਾਖੀ ਨਹੀਂ ਲਿਖਵਾਈ, ਤਦ ਸਾਨੂੰ ਮੰਨਣਾ ਹੀ ਪਊ ਕਿ ਇਹ ਜਨਮ ਸਾਖੀ ਸਾਰੀ ਦੀ ਸਾਰੀ ਹੀ ਬਣਾਉਟੀ ਹੈ, ਇਸ ਲਈ ਇਸ ਉੱਤੇ ਕੋਈ ਇਤਬਾਰ ਨਹੀਂ ਕੀਤਾ ਜਾ ਸਕਦਾ ।

ਆਮ ਪਰਸਿੱਧ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੋਂ ਮਗਰੋਂ ਗੁਰੂ ਅੰਗਦ ਜੀ ਵੈਰਾਗਵਾਨ ਹੋ ਗਏ ਅਤੇ ਗੁਰੂ ਜੀ ਦੇ ਜੀਵਨ ਚਰਿਤ੍ਰ ਸੁਣਨ ਦੀ ਬਹੁਤ ਖ਼ਾਹਸ਼ ਪ੍ਰਗਟ ਕੀਤੀ । ਜਦ ਭਾਈ ਬਾਲਾ ਗੁਰੂ ਜੀ ਨੂੰ ਮਿਲਿਆ, ਤਦ ਗੁਰੂ ਜੀ ਨੇ ਉਸ ਪਾਸੋਂ ਸਾਖੀਆਂ ਸੁਣਨੀਆਂ ਆਰੰਭ ਕੀਤੀਆਂ ਅਤੇ ਹੁਕਮ ਮੂਜਬ ਪੈੜਾ ਮੋਖਾ

ਲਿਖੀ ਗਿਆ। ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਜੋ ਸ਼ੌਕ ਗੁਰੂ ਜੀ ਨੂੰ ਗੁਰੂ ਨਾਨਕ ਜੀ ਦੇ ਜੀਵਨ ਚਰਿੱਤ੍ਰ ਸੁਣਨ ਦਾ ਸੀ ਓਹੋ ਹੀ ਪਿਛਲੀਆਂ ਪਾਤਸ਼ਾਹੀਆਂ ਨੂੰ ਹੋਣਾ ਚਾਹੀਦਾ ਹੈ। ਅਰਥਾਤ ਜਿਸ ਤਰ੍ਹਾਂ ਗੁਰੂ ਅੰਗਦ ਜੀ ਗੁਰੂ ਨਾਨਕ ਜੀ ਦੇ ਜੋਤੀ ਜੋਤ ਸਮਾਣ ਤੋਂ ਮਗਰੋਂ ਵੈਰਾਗਵਾਨ ਹੋ ਗਏ ਸਨ, ਏਸੇ ਤਰ੍ਹਾਂ ਤੀਜੀ ਪਾਤਸ਼ਾਹੀ ਜੀ ਦੂਜੀ ਪਾਤਸ਼ਾਹੀ ਜੀ ਦੇ ਜੋਤੀ ਜੋਤ ਸਮਾਣ ਵੇਲੇ ਵੈਰਾਗਵਾਨ ਹੋਏ ਹੋਣਗੇ। ਅਤੇ ਜੋ ਤਰੀਕਾ ਗੁਰੂ ਅੰਗਦ ਜੀ ਨੇ ਆਪਣੀ ਉਦਾਸੀ ਹਟਾਉਣ ਦਾ ਵਰਤਿਆ ਸੀ, ਓਹੋ ਹੀ ਤੀਜੀ ਪਾਤਸ਼ਾਹੀ ਜੀ ਨੇ ਵਰਤਿਆ ਹੋਵੇਗਾ, ਅਤੇ ਜਿਸ ਬੇਹੱਦ ਸ਼ੌਕ ਨਾਲ ਦੂਜੀ ਪਾਤਸ਼ਾਹੀ ਜੀ ਨੇ ਪਹਿਲੀ ਪਾਤਿਸ਼ਾਹੀ ਜੀ ਦੀ ਜਨਮ ਸਾਖੀ ਲਿਖਵਾਈ ਸੀ, ਓਸੇ ਹੀ ਸ਼ੌਕ ਨਾਲ ਗੁਰੂ ਅਮਰਦਾਸ ਜੀ ਨੂੰ ਲਿਖਵਾਉਣੀ ਚਾਹੀਦੀ ਸੀ। ਜਿਤਨਾ ਪਿਆਰ ਗੁਰੂ ਅੰਗਦ ਦੇਵ ਜੀ ਨੂੰ ਆਦਿ ਸਤਿਗਰ ਜੀ ਨਾਲ ਸੀ, ਉਤਨਾ ਹੀ ਗੁਰੂ ਅਮਰਦਾਸ ਜੀ ਨੂੰ ਗੁਰੂ ਅੰਗਦ ਸਾਹਿਬ ਨਾਲ ਹੋਵੇਗਾ ਅਤੇ ਜਦ ਕਿ ਗੁਰੂ ਅਮਰਦਾਸ ਜੀ ਜਾਣਦੇ ਸਨ ਕਿ ਗੁਰੂ ਅੰਗਦ ਦੇਵ ਜੀ ਨੇ ਇਤਿਹਾਸ ਦਾ ਮੁੱਢ ਬੱਧਾ ਹੈ, ਤਦ ਆਪ ਦਾ ਕਿਉਂ ਨਾ ਦਿਲ ਕੀਤਾ ਹੋਵੇਗਾ ਕਿ ਅਸੀਂ ਵੀ ਗੁਰੂ ਅੰਗਦ ਦੇਵ ਜੀ ਦੀ ਜਨਮ ਸਾਖੀ ਲਿਖਵਾ ਛੱਡੀਏ। ਜਿਸ ਗਲ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਜਨਮ ਸਾਖੀ ਸੁਣਨ ਵਾਸਤੇ ਮਜ਼ਬੂਰ ਕੀਤਾ, ਓਸੇ ਨੇ ਤੀਜੀ ਪਾਤਿਸ਼ਾਹੀ ਜੀ ਨੂੰ ਵੀ ਵੈਸਾ ਹੀ ਮਜਬੂਰ ਕੀਤਾ ਹੋਵੇਗਾ। ਪਰ ਚੂੰਕਿ ਪਿਛਲੀਆਂ ਪਾਤਿਸ਼ਾਹੀਆਂ ਨੇ ਕੋਈ ਜਨਮ ਸਾਖੀ ਨਹੀਂ ਲਿਖਾਈ ਇਸ ਤੋਂ ਮਲੂਮ ਹੁੰਦਾ ਹੈ ਕਿ ਦੂਜੀ ਪਾਤਿਸ਼ਾਹੀ ਜੀ ਨੇ ਵੀ ਕੋਈ ਜਨਮ ਸਾਖੀ ਨਹੀਂ ਲਿਖਵਾਈ ਸੀ।

[ਵਾਰ ਭਾਈ ਗੁਰਦਾਸ ਜੀ ਤੋਂ ਪ੍ਰਮਾਣ]

ਹੋਰ ਲਓ ! ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਲਿਖੀ ਸੀ, ਕੇਵਲ ਗੁਰੂ ਨਾਨਕ ਜੀ ਦੀ ਸੰਖੇਪ ਜਨਮ ਸਾਖੀ ਲਿਖਣ ਵਾਸਤੇ ਹੀ ਲਿਖੀ, ਨਹੀਂ ਤੇ ਹੋਰ ਕੋਈ ਪ੍ਰਯੋਜਨ ਨਹੀਂ ਸੀ। ਸੰਖੇਪ ਜਨਮ ਸਾਖੀ ਲਿਖਣ ਦਾ ਕੇਵਲ ਇਹ ਪ੍ਰਯੋਜਨ ਸੀ ਕਿ ਕੋਈ ਹੋਰ ਆਦਮੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਚਰਿਤ੍ਰ ਵਿਚ ਅਯੋਗ ਗੱਲਾਂ ਨ ਪਾ ਦੇਵੇ। ਹੁਣ ਸੋਚਣ ਦੀ ਗੱਲ ਹੈ ਕਿ ਜੇਕਰ ਗੁਰੂ ਅੰਗਦ ਦੇਵ ਜੀ ਨੇ ਕੋਈ ਜਨਮ ਸਾਖੀ ਲਿਖਵਾਈ ਹੁੰਦੀ ਤਦ ਭਾਈ ਗੁਰਦਾਸ ਜੀ ਨੂੰ ਇਸ ਵਾਰ ਦੇ ਲਿਖਣ ਦੀ ਕਦੇ ਵੀ ਲੋੜ ਨਾ ਪੈਂਦੀ ਤੇ ਕੇਵਲ ਇਤਨਾ ਹੀ ਆਪ ਨੂੰ ਕਰਨਾ ਪੈਂਦਾ ਕਿ ਜਿਸ ਨਾਲ ਗੁਰੂ ਅੰਗਦ ਸਾਹਿਬ ਜੀ ਦੀ ਲਿਖਵਾਈ ਹੋਈ ਜਨਮ ਸਾਖੀ ਮੈਹਫੂਜ਼ ਰਹਿ ਸਕੇ। ਇਸ ਤੋਂ ਵੀ ਸਿੱਧ ਹੁੰਦਾ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਕੋਈ ਜਨਮ ਸਾਖੀ ਨਹੀਂ ਲਿਖਵਾਈ।

(ਭਾਈ ਮਨੀ ਸਿੰਘ ਜੀ ਦੇ ਟੀਕਾ ਤੋਂ ਪ੍ਰਮਾਣ)

ਭਾਈ ਮਨੀ ਸਿੰਘ ਜੀ ਨੇ ਜੋ ਭਾਈ ਗੁਰਦਾਸ ਜੀ ਦੀ ਵਾਰ ਟੀਕਾ ਕਰਕੇ ਜਨਮ ਸਾਖੀ ਪੂਰੀ ਕੀਤੀ ਹੈ, ਓਹ ਕਦੇ ਵੀ ਨਾ ਕੀਤਾ ਜਾਂਦਾ ਜੇਕਰ ਗੁਰੂ ਅੰਗਦ ਦੇਵ ਜੀ ਨੇ ਕੋਈ ਜਨਮ ਸਾਖੀ ਲਿਖਵਾਈ ਹੁੰਦੀ। ਕਿਉਂਕਿ ਜੇਕਰ ਐਸਾ ਹੁੰਦਾ ਤਦ ਓਸ ਜਨਮ

ਸਾਖੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਜ਼ਰੂਰ ਹੁੰਦੀ ਅਤੇ ਆਪ ਪਾਸੋਂ ਭਾਈ ਮਨੀ ਸਿੰਘ ਜੀ ਨੇ ਜ਼ਰੂਰ ਹੀ ਵੇਖੀ ਹੁੰਦੀ। ਐਸੀ ਹਾਲਤ ਵਿਚ ਇਕ ਨਵੀਂ ਜਨਮ ਸਾਖੀ ਲਿਖਣ ਨਾਲੋਂ ਭਾਈ ਮਨੀ ਸਿੰਘ ਜੀ ਗੁਰੂ ਅੰਗਦ ਵਾਲੀ ਜਨਮ ਸਾਖੀ ਦਾ ਹੀ ਉਤਾਰਾ ਕਰ ਛੱਡਦੇ। ਪਰ ਚੂੰਕਿ ਐਸਾ ਨਹੀਂ ਹੋਇਆ ਇਸ ਵਾਸਤੇ ਕਹਿਆ ਜਾ ਸਕਦਾ ਹੈ ਕਿ ਗੁਰੂ ਅੰਗਦ ਜੀ ਨੇ ਕੋਈ ਜਨਮ ਸਾਖੀ ਨਹੀਂ ਲਿਖਵਾਈ।

## (ਇਕ ਹੋਰ ਸਬੂਤ)

ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰ ਕੇ ਭਾਈ ਬੰਨੋਂ ਜੀ ਦੇ ਸਪੁਰਦ ਕੀਤੀ ਕਿ ਲਾਹੌਰ ਜਾਕੇ ਜਿਲਦ ਕਰਵਾ ਲਿਆਉਣ। ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਤਨਾ ਵੱਡਾ ਅਕਾਰ ਸੀ, ਤਾਂ ਵੀ ਭਾਈ ਜੀ ਨੇ ਹਿੰਮਤ ਕਰਕੇ ਲਾਹੌਰ ਅਪੜਿਆਂ ਅਪੜਿਆਂ ਹੀ ਇਕ ਹੋਰ ਉਤਾਰਾ ਕਰਵਾ ਲਿਆ, ਅਤੇ ਇਸ ਤੋਂ ਮਗਰੋਂ ਦੇ ਵੀ ਕਈ ਉਤਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਹਰ ਪਿੰਡਾਂ ਵਿਚ ਮਿਲਦੇ ਹਨ। ਪਰ ਹੈਰਾਨੀ ਹੈ ਕਿ ਗੁਰੂ ਅੰਗਦ ਦੇਵ ਜੀ ਦੀ ਲਿਖਵਾਈ ਹੋਈ ਜਨਮ ਸਾਖੀ ਦਾ ਸਾਨੂੰ ਇਕ ਉਤਾਰਾ ਵੀ ਨਹੀਂ ਮਿਲਦਾ। ਗੁਰੂ ਗ੍ਰੰਥ ਜੀ ਦਾ ਉਤਾਰਾ ਕਰਨ ਵਿਚ ਦੋ ਮੁਸ਼ਕਲਾਂ ਸਨ। ਇਕ ਤਾਂ ਗੁਰੂ ਜੀ ਦਾ ਹੁਕਮ ਨਹੀਂ ਸੀ ਕਿ ਉਤਾਰਾ ਕੀਤਾ ਜਾਵੇ, ਦੂਜੇ ਗੁਰੂ ਗ੍ਰੰਥ ਜੀ ਦਾ ਅਕਾਰ ਬਹੁਤ ਵੱਡਾ ਸੀ। ਪਰ ਇਹਨਾਂ ਦੋਹਾਂ ਮੁਸ਼ਕਲਾਂ ਦੇ ਹੁੰਦਿਆਂ ਸੁੰਦਿਆਂ ਵੀ ਅੱਜ ਕਲ ਕਈ ਲਿਖਤ ਦੇ ਗੁਰੂ ਗ੍ਰੰਥ ਸਾਹਿਬ ਜੀ ਮਿਲਦੇ ਹਨ। ਪਰ,ਜਨਮ ਸਾਖੀ ਦੀ ਹਾਲਤ ਵਿਚ ਐਸੀ ਕੋਈ ਮੁਸ਼ਕਲ ਨਹੀਂ ਸੀ। ਨ ਤਾਂ ਗੁਰੂ ਜੀ ਨੇ ਉਤਾਰੇ ਦੀ ਹੀ ਬੰਦਸ਼ ਕੀਤੀ ਸੀ, ਅਤੇ ਨ ਉਸ ਦਾ ਆਕਾਰ ਹੀ ਵੱਡਾ ਹੋਵੇਗਾ। ਪਰ ਹੈਰਾਨੀ ਹੈ ਕਿ ਸਾਨੂੰ ਕੋਈ ਵੀ ਪੁਰਾਣੀ ਸੈਂਚੀ ਗੁਰੂ ਅੰਗਦ ਸਾਹਿਬ ਵਾਲੀ ਜਨਮ ਸਾਖੀ ਦੀ ਨਹੀਂ ਮਿਲਦੀ। ਜੋ ਮਿਲਦੀ ਹੈ ਉਹ ਇਤਨੀਆਂ ਭੁੱਲਾਂ ਨਾਲ ਭਰੀ ਹੋਈ ਹੈ ਕਿ ਉਸ ਦਾ ਗੁਰੂ ਅੰਗਦ ਦੇਵ ਜੀ ਨਾਲ ਸੰਬੰਧ ਪਾਣਾ ਹੀ ਮੈਂ ਘੋਰ ਪਾਪ ਸਮਝਦਾ ਹਾਂ। ਇਸ ਤੋਂ ਵੀ ਸਿੱਧ ਹੁੰਦਾ ਹੈ ਕਿ ਗੁਰੂ ਅੰਗਦ ਜੀ ਨੇ ਕੋਈ ਜਨਮ ਸਾਖੀ ਨਹੀਂ ਮਿਲਦੀ।

ਸਿੱਖਾਂ ਵਿਚ ਗੁਰੂ ਜੀ ਦੀ ਨਿਸ਼ਾਨੀ ਰੱਖਣ ਨੂੰ ਇਕ ਫ਼ਖ਼ਰ ਸਮਝਿਆ ਜਾਂਦਾ ਹੈ। ਜਿਸ ਪਾਤਸ਼ਾਹੀ ਜੀ ਨੇ ਕਿਸੇ ਸਿੱਖ ਨੂੰ ਹੁਕਮ ਨਾਮਾ ਦਿਤਾ ਹੈ ਜਾਂ ਕੋਈ ਪੱਤ੍ਰਕਾ ਹੀ ਉਸ ਵਲ ਘਲੀ ਹੈ, ਉਹ ਪਤ੍ਰਕਾ ਅਤੇ ਹੁਕਮ ਨਾਮੇ ਅੱਜ ਤੀਕ ਉਹਨਾਂ ਦੀ ਉਲਾਦ ਪਾਸ ਦੇਖੇ ਜਾਂਦੇ ਹਨ। ਜੋ ਸੈਂਚੀਆਂ ਆਦਿ ਤੇ ਦੂਜੀ ਪਾਤਸ਼ਾਹੀ ਜੀ ਦੇ ਸ਼ਬਦਾਂ ਦੀਆਂ ਤੀਜੀ ਪਾਤਸ਼ਾਹੀ ਜੀ ਦੇ ਵੇਲੇ ਲਿਖੀਆਂ ਗਈਆਂ ਸਨ ਉਹ ਹੂ-ਹੂ ਅੱਜ ਤੀਕ ਦੁਆਬੇ ਵਿਚ ਹਨ। ਸਗੋਂ ਉਹਨਾਂ ਦਾ ਇਕ ਉਤਾਰਾ ਗੋਇੰਦਵਾਲ ਵੀ ਮੌਜੂਦ ਹੈ। ਪੰਜਵੀਂ ਪਾਤਸ਼ਾਹੀ ਜੀ ਦੀ ਲਿਖਵਾਈ ਹੋਈ ਸੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਅਜ ਤੀਕ ਕਰਤਾਰ ਪੁਰ ਬਿਰਾਜਮਾਨ ਹੈ। ਭਾਈ ਬੰਨੋਂ ਜੀ ਦੀ ਬੀੜ ਅਜ ਤੀਕ ਮਾਂਗਟ ਜ਼ਿਲ੍ਹਾ ਗੁਜਰਾਤ ਵਿਚ

ਵਿਖਾਈ ਜਾਂਦੀ ਹੈ । ਸਿੱਖਾਂ ਵਿਚ ਗੁਰੂ ਜੀ ਦੀ ਨਿਸ਼ਾਨੀ ਦੀ ਇਤਨੀ ਕਦਰ ਸੀ ਕਿ ਉਹ ਗੁਰੂ ਜੀ ਨਾਲ ਸੰਬੰਧ ਰੱਖਣ ਵਾਲੀ ਛੋਟੀ ਤੋਂ ਛੋਟੀ ਚੀਜ਼ ਨੂੰ ਵੀ ਦੁਨੀਆਂ ਦੀ ਬਾਦਸ਼ਾਹੀ ਤੁਲ ਸਮਝਦੇ ਸਨ । ਪਰ ਹੈਰਾਨੀ ਹੈ ਕਿ ਜਦ ਗੁਰੂ ਜੀ ਦੇ ਬਸਤਰ, ਗੁਰੂ ਜੀ ਦੇ ਪਾਹਿਨ ਤੇ ਗੁਰੂ ਜੀ ਦੇ ਆਸਾ (ਸਲੋਤ੍ਰ) ਤਾਂ ਜਿਉਂ ਕੇ ਤਿਉਂ ਮੌਜੂਦ ਹੋਣ ਤੇ ਬੜੇ ਪਿਆਰ ਅਤੇ ਸਤਿਕਾਰ ਨਾਲ ਰੱਖੇ ਹੋਏ ਹੋਣ ਪਰ ਖ਼ੁਦ ਆਦਿ ਸਤਿਗੁਰੂ ਜੀ ਦੇ ਕੌਤਕਾਂ ਦੀਆਂ 'ਬਾਬਾਣੀਆਂ ਕਹਾਣੀਆਂ' ਜੋ ਸਤਿਗੁਰੂ ਅੰਗਦ ਦੇਵ ਜੀ ਨੇ ਲਿਖਵਾਈਆਂ ਹੋਣ ਉਹਨਾਂ ਦਾ ਦਾ ਕੋਈ ਖੁਰਾ ਖੋਜ ਹੀ ਨਾ ਮਿਲੇ । ਜਨਮ ਸਾਖੀ ਦੀ ਪਹਿਲੀ ਮੋਹਰ ਅਥਵਾ ਪਵਿਤ੍ਰ ਸਤਾਖਯਰਾਂ ਵਾਲੀ ਸੈਂਚੀ ਦਾ ਨਾ ਮਿਲਣਾ ਇਹ ਸਿੱਧ ਕਰਦਾ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਕੋਈ ਜਨਮ ਸਾਖੀ ਨਹੀਂ ਲਿਖਵਾਈ ਸੀ ।

[ਹੋਰ ਲਉ]

ਗੁਰੂ ਜੀ ਦੇ ਸਿੱਖਾਂ ਨੂੰ ਸਦਾ ਹੀ ਗੁਰੂ ਜੀ ਦੀ ਲਿਖ ਬਹੁਤ ਕਦਰ ਰਹੀ ਹੈ ਅਤੇ ਉਹਨਾਂ ਇਹ ਕੋਸ਼ਿਸ਼ ਕਦੀ ਵੀ ਨਹੀਂ ਕੀਤੀ ਕਿ ਗੁਰੂ ਜੀ ਦੀ ਲਿਖਤ ਵਿਚ ਕੁਝ ਆਪਣਾ ਵਾਧਾ ਘਾਟਾ ਪਾ ਦਈਏ । ਨਾਲ ਹੀ ਇਹ ਗੱਲ ਰਹੀ ਹੈ ਕਿ ਉਹਨਾਂ ਨੇ ਗੁਰੂ ਜੀ ਦੇ ਲੇਖ ਨੂੰ ਆਪਣੇ ਲੇਖ ਤੋਂ ਲੱਖਾਂ ਦਰਜੇ ਉੱਤਮ ਸਮਝਿਆ ਹੈ। ਅੱਜ ਤੀਕ ਕਿਸੇ ਨੇ ਇਹ ਕੋਸ਼ਿਸ਼ ਨਹੀਂ ਕੀਤੀ ਕਿ ਗੁਰੂ ਜੀ ਦੀ ਲਿਖਤ ਨੂੰ ਹਟਾ ਕੇ ਉਸ ਦੀ ਥਾਉਂ ਆਪਣੀ ਲਿਖਤ ਨੂੰ ਦੇਵਾਂ । ਪਰ ਜਦ ਅਸੀਂ ਵੇਖਦੇ ਹਾਂ ਕਿ ਛੇਵੀਂ ਪਾਤਸ਼ਾਹੀ ਜੀ ਦੇ ਵਲ ਹੀ ਜਨਮ ਸਾਖੀਆਂ ਬਣਨ ਲੱਗ ਪਈਆਂ ਸਨ, ਤਦ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਅੰਗਦ ਜੀ ਨੇ ਕੋਈ ਜਨਮ ਸਾਖੀ ਨਹੀਂ ਲਿਖਵਾਈ ਹੋਵੇਗੀ, ਕਿਉਂਕਿ ਜੇ ਲਿਖਵਾਈ ਹੁੰਦੀ ਤਦ ਹੋਰ ਜਨਮ ਸਾਖੀ ਲਿਖਣ ਦਾ ਸਿੱਖਾਂ ਨੂੰ ਹੌਂਸਲਾ ਹੀ ਨਾ ਪੈਂਦਾ, ਉਹ ਗੁਰੂ ਅੰਗਦ ਜੀ ਵਾਲੀ ਜਨਮ ਸਾਖੀ ਦੇ ਹੀ ਉਤਾਰੇ ਆਪਣੇ ਪਾਸ ਰਖਦੇ ਅਤੇ ਹੋਰ ਕਿਸੇ ਵੀ ਜਨਮ ਸਾਖੀ ਨੂੰ ਪਰਮਾਣੀਕ ਨਾ ਸਮਝਦੇ । ਪਰ ਜਦ ਅਸੀਂ ਸਾਫ਼ ਵੇਖਦੇ ਹਾਂ ਕਿ ਭਾਈ ਗੁਰਦਾਸ ਜੀ ਸੰਖੇਪ ਜਨਮ ਸਾਖੀ ਲਿਖ ਰਹੇ ਹਨ, ਇਕ ਸਿੱਖ ਗੁਰੂ ਹਰਿਗੋਬਿੰਦ ਜੀ ਦੇ ਵੇਲੇ ਹੀ ਸਾਖੀ ਤਿਆਰ ਕਰ ਰਿਹਾ ਹੈ ਅਤੇ ਦੇਸ਼ਾਂ ਦੇਸ਼ਾਂਤ੍ਰਾਂ ਵਿਚ ਇਸਦੇ ਉਤਾਰੇ ਜਾ ਰਹੇ ਹਨ, ਭਾਈ ਮਨੀ ਸਿੰਘ ਜੀ ਅੱਡ ਜਨਮ ਸਾਖੀ ਲਿਖਦੇ ਹਨ : ਭਾਈ ਸਰੂਪ ਦਾਸ ਜੀ 'ਮਹਿਮਾ ਪ੍ਰਕਾਸ਼' ਰਚਦੇ ਹਨ, ਤਾਂ ਇਸ ਤੋਂ ਸਾਫ਼ ਪ੍ਰਗਟ ਹੈ ਕਿ ਗੁਰੂ ਅਗਦ ਦੇਵ ਜੀ ਨੇ ਕੋਈ ਜਨਮ ਸਾਖੀ ਨਹੀਂ ਲਿਖਵਾਈ ਸੀ ।

[ਭਾਈ ਬੰਨੋਂ ਜੀ ਵਾਲੀ ਬੀੜ ਤੋਂ ਪ੍ਰਮਾਣ]

ਭਾਈਂ ਬੰਨੋਂ ਜੀ ਨੇ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਲਦ ਬਨਵਾਉਣ ਗਿਆ ਲਾਹੌਰੋਂ ਉਰੇ-ਉਰੇ ਹੀ ਇਕ ਉਤਾਰਾ ਕਰਵਾ ਲਿਆ, ਤਾਂ ਉਹਨਾਂ ਗੁਰਬਾਣੀ ਤੋਂ ਬਿਨਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦੱਖਣ ਦੀ ਇਕ ਸਾਖੀ ਵੀ ਅੰਤ ਉਤੇ ਲਿਖ ਦਿੱਤੀ । ਇਸ ਦਾ

ਵੀ ਕਾਰਨ ਇਹ ਸੀ ਕਿ ਉਸ ਵੇਲੇ ਤੀਕ ਕੋਈ ਜਨਮ ਸਾਖੀ ਨਹੀਂ ਬਣੀ ਸੀ ਅਤੇ ਟਾਂਵੀਆਂ ਟਾਂਵੀਆਂ ਸਾਖੀਆਂ ਸਿੱਖਾਂ ਨੂੰ ਮੂੰਹ ਜ਼ਬਾਨੀ ਹੀ ਯਾਦ ਸਨ। ਭਾਈ ਬੰਨੋਂ ਜੀ ਨੇ ਜਦ ਉਤਾਰਾ ਕਰਵਾਇਆ ਤਾਂ ਯਾਦਦਾਸ਼ਤ ਲਈ ਸ਼ਿਵਨਾਥ ਦੀ ਗੋਸ਼ਟ ਵੀ ਅੰਤ ਉੱਤੇ ਲਿਖ ਦਿੱਤੀ। ਭਾਈ ਗੁਰਦਾਸ ਜੀ ਦੇ ਪਹਿਲੀ ਵਾਰ ਲਿਖਣ ਦਾ ਵੀ ਇਹੋ ਹੀ ਕਾਰਨ ਜਾਪਦਾ ਹੈ, ਅਤੇ 'ਪੁਰਾਣੀ ਜਨਮ ਸਾਖੀ' ਦਾ ਦਿਨਾਂ ਵਿਚ ਹੀ ਸਾਰੇ ਸਿਖੀ ਮੰਡਲ ਵਿਚ ਪਸਰ ਜਾਣਾ ਵੀ ਇਸ ਗੱਲ ਦੀ ਦਲੀਲ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਕੋਈ ਜਨਮ ਸਾਖੀ ਨਹੀਂ ਲਿਖਵਾਈ ਸੀ।

[ਮੋਹਸਨ ਫਾਨੀ ਦੀ ਉਗਾਹੀ]

ਜੇਕਰ ਗੁਰੂ ਅੰਗਦ ਦੇਵ ਜੀ ਨੇ ਕੋਈ ਜਨਮ ਸਾਖੀ ਲਿਖਵਾਈ ਹੁੰਦੀ ਤਦ ਮੋਹਸਨ ਫਾਨੀ ਜ਼ਰੂਰ ਹੀ ਉਸਦਾ ਜ਼ਿਕਰ ਕਰਦਾ। ਗੁਰੂ ਹਰਿ ਗੋਬਿੰਦ ਜੀ ਦੇ ਉਸ ਨੂੰ ਪੱਤਰ ਜਾਂਦੇ ਰਹੇ ਅਤੇ ਉਹ ਛੇਵੀਂ ਅਤੇ ਸੱਤਵੀਂ ਪਾਤਸ਼ਾਹੀ ਜੀ ਪਾਸ ਬਹੁਤ ਚਿਰ ਰਿਹਾ। ਜੇਕਰ ਕੋਈ ਵੀ ਜਨਮ ਸਾਖੀ ਹੁੰਦੀ ਤਾਂ ਕੀ ਇਸ ਨੂੰ ਪਤਾ ਨਾ ਹੁੰਦਾ? ਅਰ ਜੇ ਹੁੰਦਾ ਤਦ ਉਹ ਗੁਰੂ ਨਾਨਕ ਜੀ ਦੀਆਂ ਸਾਖੀਆਂ ਪੁੱਛ-ਪੁੱਛ ਕੇ ਕਿਉਂ ਲਿਖਦਾ? ਗੁਰੂ ਜੀ ਪਾਸੋਂ ਜਨਮ ਸਾਖੀ ਮੰਗਦਾ ਅਤੇ ਕਿਸੇ ਸਿੱਖ ਪਾਸੋਂ ਪੜ੍ਹਵਾ ਕੇ ਮਤਲਬ ਦੀਆਂ ਸਾਖੀਆਂ ਲਿਖ ਜਾਂਦਾ ਜਿਸਦੀ ਮਤ ਦੀ ਕੋਈ ਕਿਤਾਬ ਹੈ ਉਸਦਾ ਉਸਨੇ ਆਪਣੀ ਕਿਤਾਬ ਵਿਚ ਹਵਾਲਾ ਦਿੱਤਾ ਹੈ। ਜੇਕਰ ਸਿੱਖਾਂ ਦੀ ਵੀ ਕੋਈ ਜਨਮ ਸਾਖੀ ਹੁੰਦੀ ਤਦ ਉਹ ਆਪਣੀ ਕਿਤਾਬ ਵਿਚ ਥਾਂ-ਥਾਂ ਇਹ ਨਾ ਲਿਖਦਾ ਕਿ ਇਹ ਗੱਲ ਮੈਂ ਇਤਬਾਰੀ ਸਿੱਖ ਪਾਸੋਂ ਸੁਣੀ ਹੈ ਅਤੇ ਇਸ ਗੱਲ ਨੂੰ ਬਿਨਾਂ ਇਕ ਸਿੱਖ ਤੋਂ ਹੋਰ ਕੋਈ ਨਹੀਂ ਮੰਨਦਾ। ਜੇਕਰ ਗੁਰੂ ਜੀ ਦੀ ਜਨਮ ਸਾਖੀ ਹੁੰਦੀ ਤਦ ਉਹ ਉਸ ਜਨਮ ਸਾਖੀ ਨੂੰ ਲੈਂਦਾ ਅਤੇ ਜਿਤਨਾ ਦਿਲ ਕਰਦਾ ਉਤਨਾ ਹਾਲ ਕਿਤਾਬ ਵਿਚ ਨਕਲ ਕਰ ਲੈਂਦਾ, ਨਾ ਤਾਂ ਉਸਨੂੰ ਸਿੱਖਾਂ ਨਾਲ ਸਿਰ ਖਪਾਈ ਹੀ ਕਰਨੀ ਪੈਂਦੀ ਅਤੇ ਨਾ ਹੀ ਥਾਂ-ਥਾਂ ਇਸ ਤਰ੍ਹਾਂ ਹੀ ਲਿਖਦਾ ਕਿ "ਉਨ੍ਹਾਂ (ਗੁਰੂ) ਦੇ ਸਿੱਖ ਉਨ੍ਹਾਂ (ਗੁਰੂ ਨਾਨਕ ਜੀ) ਦੀਆਂ ਐਨੀਆਂ ਕਰਾਮਾਤਾਂ ਸੁਣਾਉਂਦੇ ਹਨ ਕਿ ਇਸ ਛੋਟੀ ਜਿਹੀ ਕਿਤਾਬ ਵਿਚ ਨਹੀਂ ਲਿਖੀਆਂ ਜਾ ਸਕਦੀਆਂ।" "ਕਹਿੰਦੇ ਹਨ ਕਿ ਬਾਬਾ ਨਾਨਕ ਪਹਿਲੇ ਜੁਗ ਵਿਚ ਰਾਜਾ ਜਨਕ ਸੀ", "(ਗੁਰੂ) ਨਾਨਕ (ਜੀ) ਦੇ ਸਿੱਖਾਂ ਦੇ ਖਿਆਲ ਵਿਚ ਗੁਰੂ ਨਾਨਕ (ਜੀ) ਪਿਛਲੇ ਜੁਗ ਵਿਚ ਰਾਜਾ ਜਨਕ ਸਨ", "ਇਸ ਸਿੱਖ ਤੋਂ ਬਿਨਾਂ ਮੈਂ ਸਿੱਖਾਂ ਵਿਚ ਹੋਰ ਕੋਈ ਨਹੀਂ ਵੇਖਿਆ ਜੋ ਬਾਬਾ ਨਾਨਕ ਨੂੰ ਰੱਬ ਸਮਝਦਾ ਹੋਵੇ" ਆਦਿ। ਭਲਾ ਜੇਕਰ ਕੋਈ ਜਨਮ ਸਾਖੀ ਹੁੰਦੀ ਤਾਂ ਉਸਨੂੰ ਅਜਿਹੇ ਝਗੜੇ ਕਰਨ ਅਤੇ ਦਿਲ ਦਿਮਾਗ ਉਤੇ ਭਾਰ ਪਾਉਣ ਦੀ ਕੀ ਲੋੜ ਸੀ? ਸਾਫ ਸਿੱਧ ਹੈ ਕਿ ਉਸ ਵੇਲੇ ਕੋਈ ਜਨਮ ਸਾਖੀ ਨਹੀਂ ਸੀ, ਅਰਥਾਤ ਗੁਰੂ ਅੰਗਦ ਦੇਵ ਜੀ ਨੇ ਕੋਈ ਜਨਮ ਸਾਖੀ ਨਹੀਂ ਲਿਖਵਾਈ ਸੀ, ਜਿਸਦੀ ਪਹਿਲੀ ਸੈਂਚੀ ਜਾਂ ਕੋਈ ਹੋਰ ਉਤਾਰਾ ਹੀ ਉਹ ਵੇਖ ਸਕਦਾ।

[ਇਕ ਹੋਰ ਸਬੂਤ]

ਹੋਰ ਸੁਣੋ! ਇਹ ਤਾਂ ਸਾਫ਼ ਹੀ ਹੈ ਕਿ ਗੁਰੂ ਨਾਨਕ ਜੀ ਨੇ ਜੋ ਸ਼ਬਦ ਉਚਾਰਨ ਕੀਤੇ

ਹਨ ਉਹ ਉਸ ਵੇਲੇ ਦੀ ਵਰਤਮਾਨ ਬੋਲੀ ਵਿਚ ਸਨ, ਅਤੇ ਇਹ ਮੂਲੋਂ ਹੀ ਅਸੰਭਵ ਜਾਪਦਾ ਹੈ ਕਿ ਜੋ ਸ਼ਬਦ ਗੁਰੂ ਜੀ ਨੇ ਕਿਸੇ ਪ੍ਰਤੀ ਉਚਾਰਣ ਕੀਤੇ ਹੋਣ ਉਹ ਇਤਨੇ ਕਠਨ ਹੋਣ ਕਿ ਸੁਣਨ ਵਾਲਾ ਉਨ੍ਹਾਂ ਨੂੰ ਸਮਝ ਹੀ ਨਾ ਸਕਦਾ ਹੋਵੇ। ਅੱਜ ਕੱਲ੍ਹ ਜੋ ਕੋਈ ਸ਼ਬਦਾਂ ਦੇ ਅਰਥ ਸਪਸ਼ਟ ਸਮਝ ਵਿਚ ਨਹੀਂ ਆਉਂਦੇ, ਇਸਦਾ ਇਹ ਕਾਰਨ ਹੈ ਕਿ ਅੱਜ ਕੱਲ੍ਹ ਦੀ ਅਤੇ ਗੁਰੂ ਜੀ ਦੇ ਵੇਲੇ ਦੀ ਪੰਜਾਬੀ ਵਿਚ ਬਹੁਤ ਫ਼ਰਕ ਹੈ। ਪੁਰਾਣੀਆਂ ਜਨਮ ਸਾਖੀਆਂ ਵਿਚ ਜਿਥੇ ਕੋਈ ਸ਼ਬਦ ਆਉਂਦਾ ਹੈ, ਬਗ਼ੈਰ ਅਰਥਾਂ ਦੇ ਹੀ ਲਿਖਿਆ ਹੁੰਦਾ ਹੈ, ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਉਨ੍ਹਾਂ ਜਨਮ ਸਾਖੀਆਂ ਦੇ ਲਿਖੇ ਜਾਣ ਦੇ ਵੇਲੇ ਤੀਕ ਉਹ ਸ਼ਬਦ ਹਰ ਇਕ ਦੀ ਸਮਝ ਵਿਚ ਆ ਸਕਦੇ ਸਨ। ਇਹ ਵੀ ਸਾਨੂੰ ਮਲੂਮ ਹੈ ਕਿ ਅਰਥਾਂ ਦੀ ਸੰਪਰਦਾ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਤੋਂ ਤੁਰੀ ਹੈ, ਜਿਸ ਤੋਂ ਸਿੱਧ ਹੁੰਦਾ ਹੈ ਕਿ ਉਸ ਵੇਲੇ ਹੀ ਅਰਥਾਂ ਦੇ ਲਿਖਣ ਦੀ ਲੋੜ ਪ੍ਰਤੀਤ ਹੋਣ ਲੱਗੀ ਸੀ। ਪਰ ਜਿਸ ਵੇਲੇ ਅਸੀਂ ਭਾਈ ਬਾਲੇ ਵਾਲੀ ਜਨਮ ਸਾਖੀ ਨੂੰ ਪੜ੍ਹਦੇ ਹਾਂ ਤਾਂ ਥਾਂ-ਥਾਂ ਸ਼ਬਦਾਂ ਦੇ ਅਰਥ ਕਾਤੇ ਹੋਏ ਪਾਉਂਦੇ ਹਾਂ ਉਤੇ ਸ਼ਬਦ ਦਿੱਤਾ ਹੁੰਦਾ ਹੈ ਅਤੇ ਹੇਠਾਂ ਉਸ ਦਾ ਭਾਵ ਅਰਥ। ਇਸ ਗੱਲ ਤੋਂ ਸਾਫ਼ ਸਿੱਧ ਹੁੰਦਾ ਹੈ ਕਿ ਇਹ ਜਨਮ ਸਾਖੀ ਗੁਰੂ ਅੰਗਦ ਦੇਵ ਜੀ ਦੇ ਵੇਲੇ ਨਹੀਂ ਲਿਖੀ ਗਈ ਬਲਕਿ ਉਸ ਵੇਲੇ ਕਿ ਜਦੋਂ ਸ਼ਬਦਾਂ ਦਾ ਟੀਕਾਕਰਨ ਦੀ ਲੋੜ ਪ੍ਰਤੀਤ ਹੋਈ ਸੀ। ਕਿਉਂਕਿ ਜੇਕਰ ਗੁਰੂ ਅੰਗਦ ਦੇਵ ਜੀ ਦੇ ਵੇਲੇ ਇਹ ਜਨਮ ਸਾਖੀ ਲਿਖੀ ਜਾਂਦੀ ਤਾਂ ਕਿਤੇ ਵੀ ਸ਼ਬਦਾਂ ਦੇ ਅਰਥ ਨਾ ਦਿੱਤੇ ਹੁੰਦੇ।

—o—

## 13—ਇਹ ਜਨਮ ਸਾਖੀ ਕਦ ਲਿਖੀ ਲਿਖੀ ਗਈ ?

ਹੁਣ ਆਪ ਤੋਂ ਆਪ ਹੀ ਸਵਾਲ ਉਠਦਾ ਹੈ ਕਿ ਜੇਕਰ ਇਹ ਜਨਮ ਸਾਖੀ ਗੁਰੂ ਅੰਗਦ ਦੇਵ ਜੀ ਨੇ ਨਹੀਂ ਲਿਖਵਾਈ ਤਾਂ ਕਦ ਅਤੇ ਕਿਸ ਨੇ ਲਿਖਵਾਈ ? ਪਹਿਲਾਂ ਇਸ ਦੇ ਕਿ ਮੈਂ ਆਪ ਨੂੰ ਇਹ ਦੱਸਾਂ ਕਿ ਇਹ ਜਨਮ ਸਾਖੀ ਫਲਾਣੇ ਨੇ ਲਿਖੀ ਹੈ, ਮੈਂ ਇਹ ਦੱਸਣਾ ਜ਼ਰੂਰੀ ਸਮਝਦਾ ਹਾਂ ਕਿ ਇਹ ਜਨਮ ਸਾਖੀ ਕਦ ਲਿਖੀ ਗਈ। ਇਹ ਤਾਂ ਉੱਤੇ ਦਸਿਆ ਹੀ ਗਿਆ ਹੈ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਗੁਰੂ ਅੰਗਦ ਦੇਵ ਜੀ ਵੇਲੇ ਨਹੀਂ ਲਿਖੀ ਗਈ, ਇਸ ਲਈ ਇਸ ਦੇ ਲਿਖੇ ਜਾਣ ਦਾ ਸਮਾਂ ਲੱਭਣ ਲਈ ਸਾਨੂੰ ਗੁਰੂ ਅੰਗਦ ਜੀ ਦੇ ਮਗਰੋਂ ਦੇ ਸਮੇਂ ਵਿਚ ਹੀ ਟੋਲ ਕਰਨੀ ਚਾਹੀਦੀ ਹੈ।

(ਏਹ ਜਨਮ ਸਾਖੀ ਨਵੀਂ ਹੀ ਹੈ)

ਇਹ ਇਕ ਯਾਦ ਰਖਣ ਵਾਲੀ ਗੱਲ ਹੈ ਕਿ ਖਾਸ ਖਾਸ ਸ਼ਹਿਰਾਂ ਜਾਂ ਪਿੰਡਾਂ ਦੇ ਨਾਮ ਖਾਸ ਖਾਸ ਸਮੇਂ ਬਦਲ ਜਾਇਆ ਕਰਦੇ ਹਨ। ਸ਼ਬਦ ਵਿਦਿਆ ਵੀ ਸਾਨੂੰ ਦਸਦੀ ਹੈ ਕਿ ਕਈ ਚੀਜ਼ਾਂ ਐਸੀਆਂ ਹਨ, ਜੋ ਸੌ ਵਰ੍ਹਾ ਪਹਿਲਾਂ ਕਿਨ੍ਹਾਂ ਹੋਰਨਾਂ ਨਾਵਾਂ ਤੇ ਸਦੀਆਂ ਜਾਂਦੀਆਂ ਸਨ, ਪਰ ਅਜ ਕਲ੍ਹ ਉਹਨਾਂ ਦੇ ਹੋਰ ਹੀ ਨਾਮ ਹਨ। ਉਦਾਹਰਣ ਲਈ 'ਏਮਨਾਵਾਦ' ਅਤੇ "ਤਰਖਾਣ" ਪਦ ਹੀ ਲੈ ਲਵੋ। 'ਏਮਨਾਵਾਦ' ਦਾ ਨਾਮ ਅਸਲ ਵਿਚ ਨਵਾਂ ਹੈ, ਪੁਰਾਣਾ ਨਾਮ 'ਸੈਦਪੁਰ' ਸੀ। ਭਾਵੇਂ ਗੁਰੂ ਜੀ ਦੇ ਵੇਲੇ ਹੀ ਇਸ ਦਾ ਨਾਮ ਏਮਨਾਵਾਦ ਰਖਿਆ ਗਿਆ ਸੀ, ਪਰ ਪ੍ਰਚਲਤ ਓਦੋਂ ਹੀ ਹੋਇਆ ਜਦ ਇਹ ਨਾਮ ਦਫਤਰਾਂ ਵਿਚ ਚੜ੍ਹ ਗਿਆ। ਇਹ ਗੱਲ ਅਕਬਰ ਦੇ ਵੇਲੇ ਤੋਂ ਪਹਿਲਾਂ ਹੋਈ ਨਹੀਂ ਜਾਪਦੀ, ਇਸ ਲਈ ਕਹਿਆ ਜਾ ਸਕਦਾ ਹੈ ਕਿ 'ਆਈਨੇ ਅਕਬਰੀ' ਦੇ ਤਿਆਰ ਹੋਣ ਤੋਂ ਪਹਿਲਾਂ ਏਮਨਾਵਾਦ ਦਾ ਨਾਮ ਸੈਦਪੁਰ ਹੀ ਮਸ਼ਹੂਰ ਸੀ। ਅਕਬਰ ਦੇ ਵੇਲੇ ਹੋਇਆ ਮੁਹੰਮਦ ਕਾਸਿਮ ਫਰਿਸ਼ਤਾ ਵੀ ਸੈਦਪੁਰ ਹੀ ਲਿਖਦਾ ਹੈ ਅਤੇ ਸੰਮਤ ੧੬੯੧ ਬਿਕਰਮੀ ਵਿਚ ਲਿਖੀ ਗਈ 'ਪੁਰਾਣੀ ਜਨਮ ਸਾਖੀ' ਵਿਚ ਵੀ ਸੈਦਪੁਰ ਹੀ ਹੈ। ਪਰ ਹੈਰਾਨੀ ਹੈ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਜਿਥੇ ਕਿਤੇ ਇਸ ਸ਼ਹਿਰ ਦਾ ਜ਼ਿਕਰ ਆਉਂਦਾ ਹੈ, 'ਏਮਨਾਵਾਦ' ਹੀ ਲਿਖਿਆ ਹੁੰਦਾ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਇਹ ਜਨਮ ਸਾਖੀ ਬਹੁਤ ਪੁਰਾਣੀ ਨਹੀਂ ਹੈ।

ਏਹੋ ਹਾਲ 'ਤਰਖਾਣ' ਪਦਿ ਦਾ ਹੈ। ਇਹ ਪਦਿ ਅਸਲ ਵਿਚ ਪੰਜਾਬੀ ਬੋਲੀ ਦਾ ਨਹੀਂ ਹੈ। ਇਹ ਅਸਲ ਵਿਚ ਬਲੋਚੀ ਜ਼ਬਾਨ ਦਾ ਪਦਿ ਹੈ ਜਿਸ ਵਿਚ 'ਤਰਖਾਣ' ਨੂੰ 'ਦਰਖਾਣ' ਆਖਦੇ ਹਨ। ਪੰਜਾਬੀ ਵਿਚ ਇਸ ਦੇ ਮੁਕਾਬਲੇ ਦਾ ਪਦਿ 'ਬਾਢੀ' ਸੀ। ਪਰ ਜਿਸ ਵੇਲੇ ਬਲੋਚ ਕੌਮ ਬਲੋਚਿਸਤਾਨ ਤੋਂ ਵੱਧ ਕੇ ਪੰਜਾਬ ਵਿਚ ਆ ਵੜੀ ਅਤੇ ਮੁਸਲਮਾਨ ਹੋਣ ਕਰਕੇ ਸਰਕਾਰੀ ਔਹਦੇ ਵੀ ਚੰਗੇ ਚੰਗੇ ਮਿਲ ਗਏ ਤਾਂ ਉਨ੍ਹਾਂ ਦੀ ਰੋਜ਼ ਬੋਲਚਾਲ ਦਾ ਪਦਿ ਪੰਜਾਬੀ ਵਿਚ ਰਲਣ ਲਗ ਪਿਆ। ਹੌਲੀ ਹੌਲੀ 'ਬਾਢੀ' ਪਦਿ ਜਾਂਦਾ ਰਿਹਾ ਅਤੇ 'ਤਰਖਾਣ' ਪਦਿ ਨੇ ਉਸ ਦੀ ਜਗ੍ਹਾ ਸਾਂਭ ਲਈ। 'ਪੁਰਾਣੀ' ਜਨਮ ਸਾਖੀ ਵਿਚ ਜਿਥੇ ਕਿਤੇ ਭਾਈ ਝੰਡ ਜਾਂ ਭਾਈ ਲਾਲੋ ਦਾ ਜ਼ਿਕਰ ਆਇਆ ਹੈ ਉਥੇ ਇਹਨਾਂ ਨਾਲ 'ਬਾਢੀ' ਪਦਿ ਵੀ ਵਰਤਿਆ ਗਿਆ ਹੈ। ਪਰ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਜਿਸ ਜਿਸ ਥਾਂ ਇਨ੍ਹਾਂ ਦੇ ਨਾਂ ਆਏ ਹਨ ਇਨ੍ਹਾਂ ਨਾਲ ਤਰਖਾਣ ਪਦਿ ਵਰਤਿਆ ਹੋਇਆ ਹੈ ਇਸ ਤੋਂ ਵੀ ਸਿੱਧ ਹੁੰਦਾ ਹੈ ਕਿ ਇਹ ਜਨਮ ਸਾਖੀ ਬਹੁਤ ਪੁਰਾਣੀ ਨਹੀਂ ਹੈ।

[ਤੀਜੀ ਪਾਤਿਸ਼ਾਹੀ ਜੀ ਤੋਂ ਮਗਰੋਂ ਦੀ ਹੈ]

ਗੁਰੂ ਨਾਨਕ ਜੀ ਦੀ ਕਸ਼ਮੀਰ ਦੀ ਸਾਖੀ ਵਿਚ ਆਉਂਦਾ ਹੈ ਕਿ ਓਨੀਂ ਦਿਨੀ ਉਥੇ ਇਕ ਬ੍ਰਹਮ ਦਾਸ ਨਾਮੀ ਪੰਡਤ ਰਹਿੰਦਾ ਸੀ ਜੋ ਦੋ ਊਠ ਪੂਜਾ ਦੇ ਅਤੇ ਗਲ ਵਿਚ ਠਾਕਰ ਰਖਦਾ। ਗੁਰੂ ਜੀ ਨੂੰ ਦੇਖਕੇ ਕਹਿਣ ਲਗਾ "ਤੂੰ ਏਹਾ ਸਾਧ ਹੈ ? ਗਲ ਵਿਚ ਚਮੜੇ ਕਿਉਂ ਪਾਏ ਹੈਨ ਅਤੇ ਰੱਸੇ ਕਿਉਂ ਲਪੇਟੇ ਹੈਨ ਅਤੇ ਤੁਸੀਂ ਕਿਰਿਆ ਕਰਮ ਕਿਉਂ ਛੋਡਿਆ ਹੈ ਅਤੇ ਮਾਸ ਮੱਛੀ ਕਿਉਂ ਲਗੇ ਹੈਂ ?" ਤਾਂ ਗੁਰੂ ਨਾਨਕ ਜੀ ਸਲੋਕ ਕਹਿਆ ਮਲਾਰ ਰਾਗ ਵਿਚ :

ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ
ਸੀਗਾਰੁ । ਸਭ ਦਿਸੈ ਹਰੀਆਵਲੀ ਸਰ ਭਰੇ
ਸੁਭਰ ਤਾਲ । ਅੰਦਰੁ ਵਿਗਸੈ ਸਚੁ ਮਨਿ ਗੁਰ
ਮਜੀਠੈ ਲਾਲ । ਕਮਲੁ ਵਿਗਸੈ ਸਚੁ ਮਨਿ ਗੁਰ
ਕੈ ਸਬਦਿ ਨਿਹਾਲੁ । ਮਨਮੁਖ ਦੂਜੀ ਤਰਫ ਹੈ
ਵੇਖਹੁ ਨਦਰਿ ਨਿਹਾਲੁ । ਫਾਹੀ ਫਾਥੇ ਮਿਰਗ
ਜਿਉ ਸਿਰਿ ਦਿਸੈ ਜਮਕਾਲੁ । ਖੁਧਿਆ ਤ੍ਰਿਸਨਾ
ਨਿੰਦਾ ਬੁਰੀ ਕਾਮ ਕ੍ਰੋਧ ਵਿਕਰਾਲੁ । ਏਨੀ ਅਖੀ
ਨਦਰਿ ਨ ਆਵਈ ਜਿਚਰ ਸਬਦਿ ਨ ਕਰੇ
ਬੀਚਾਰੁ । ਤੁਧੁ ਭਾਵੈ ਸੰਤੋਖੀਆ ਚੂਕੇ ਆਲ
ਜੰਜਾਲੁ । ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ
ਬੋਹਿਥੁ। ਨਾਨਕ ਲਗੀ ਤਤੁ ਲੈ ਤੂੰ ਸਚਾ ਮਨਿ
ਸਚੁ ॥ ੧ ॥"

ਜਨਮ ਸਾਖੀ ਵਾਲੇ ਨੇ ਇਹ ਸ਼ਬਦ ਗੁਰੂ ਨਾਨਕ ਜੀ ਦਾ ਲਿਖਿਆ ਹੈ, ਪਰ ਅਸਲ ਵਿਚ ਇਹ ਤੀਜੀ ਪਾਤਿਸ਼ਾਹੀ ਜੀ ਦਾ ਹੈ। ਇਸ ਤੋਂ ਸਿਧ ਹੁੰਦਾ ਹੈ ਕਿ ਇਹ ਜਨਮ ਸਾਖੀ ਤੀਜੀ ਪਾਤਿਸ਼ਾਹੀ ਜੀ ਤੋਂ ਮਗਰੋਂ ਲਿਖੀ ਗਈ ਹੈ।

[ਚੌਥੀ ਪਾਤਿਸ਼ਾਹੀ ਜੀ ਤੋਂ ਮਗਰੋਂ ਦੀ ਹੈ]

ਇਸ ਗੱਲ ਨੂੰ ਸਾਰੇ ਮੰਨਦੇ ਹਨ ਕਿ 'ਵਾਹਿਗੁਰੂ' ਸ਼ਬਦ ਚੌਥੀ ਪਾਤਿਸ਼ਾਹੀ ਜੀ ਤੋਂ ਲਿਖਤ ਰੂਪ ਵਿਚ ਆਇਆ ਹੈ, ਪਹਿਲੀਆਂ ਪਾਤਸ਼ਾਹੀਆਂ ਦੇ ਵੇਲੇ ਇਹ ਸ਼ਬਦ ਲਿਖਤ ਦਵਾਰਾ ਕਿਤੇ ਪਰਗਟ ਨਹੀਂ ਸੀ ਹੋਇਆ। ਪਰ ਭਾ: ਬਾਲੇ ਵਾਲੀ ਜਨਮ ਸਾਖੀ ਵਿਚ ਜਿਥੇ ਕੋਈ ਸਾਖੀ ਤੁਰਨ ਲਗਦੀ ਹੈ ਉਥੇ ਹੀ ਲਿਖਿਆ ਹੁੰਦਾ ਹੈ : 'ਬੋਲੋ ਭਾਈ ਜੀ ਵਾਹਿਗੁਰੂ ਸਾਖੀ ਹੋਰ ਚਲੀ।' ਏਸੇ ਤਰ੍ਹਾਂ ਤੀਜੀ ਸਾਖੀ ਵਿਚ ਇਹ ਲਿਖਿਆ ਹੈ। 'ਅਰ ਸ੍ਰੀ ਪਰਮੇਸ਼ਰ ਨੂੰ ਸੋਈ ਪਾਵੈ ਜਿਸ ਨੂੰ ਵਾਹਿਗੁਰੂ ਦੀ ਕ੍ਰਿਪਾ ਹੋਵੇ।' ਇਸ ਵਾਹਿਗੁਰੂ ਸ਼ਬਦ ਨੂੰ ਸ੍ਰੀ ਗੁਰੂ ਰਾਮ ਦਾਸ ਜੀ ਦੇ ਸਮੇਂ ਤੋਂ ਪਹਿਲਾਂ ਇਸ ਤਰ੍ਹਾਂ ਉੱਕਾ ਹੀ ਵਰਤਿਆ ਨਹੀਂ ਸੀ ਜਾਂਦਾ, ਇਸ ਲਈ ਜਨਮ ਸਾਖੀ ਵਿਚ ਇਸ ਦਾ ਥਾਂ ਥਾਂ ਇਸ ਤਰ੍ਹਾਂ ਵਰਤੇ ਜਾਣ ਤੋਂ ਇਹ ਕਹਿਆ ਜਾ ਸਕਦਾ ਹੈ ਕਿ ਇਹ ਜਨਮ ਸਾਖੀ ਚੌਥੀ ਪਾਤਿਸ਼ਾਹੀ ਜੀ ਤੋਂ ਮਗਰੋਂ ਲਿਖੀ ਗਈ ਹੈ।

ਗੁਰੂ ਨਾਨਕ ਸਾਹਿਬ ਜੀ ਜਦ ਮਦੀਨੇ ਜਾਂਦੇ ਹਨ ਤਾਂ ਭਾਈ ਬਾਲੇ ਵਾਲੀ ਜਨਮ ਸਾਖੀ ਅਨੁਸਾਰ ਕਾਜ਼ੀਆਂ ਨਾਲ ਚਰਚਾ ਕਰਦੇ ਕਰਦੇ ਗੁਰੂ ਜੀ ਮਾਰੂ ਰਾਗ ਦਾ ਇਹ ਸ਼ਬਦ ਉਚਾਰਦੇ ਹਨ :

ਅਲਹ ਅਗਮ ਖੁਦਾਈ ਬੰਦੇ।
ਛੋਡਿ ਖਿਆਲ ਦੁਨੀਆ ਕੇ ਧੰਧੇ॥
ਹੋਇ ਪੈ ਖਾਕ ਫਕੀਰ ਮੁਸਾਫਰੁ।
ਇਹ ਦਰਵੇਸੁ ਕਬੂਲ ਦਰਾ ॥੧॥
ਸਚੁ ਨਿਵਾਜ ਯਕੀਨ ਮੁਸਲਾ।
ਮਨਸਾ [ਮਾਰ ਨਿਵਾਰਿਹੁ ਆਸਾ ॥
ਏਹ ਮਸੀਤਿ ਮਨੁ ਮਉਲਾਣਾ।
ਕਲਮ ਖੁਦਾਈ ਪਾਕੁ ਖਰਾ ॥੨॥
ਸਰਾਂ ਸਰੀਅਤਿ ਲੇ ਕੰਮਾਵਹੁ।
ਤਰੀਕਅਤਿ ਤਰਕ ਖੋਜਿ ਟੋਲਾਵਹੁ॥
ਮਾਰਫਤਿ ਮਨੁ ਮਾਰਹੁ ਅਬਦਾਲਾ।
ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥੩॥
ਕੁਰਾਣੁ ਕਤੇਬ ਦਿਲ ਮਾਹਿ ਕਮਾਹੀ।
ਦਸ ਅਉਰਾਤ ਰਖਹੁ ਬਦਰਾਹੀ॥

ਪੰਚ ਮਰਦ ਸਿਦਕਿ ਲੇ ਬਾਧਹੁ ।
ਖੈਰਿ ਸਬੂਰੀ ਕਬੂਲ ਪਰਾ ॥ ੪ ॥
ਮਕਾ ਮਿਹਰ ਰੋਜ਼ਾ ਪੈਖਾਕਾ ।
ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥
ਦੂਰ ਨੂਰ ਮੁਸਕੁ ਖੁਦਾਇਆ ।
ਬੰਦਗੀ ਅਲਹ ਅਲਾਹੁ ਜਰਾ ॥ ੫ ॥
ਸਚੁ ਕਮਾਵੈ ਸੋਈ ਕਾਜੀ ।
ਜੋ ਦਿਲ ਸੋਧੈ ਸੋਈ ਹਾਜੀ ॥
ਸੋ ਮੂਲਾ ਮਲਊਨ ਨਿਵਾਰੈ ।
ਸੋ ਦਰਵੇਸੁ ਜਿਸੁ ਸਿਫਤਿ ਧਰਾ ॥ ੬ ॥
ਸਭੇ ਵਖਤ ਸਭੇ ਕਰਿ ਵੇਲਾ ।
ਖਾਲਕੁ ਯਾਦਿ ਦਿਲੈ ਮਹਿ ਮਉਲਾ ॥
ਤਸਬੀ ਯਾਦਿ ਕਰਹੁ ਦਸ ਮਰਦਨੁ ।
ਸੁਨਤਿ ਸੀਲੁ ਬੰਧਾਨਿ ਬਰਾ ॥ ੭ ॥
ਦਿਲ ਮਹਿ ਜਾਨਹੁ ਸਭ ਫਿਲਹਾਲਾ ।
ਖਿਲਖਾਨਾ ਬਿਰਾਦਰ ਹਮੂੰ ਜੰਜਾਲਾ ॥
ਮੀਰ ਮਲਕ ਉਮਰੇ ਫਾਨਾਇਆ ।
ਏਕ ਮੁਕਾਮ ਖੁਦਾਇ ਦਰਾ ॥ ੮ ॥
ਅਵਲਿ ਸਿਫਤਿ ਦੂਜੀ ਸਾਬੂਰੀ ।
ਤੀਜੈ ਹਲੇਮੀ ਚਉਥੈ ਖੈਰੀ ॥
ਪੰਜਵੈਂ ਪੰਜੇ ਇਕਤੁ ਮੁਕਾਮੈ ।
ਏਹਿ ਪੰਜਿ ਵਖਤ ਤੇਰੇ ਅਪਰ ਪਰਾ ॥ ੯ ॥
ਸਗਲੀ ਜਾਨਿ ਕਰਹੁ ਮਉਦੀਫਾ ।
ਬਦਅਮਲ ਛੋਡਿ ਕਰਹੁ ਹਥਿ ਕੂਜਾ ।
ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ।
ਬੁਰਗੂ ਬਰਖੁਰਦਾਰ ਖਰਾ ॥ ੧੦ ॥
ਹਕੁ ਹਲਾਲੁ ਬਖੋਰਹੁ ਖਾਣਾ ।
ਦਿਲ ਦਰੀਆਉ ਧੋਵਹੁ ਮੈਲਾਣਾ ॥
ਪੀਰੁ ਪਛਾਣੈ ਭਿਸਤੀ ਸੋਈ ।
ਅਜਰਾਈਲੁ ਨ ਦੋਜ਼ ਠਰਾ ॥ ੧੧ ॥
ਕਾਇਆ ਕਿਰਦਾਰ ਅਉਰਤ ਯਕੀਨਾ ।
ਰੰਗ ਤਮਾਸ਼ੇ ਮਾਣਿਹ ਕੀਨਾ ॥

ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ।
ਸਾਬਤ ਸੂਰਤਿ ਦਸਤਾਰ ਸਿਰਾ ॥ ੧੨ ॥
ਮੁਸਲਮਾਣੁ ਮੋਮ ਦਿਲਿ ਹੋਵੈ ।
ਅੰਤਰ ਕੀ ਮਲੁ ਦਿਲ ਤੇ ਧੋਵੈ ॥
ਦੁਨੀਆ ਰੰਗ ਨ ਆਵੈ ਨੇੜੈ ।
ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥੧੩॥
ਜਾਕਉ ਮਿਹਰ ਮਿਹਰ ਮਿਹਰਵਾਨਾ ।
ਸੋਈ ਮਰਦੁ ਮਰਦੁ ਮਰਦਾਨਾ ॥
ਸੋਈ ਸੇਖੁ ਮਸਾਇਕੁ ਹਾਜੀ ।
ਸੋ ਬੰਦਾ ਜਿਸੁ ਨਜਰਿ ਨਰਾ ॥ ੧੪ ॥
ਕੁਦਰਤਿ ਕਾਦਰ ਕਰਣ ਕਰੀਮਾ ।
ਸਿਫਤਿ ਮੁਹਬਤਿ ਅਥਾਹ ਰਹੀਮਾ ॥
ਹਕੁ ਹੁਕਮੁ ਸਚੁ ਖੁਦਾਇਆ ।
ਬੁਝਿ ਨਾਨਕ ਬੰਦਿ ਖਲਾਸ ਤਰਾ ॥੧੫॥੩॥੧੨॥

ਸੋ ਸਾਡੇ ਇਤਿਹਾਸਕਾਰ ਨੇ ਏਹ ਸ਼ਬਦੁ ਮਦੀਨੇ ਦੀ ਗੋਸ਼ਟ ਵੇਲੇ ਸਤਿਗੁਰੂ ਨਾਨਕ ਦੇਵ ਜੀ ਦਾ ਉਚਾਰਿਆ ਹੋਇਆ ਲਿਖਿਆ ਹੈ, ਪਰ ਇਸ ਵਿਚ ਉਸਨੇ ਭਾਰੀ ਭੁੱਲ ਕੀਤੀ ਹੈ ਕਿਉਂਕਿ ਇਹ ਸ਼ਬਦ ਪੰਜਵੀਂ ਪਾਤਿਸ਼ਾਹੀ ਜੀ ਦਾ ਹੈ, ਪਹਿਲੀ ਪਾਤਸ਼ਾਹੀ ਦਾ ਨਹੀਂ। ਇਸ ਤੋਂ ਸਿੱਧ ਹੁੰਦਾ ਹੈ ਕਿ ਇਹ ਜਨਮ ਸਾਖੀ ਪੰਜਵੀਂ ਪਾਤਿਸ਼ਾਹੀ ਜੀ ਤੋਂ ਮਗਰੋਂ ਦੀ ਬਣੀ ਹੋਈ ਹੈ।

## (ਹੋਰ ਸਬੂਤ)

ਇਸ ਸਬੂਤ ਤੋਂ ਛੁੱਟ ਸਾਡੇ ਪਾਸ ਹੋਰ ਸਬੂਤ ਵੀ ਹਨ ਜੋ ਸਾਫ ਦਸਦੇ ਹਨ ਕਿ ਇਹ ਜਨਮ ਸਾਖੀ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਮਗਰੋਂ ਬਣੀ ਹੈ। ਇਸ ਗੱਲ ਨੂੰ ਸਾਰੇ ਹੀ ਜਾਣਦੇ ਹਨ ਕਿ ਵਾਰਾਂ ਨੂੰ ਤਰਤੀਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਦਿਤੀ ਸੀ। ਪਹਿਲੋਂ ਵਾਰਾਂ ਦੀਆਂ ਪੌੜੀਆਂ ਅੱਡ ਤੇ ਸ਼ਲੋਕ ਹਰ ਪਾਤਿਸ਼ਾਹੀ ਜੀ ਦੇ ਅੱਡ ਸਨ, ਗੁਰੂ ਜੀ ਨੇ ਬੀੜ ਤਿਆਰ ਕਰਨ ਵੇਲੇ ਹਰ ਇਕ ਵਾਰ ਵਿਚ ਦੂਜੀਆਂ ਪਾਤਿਸ਼ਾਹੀਆਂ ਦੇ ਸ਼ਲੋਕ ਵੀ ਰਲਾ ਦਿਤੇ, ਤਾਕਿ ਵਾਰ ਪੜ੍ਹਨ ਵੇਲੇ ਸਿੱਖਾਂ ਨੂੰ ਸ਼ਲੋਕ ਟੋਲਣ ਦੀ ਤਕਲੀਫ ਨਾ ਹੋਵੇ, ਅਤੇ ਹਰ ਇਕ ਉਹੀ ਸ਼ਲੋਕ ਪੜ੍ਹੇ। ਇਹ ਨਾ ਹੋਵੇ ਕਿ ਇਕ ਕੋਈ ਸ਼ਲੋਕ ਲਾਵੇ ਅਤੇ ਦੂਜਾ ਕੋਈ। ਇਹੋ ਹੀ ਕਾਰਨ ਹੈ ਕਿ ਵਾਰ ਤਾਂ ਮਹੱਲੇ ਪਹਿਲੇ ਦੀ ਹੈ, ਪਰ ਸ਼ਲੋਕ ਹੋਰ-ਹੋਰ ਪਾਤਿਸ਼ਾਹੀਆਂ ਦੇ ਵੀ ਪਾਏ ਜਾਂਦੇ ਹਨ। ਇਸ ਗੱਲ ਤੋਂ ਸਾਨੂੰ ਸਾਡੀ ਖੋਜ ਵਿਚ ਇਹ ਮਦਦ ਮਿਲ ਸਕਦੀ ਹੈ ਕਿ ਜਿਥੇ ਕਿਤੇ ਅਸੀਂ ਪੌੜੀਆਂ ਤੇ ਸ਼ਲੋਕ ਉਸੇ ਤਰਤੀਬ ਨਾਲ ਵੇਖਾਂਗੇ ਜਿਸ ਵਿਚ ਕਿ ਉਹ ਸ੍ਰੀ ਗੁਰੂ ਗ੍ਰੰਥ ਜੀ ਵਿਚ ਹਨ, ਤਾਂ ਅਸੀਂ ਝੱਟ ਕਹਿ ਦਿਆਂਗੇ ਕਿ ਇਹ ਪੋਥੀ ਪੰਜਵੀਂ ਪਾਤਿਸ਼ਾਹੀ ਜੀ ਤੋਂ ਮਗਰੋਂ ਬਣੀ ਹੈ।

ਸੋ ਇਸ ਕਸਵੱਟੀ ਉੱਤੇ ਅਸੀਂ ਭਾ: ਬਾਲੇ ਵਾਲੀ ਜਨਮ ਸਾਖੀ ਨੂੰ ਪਰਖਦੇ ਹਾਂ। ਸ਼ੇਖ ਬ੍ਰਹਮ ਦੀ ਗੋਸ਼ਟ ਵਿਚ ਆਉਂਦਾ ਹੈ :—"ਤਾਂ ਗੁਰੂ ਨਾਨਕ ਜੀ ਆਸਾ ਕੀ ਵਾਰ ਕੀਤੀ, ਵਾਰ ਸਲੋਕਾਂ ਨਾਲ ਮਹਲਾ ੧

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ।
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।

ਮਹਲਾ ੨ ॥ ਜੇ ਸਉ ਚੰਦਾ ਉਗਵਹਿ ਸੂਰਤ ਚੜਹਿ ਹਜਾਰ ॥
ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ ॥੨॥
ਮ: ੧॥ ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ। ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ। ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ। ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ ॥ ੩ ॥ ਪਉੜੀ ॥ ਆਪੀ ਨੈ ਆਪੁ ਸਾਜਿਓ ਆਪੀ ਨੈ ਰਚਿਓ ਨਾਉ। ਦੂਜੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ। ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ। ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਓ। ਕਰਿ ਆਸਣੁ ਡਿਠੋ ਚਾਉ ॥੧॥

ਤਾਂ ਗੁਰੂ ਨਾਨਕ ਜੀ ਨੇਂ ਪੌੜੀਆਂ ਵਾਰ ਦੀਆਂ ਕੀਤੀਆਂ ॥"

(ਹੋਰ ਸਬੂਤ)

ਹੋਰ ਲਓ ! ਕਰੋੜੀਏ ਦੀ ਸਾਖੀ ਵਿਚ ਇਸ ਤਰ੍ਹਾਂ ਲਿਖਿਆ ਹੈ :—"ਤਾਂ ਕਰੋੜੀ ਨਾਉਂ ਧਰੀਕ ਹੋਇਆ, ਤਾਂ ਲੱਗਾ ਗੁਰੂ ਜਪਣ। ਤਾਂ ਗੁਰੂ ਨਾਨਕ ਜੀ ਸਲੋਕ ਕਹਿਆ :—

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰ। ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ। ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨਣਹਾਰੁ। ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪ ਅਪਾਰੁ। ਕੂੜੁ ਮੀਆ ਕੂੜੁ ਬੀਬੀ ਖਪਿ ਹੋਇ ਖਾਰੁ। ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ। ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ। ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ। ਨਾਨਕ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥੧॥

ਤਾਂ ਕਰੋੜੀ ਕਹਿਆ ਗੁਰੂ ਜੀ ਸਚੁ ਕਿਸ ਤਰ੍ਹਾਂ ਜਾਣੀਏ? ਤਾਂ ਗੁਰੂ ਨਾਨਕ ਜੀ ਕਹਿਆ—

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥
ਕੂੜ ਕੀ ਮਲੁ ਉਤਰੈ ਤਨੁ ਕਰੈ ਹਛਾ ਧੋਇ ॥ ਸਚੁ
ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰ ॥ ਨਾਉ
ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰ ॥
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ
ਬੀਉ ॥ ਸਚੁ ਤਾਂ ਪਰੁ ਜਾਣੀਐ ਜਾ ਸਿਖ ਸਚੀ
ਲੇਇ ॥ ਦਇਆ ਜਾਣੈ ਜੀਅ ਕੀ ਕਿਛੁ ਪੁੰਨ ਦਾਨੁ
ਕਰੇਇ ॥ ਸਚੁ ਤਾਂ ਪਰੁ ਜਾਣੀਐ ਜਾ ਆਤਮ
ਤੀਰਥਿ ਕਰੇ ਨਿਵਾਸੁ ॥ ਸਤਿਗੁਰੂ ਨੋ ਪੁਛਕੈ ਬਹਿ
ਰਹੈ ਕਰੇ ਨਿਵਾਸੁ । ਸਚੁ ਸਭਨਾ ਹੋਇ ਦਾਰੂ ਪਾਪੁ
ਕਢੈ ਧੋਇ ॥ ਨਾਂਨਕੁ ਵਖਾਣੈ ਬੇਨਤੀ ਜਿਨੁ ਸਚੁ
ਪਲੈ ਹੋਇ ॥੨॥

ਪਉੜੀ ॥

ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤੇ ਮਸਤਿਕ
ਲਾਈਐ । ਕੂੜਾ ਲਾਲਚੁ [ਛਡੀਐ ਹੋਇ ਇਕ
ਮਨਿ ਅਲਖੁ ਧਿਆਈਐ । ਫਲੁ ਤੇਵੇਹੋ ਪਾਈਐ
ਜੇਵੇਹੀ ਕਾਰ ਕਮਾਈਐ । ਜੇ ਹੋਵੈ ਪੂਰਬਿ
ਲਿਖਿਆ ਤਾ ਧੂੜਿ ਤਿਨਾ ਦੀ ਪਾਈਐ । ਮਤਿ
ਥੋੜੀ ਸੇਵ ਗਵਾਈਐ ॥੧੦॥

ਜਾ ਗੁਰੂ ਜੀ ਇਹ ਸਲੋਕ ਤੇ ਪਉੜੀ ਵਾਰ ਕੀ ਸੁਣਾਈ ਤਾਂ ਕਰੋੜੀ ਮੱਥਾ ਟੇਕਿਆ, ਲੱਗਾ ਕਹਿਣ : 'ਜੀ ਮੈਂ ਨਿਹਾਲ ਕੀਤਾ, ਜੀ ਤੇਰਾ ਪਰਣਾ ਹੈ ।

(ਹੋਰ ਸਬੂਤ)

ਇਕ ਹੋਰ ਲਓ ! ਕਸ਼ਮੀਰ ਦੀ ਸਾਖੀ ਵਿਚ ਆਉਂਦਾ ਹੈ—ਤਾਂ ਗੁਰੂ ਨਾਨਕ ਜੀ ਸ਼ਲੋਕ ਕਹਿਆ ਰਾਗ ਮਲਾਰ ਵਿਚ—

ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ
ਧਰਣਿ ਸੀਗਾਰੁ ॥ ਸਭ ਦਿਸੈ ਹਰਿਆਵਲੀ ਸਰ
ਭਰੇ ਸੁਭਰ ਤਾਲ । ਅੰਦਰੁ ਰਚੈ ਸਚ ਰੰਗਿ ਜਿਉ
ਮੰਜੀਠੈ ਲਾਲੁ ॥ ਕਮਲ ਵਿਗਸੈ ਸਚੁ ਮਨਿ ਗੁਰ ਕੈ

ਸ਼ਬਦਿ ਨਿਹਾਲੁ ॥ ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ ॥ ਫਾਹੀ ਫਾਥੇ ਮਿਰਗ ਜਿਉ ਸਿਰਿ ਦਿਸੈ ਜਮਕਾਲੁ ॥ ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮ ਕ੍ਰੋਧੁ ਵਿਕਰਾਲੁ ॥ ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ ॥ ਤੁਧੁ ਭਾਵੈ ਸੰਤੋਖੀਆ ਚੂਕੈ ਆਲ ਜੰਜਾਲੁ । ਮੂਲ ਰਹੇ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ ॥ ਨਾਨਕ ਲਗੀ ਤਤੁ ਲੈ ਤੂੰ ਸੱਚਾ ਮਨਿ ਸਚੁ ॥੧॥

ਮਹਲਾ ੧

ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ ॥ ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ ॥੨॥ ਆਪੀ ਨੈ ਆਪੁ ਸਾਜਿ ਆਪੁ ਪਛਾਣਿਆ ॥ ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥ ਵਿਣੁ ਥੰਮਾ ਗਗਨੁ ਰਹਾਇ ਸਬਦ ਨੀਸਾਣਿਆ ॥ ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ ॥ ਕੀਏ ਰਾਤ ਦਿਨੰਤੁ ਚੋਜ ਵਿਡਾਣਿਆ ॥ ਤੀਰਥ ਧਰਮ ਅਵਰੁ ਨ ਕੋਇ ਕਿ ਆਖਿ ਵਖਾਣਿਆ । ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ ॥੧॥

ਮਹਲਾ ੧ ਸਲੋਕ

ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ । ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥੧॥

ਮਹਲਾ ੫

ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ ॥
ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ ॥੨॥

ਪਉੜੀ ॥

ਤੂੰ ਸਚਾ ਸਚਿਆਰੁ ਜਿਨਿ ਸਚੁ ਵਰਤਾਇਆ ।
ਬੈਠਾ ਤਾੜੀ ਲਾਇ ਕਲਲੁ ਛਪਾਇਆ ।
ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ ।
ਨ ਤਿਸੁ ਬਾਪੁ ਨ ਮਾਇ ਕਿਨਿ ਤੂੰ ਜਾਇਆ ।
ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ ।
ਨਾ ਤਿਸੁ ਭੁਖ ਪਿਆਸੇ ਰਜਾ ਧਾਇਆ ।

ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ।
ਸਚੇ ਹੀ ਪਤੀਆਇ ਸਚਿ ਸਮਾਇਆ ॥ ੨ ॥

ਉਤਲੀਆਂ ਤਿੰਨਾਂ ਮਿਸਾਲਾਂ ਤੋਂ ਸਾਫ ਸਿੱਧ ਹੈ ਕਿ ਇਹ ਜਨਮ ਸਾਖੀ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਮਗਰੋਂ ਲਿਖੀ ਗਈ ਹੈ ।

(ਹੋਰ ਸਬੂਤ)

ਇਕ ਹੋਰ ਸਬੂਤ ਲਓ ! ਜਦ ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਵਿਚ ਦੇਵਾਂ ਦੇ ਦੇਸ਼ ਜਾਂਦੇ ਹਨ ਅਤੇ ਦੇਵਲੂਤ ਦੇਵਾਂ ਦਾ ਰਾਜਾ ਗੁਰੂ ਜੀ ਦਾ ਸਿੱਖ ਬਣਦਾ ਹੈ ਤਾਂ ਦੇਵਲੂਤ ਅਤੇ ਗੁਰੂ ਜੀ ਦੀ ਚਰਚਾ ਵਿਚ ਐਸਾ ਲਿਖਿਆ ਮਿਲਦਾ ਹੈ :—'ਤਾਂ ਗੁਰੂ ਨਾਨਕ ਜੀ ਕਹਿਆ ਭਾਈ ਦੇਵਲੂਤਾ ! ਤੈਨੂੰ ਅਸਾਂ ਏਥੋਂ ਦਾ ਮਸੰਦ ਕੀਤਾ ਹੈ ।' ਪਾਠਕਾਂ ਨੂੰ ਯਾਦ ਹੋਵੇਗਾ ਕਿ ਮਸੰਦਾਂ ਦੀ ਰੀਤੀ ਗੁਰੂ ਅਰਜਨ ਦੇਵ ਨੇ ਤੋਰੀ ਸੀ, ਪਹਿਲੀਆਂ ਪਾਤਿਸ਼ਾਹੀਆਂ ਵੇਲੇ ਕੋਈ ਮਸੰਦ ਨਹੀਂ ਸਨ । ਇਸ ਤੋਂ ਵੀ ਸਿੱਧ ਹੁੰਦਾ ਹੈ ਕਿ ਇਹ ਜਨਮ ਸਾਖੀ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਮਗਰੋਂ ਲਿਖੀ ਗਈ ਹੈ ।

(ਛੇਵੀਂ ਪਾਤਿਸ਼ਾਹੀ ਜੀ ਦੇ ਮਗਰੋਂ ਦੀ ਹੈ)

ਜਦ ਮਰਦਾਨਾ ਫਿਰੰਦੇ ਨੂੰ ਲੱਭ ਲੱਭ ਕੇ ਗੁਰੂ ਜੀ ਪਾਸ ਲਿਆਉਂਦਾ ਹੈ, ਤਾਂ ਰਬਾਬ ਆਦਿ ਦੇ ਕੰਮ ਤੋਂ ਵੇਹਲਾ ਹੋ ਕੇ ਗੁਰੂ ਜੀ ਪਾਸੋਂ ਪੁਛਦਾ ਹੈ ਕਿ ਗੁਰੂ ਜੀ ! ਕੌਣ ਕੌਣ ਸਾਜ ਗੁਰਮੁਖੀ ਹਨ ? ਤਾਂ ਗੁਰੂ ਜੀ ਮਰਦਾਨੇ ਨੂੰ ਇਉਂ ਉੱਤਰ ਦੇਂਦੇ ਹਨ :—'ਮਰਦਾਨਾ! ਰਬਾਬ ਅਤੇ ਢੱਡ ਗੁਰਮੁਖੀ ਹੈ ਅਤੇ ਹੋਰ ਵਾਜਾ ਸਭੋ ਵਿਕਾਰ ਹੈ ।' ਪਾਠਕਾਂ ਨੂੰ ਯਾਦ ਹੋਵੇਗਾ ਕਿ ਰਬਾਬ ਤਾਂ ਗੁਰੂ ਨਾਨਕ ਜੀ ਨੇ ਗੁਰਮੁਖੀ ਕੀਤਾ ਸੀ ਪਰ ਢੱਡ ਛੇਵੀਂ ਪਾਤਿਸ਼ਾਹੀ ਜੀ ਨੇ ਜਦੋਂ ਆਪ ਅਕਾਲ ਬੁੰਗੇ ਦੇ ਸਾਹਮਣੇ ਢਾਡੀਆਂ ਪਾਸੋਂ ਵਾਰਾਂ ਸੁਣਿਆ ਕਰਦੇ ਸਨ । ਇਸ ਲੇਖ ਤੋਂ ਸਿੱਧ ਹੁੰਦਾ ਹੈ ਕਿ ਇਹ ਜਨਮਸਾਖੀ ਗੁਰੂ ਹਰਿ ਗੋਬਿੰਦ ਜੀ ਤੋਂ ਮਗਰੋਂ ਦੀ ਬਣੀ ਹੋਈ ਹੈ ।

[ਜਨਮ ਸਾਖੀ ਲਿੱਖਣ ਵਾਲੇ ਦੀ ਚੋਰੀ]

ਗੁਰੂ ਨਾਨਕ ਜੀ ਕਸ਼ਮੀਰ ਜਾਂਦੇ ਹਨ । 'ਕੋਈ ਦਿਨ ਓਥੇ ਰਹੇ, ਲੋਕ ਬਹੁਤ ਨਾਉਂ ਧਰੀਕ ਹੋਏ ।' ਬ੍ਰਹਮ ਦਾਸ ਪੰਡਤ ਦੇ ਉਠ ਪੂਜਾ ਦੇ ਅਤੇ ਗਲ ਵਿਚ ਠਾਕਰ ਰਖਦਾ ਸੀ । ਗੁਰੂ ਜੀ ਦੀ ਮਹਿਮਾ ਸੁਣਕੇ ਗੁਰੂ ਜੀ ਪਾਸ ਆਇਆ ਅਤੇ 'ਦੇਖ ਕੇ ਕਹਿਣ ਲੱਗਾ—ਤੂੰ ਏਹਾ ਸਾਧ ਹੈ ਗਲ ਵਿਚ ਚਮੜੇ ਕਿਉਂ ਪਾਏ ਹੈਨ, ਅਤੇ ਤੁਸੀਂ ਕਿਰਿਆ ਕਰਮ ਕਿਉਂ ਛੱਡਿਆ ਹੈ, ਅਤੇ ਮਾਸ ਮੱਛੀ ਕਿਉਂ ਲੱਗੇ ਹੋ, ਤਾਂ ਗੁਰੂ ਨਾਨਕ ਜੀ ਸਲੋਕ ਕਹਿਆ ਰਾਗ ਮਲਾਰ ਵਿਚ......ਜਾਂ ਸਲੋਕ ਵਾਰ ਦੀ ਪਉੜੀ ਸੁਣਾਈ ਤਾਂ ਬ੍ਰਹਮਦਾਸ ਪੰਡਤ ਆ ਪੈਰੀਂ ਪਿਆ ......ਨਾਉਂ ਧਰੀਕ ਹੋਇਆ' ਤੇ ਲੱਗਾ ਸੇਵਾ ਕਰਨ, "ਪਰ ਮਨ ਤੇ ਬਾਸਨਾ ਜਾਵੇ ਨਾਹੀਂ, ਜੋ ਸੇਵਾ ਕਰੇ ਸਹਿਜ ਸੁਭਾਇ ਕਰੇ, ਮਨ ਤੇ ਜਾਣੇ ਜੋ, ਅਗੇ ਭੀ ਮੈਂ ਏਵੇਂ ਸੇਵਾ ਕਰਦਾ ਥਾ ਤਾਂ ਹਉਮੈ ਕਾ ਸਦਕਾ ਥਾਇ ਪਵੇ ਨਾਹੀਂ ਤਾਂ ਗੁਰੂ ਨਾਨਕ ਜੀ ਨੇ ਕਹਿਆ, ਬ੍ਰਹਮਦਾਸ !

ਮਨ ਤੇ ਗਲਾਨਾ ਲਾਹ, ਸਿੱਖ ਹੋਹ, ਗਿਣਤੀਆ ਲਾਹ, ਸੱਚਾ ਸਿੱਖ ਹੋਹ'' ਗੁਰੂ ਜੀ ਨੇ ਚਰਨ ਧੋ ਕੇ ਪਿਲਾਏ ਤਾਂ ਕਪਾਟ ਖੁਲ੍ਹ ਗਏ, ਭਰਮ ਦੂਰ ਹੋ ਗਏ, ਦੋਵੇਂ ਊਠ ਪੂਜਾ ਦੇ ਸੁਟ ਪਾਏ, 'ਲਗਾ ਗੁਰੂ ਗੁਰੂ ਜਪਣ, ਸੰਗਤ ਕੀ ਚਰਨ ਰੇਨ, ਤਾਂ ਸੀਹੇਂ ਛੀਂਬੇ ਬਾਣੀ ਲਿਖ ਦਿੱਤੀ।

ਇਸ ਸਾਖੀ ਵਿਚ ਦੋ ਗੱਲਾਂ ਬਹੁਤ ਹੀ ਅਣੋਖੀਆਂ ਹਨ। ਇਕ ਤਾਂ ਗੁਰੂ ਜੀ ਦਾ ਆਪਣੇ ਸਰੀਰ ਉੱਤੇ ਚੰਮ ਤੇ ਰੱਸੇ ਲਪੇਟੇ ਹੋਣਾ ਅਤੇ ਦੂਸਰੇ ਸ਼ੀਹੇਂ ਛੀਂਬੇ ਦਾ ਬਾਣੀ ਲਿਖ ਕੇ ਦੇਣਾ। ਹੈਰਾਨੀ ਕੇਵਲ ਇਸ ਕਰਕੇ ਹੈ ਕਿ ਬਿਨਾਂ ਇਸ ਸਾਖੀ ਦੇ ਹੋਰ ਕਿਸੇ ਸਾਖੀ ਵਿਚ ਇਹ ਨਹੀਂ ਆਉਂਦਾ ਕਿ ਗੁਰੂ ਜੀ ਦੇ ਸਰੀਰ ਉਦਾਲੇ ਚੰਮ ਤੇ ਰੱਸੇ ਲਪੇਟੇ ਹੋਏ ਸਨ। ਨਾ ਹੀ ਇਸ ਸਾਖੀ ਤੋਂ ਬਿਨਾਂ ਕਿਸੇ ਹੋਰ ਸਾਖੀ ਵਿਚ ਸ਼ੀਹੇਂ ਛੀਂਬੇ ਦਾ ਨਾਉਂ ਹੀ ਆਉਂਦਾ ਹੈ, ਬਾਣੀ ਲਿਖਣੀ ਤਾਂ ਕਿਤੇ ਰਹੀ। ਇਹ ਅਜੀਬ ਰੋਲਾ ਹੈ! ਪਰ ਨਹੀਂ ਪਾਠਕ ਜੀ! 'ਪੁਰਾਣੀ ਜਨਮ ਸਾਖੀ' ਸਾਨੂੰ ਇਸ ਹੈਰਾਨੀ ਦੇ ਸਮੁੰਦਰ ਵਿਚੋਂ ਸਾਫ ਪਾਰ ਲੈ ਜਾਂਦੀ ਹੈ। ਉਸ ਵਿਚ ਕਸ਼ਮੀਰ ਦੀ ਸਾਖੀ ਇਸ ਤਰ੍ਹਾਂ ਲਿਖੀ ਹੈ—

'ਤ੍ਰਿਤੀਆ ਉਦਾਸੀ ਉੱਤਰ ਖੰਡ ਕੀ ਕਰਨ ਲਗੇ, ਤਿਤ ਉਦਾਸੀ ਅੰਕ ਦੀਆਂ ਖੱਖੜੀਆਂ ਅਤੇ ਫਲ ਅਹਾਰ ਕਰਦਾ ਥਾ, ਪਰ ਸੁਕੇ। ਅਤੇ ਪੈਰੀਂ ਚਮੜਾ ਅਤੇ ਸਿਰ ਚਮੜਾ ਸਾਰੀ ਦੇਹ ਲਪੇਟਿਆ ਸੁ, ਅਤੇ ਮਾਥੇ ਟਿੱਕਾ ਕੇਸਰ ਕਾ। ਤਦਹੁੰ ਨਾਲ ਹੱਸੂ ਲੁਹਾਰ ਅਤੇ ਸ਼ੀਹਾਂ ਛੀਂਬ ਥੇ। ਤਬ ਬਾਬਾ ਕਸ਼ਮੀਰ ਗਿਆ। ਕੋਈ ਦਿਨ ਉਥੇ ਭੀ ਰਹਿਆ, ਲੋਕ ਬਹੁਤ ਨਾਉਂ ਧਰੀਕ ਹੋਏ' ਤਬ ਕਸ਼ਮੀਰ ਕਾ ਪੰਡਤ ਬ੍ਰਹਮਦਾਸ ਥਾ, ਉਸ ਸੁਣਿਆ ਜੋ ਇੱਕ ਫਕੀਰ ਆਇਆ ਹੈ। ਤਬ ਉਸਕੇ ਸਾਥ ਦੁਇ ਊਠ ਪੁਰਾਣਾ ਕੇ ਚਲਣ, ਅਤੇ ਗਲ ਵਿਚ ਠਾਕਰ ਹੈ ਆਇ ਰਾਮ ਰਾਮ ਕੀਤੀ ਉਸੁ, ਕਰਕੇ ਬੈਠ ਗਿਆ, ਤਬ ਭੇਖ ਦੇਖਕੇ ਆਖਿਓਸੁ, ਤੂੰ ਏਹ ਸਾਧ ਹੈ? ਤੂੰ ਚਮੜੇ ਕਿਉਂ ਪਹਿਰੇ ਹੈਨ ਅਤੇ ਰੱਸੇ ਕਿਉਂ ਲਪੇਟੇ ਹੈਨ ਤੁਸੀਂ ਕਿਰਿਆ ਕਰਮ ਕਿਉਂ ਛੱਡਿਆ ਹੈ ਅਤੇ ਮਾਸ ਮੱਛੀ ਕਿਉਂ ਲਗੇ ਹਉ? ਤਬ ਬਾਬਾ ਬੋਲਿਆ ਪਉੜੀ ਰਾਗ ਮਲਾਰ ਵਿਚ, ਤਿਤ ਮਹਿਲ ਵਾਰ ਹੋਈ। ਮਹਲਾ ੧ ॥...ਵਾਰ ਸੰਪੂਰਨ ਹੋਈ ਮਲਾਰ ਕੀ, ਤਾਂ ਬ੍ਰਹਮ ਦਾਸ ਪੰਡਤ ਆਇ ਪੈਰੀਂ ਪਇਆ...ਗਲ ਤੇ ਪੱਥਰ ਸੁੱਟ ਪਾਇਆ, ਨਾਉਂ ਧਰੀਕ ਹੋਇਆ ਸੇਵਾ ਕਰਨ ਲਗ ਅਰ ਮਨ ਤੇ ਬਾਸਨਾ ਜਾਵਸ ਨਾਹੀਂ, ਜੋ ਸੇਵਾ ਕਰੇ ਸੋ ਸਾਸ ਭਰ ਸਹਿਜ ਸੁਭਾਇ ਕਰੇ। ਮਨ ਉੱਤੇ ਆਵੈ ਜੋ ਮੈਂ ਅਗੇ ਭੀ ਇਹ ਸੇਵਾ ਕਰਦਾ ਥਾ, ਤਬ ਹਉਮੈਂ ਕਾ ਸਦਕਾ ਥਾਇ ਪਵੈ ਨਾਹੀਂ......ਤਬ ਆਇ ਗੁਰੂ ਬਾਬੇ ਦੀ ਪੈਰੀਂ ਪਇਆ; ਦੋਵੇਂ ਊਠ ਪੁਰਾਣਾ ਦੇ ਸੁੱਟ ਪਾਏ, ਗੁਰੂ ਗੁਰੂ ਲੱਗਾ ਜਪਣ, ਸੰਗਤ ਕੀ ਚਰਣ ਰੇਣ ਹੋਆ। ਤੱਤ ਬਾਣੀ ਹੱਸੂ ਲੁਹਾਰ ਅਤੇ ਸੀਹੇਂ ਛੀਂਬੇ ਲਿਖੀ ॥" ਆਦਿ।

ਚੋਰੀ ਇਸ ਨੂੰ ਕਹਿੰਦੇ ਹਨ ਕਿ ਇਕ ਅੱਖਰ ਤੀਕ ਦਾ ਵੀ ਵਾਧਾ ਘਾਟਾ ਨਹੀਂ ਕੀਤਾ! ਦੋਹਾਂ ਜਨਮ ਸਾਖੀਆਂ ਇਹ ਸਾਖੀ ਪੜ੍ਹੋ ਹੈਰਾਨ ਰਹਿ ਜਾਵੋਗੇ ਕਿ ਓਨੇ ਹੀ ਸ਼ਬਦ ਅਤੇ ਓਨੇ ਹੀ ਅੱਖਰ ਦੋਹਾਂ ਵਿਚ ਹਨ। ਲਗਾਂ ਮਾਤ੍ਰਾ ਤੀਕ ਦਾ ਵੀ ਫਰਕ ਕਰਨਾ ਨਕਲ ਕਰਨ ਵਾਲੇ ਨੇ ਹਰਾਮ ਸਮਝਿਆ ਹੈ। ਇਸ ਸਾਖੀ ਨੂੰ ਛਡਕੇ ਵੀ ਜੇਕਰ ਦੋਹਾਂ ਜਨਮ

ਸਾਖੀਆਂ ਦਾ ਟਾਕਰਾ ਕੀਤਾ ਜਾਵੇ ਤਾਂ ਬਹੁਤ ਸਾਰੀਆਂ ਸਾਖੀਆਂ ਵਿਚ ਸਤਰਾਂ ਦੀਆਂ ਸਤਰਾਂ ਰਲ ਜਾਂਦੀਆਂ ਹਨ। ਇਸ ਤੋਂ ਕਹਿਣਾ ਹੀ ਪੈਂਦਾ ਹੈ ਕਿ ਇਕ ਨੇ ਦੂਜੇ ਦੀ ਨਕਲ ਕੀਤੀ ਹੈ। ਚੂੰਕਿ ਬਾਲੇ ਵਾਲੀ ਜਨਮ ਸਾਖੀ ਵਿਚ ਬਿਨਾਂ ਕਸ਼ਮੀਰ ਵਾਲੀ ਸਾਖੀ ਦੇ ਇਹ ਕਿਤੇ ਨਹੀਂ ਮੰਨਿਆ ਕਿ ਗੁਰੂ ਜੀ ਸਰੀਰ ਉਤੇ ਚੰਮ ਅਤੇ ਰੱਸੇ ਲਪੇਟੀ ਫਿਰਦੇ ਸਨ ਅਤੇ ਸੀਹਾਂ ਛੀਂਬਾ ਗੁਰੂ ਜੀ ਦੇ ਨਾਲ ਸੀ, ਇਸ ਲਈ ਇਹ ਕਹਿਣਾ ਪੈਂਦਾ ਹੈ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਕਰਤਾ ਨੇ 'ਪੁਰਾਣੀ ਜਨਮ ਸਾਖੀ' ਦੀ ਨਕਲ ਕੀਤੀ। ਇਹ ਅੱਗੇ ਦਸਿਆ ਹੀ ਜਾ ਚੁੱਕਾ ਹੈ ਕਿ ਪੁਰਾਣੀ ਜਨਮ ਸਾਖੀ ੧੬੯੧ ਸੰਮਤ ਵਿਚ ਲਿਖੀ ਗਈ ਹੈ, ਇਸ ਤੋਂ ਸਾਫ਼ ਸਿੱਧ ਹੈ ਕਿ ਭਾ: ਬਾਲੇ ਵਾਲੀ ਜਨਮ ਸਾਖੀ ਸੰਮਤ ੧੭੦੦ ਤੋਂ ਮਗਰੋਂ ਲਿਖੀ ਗਈ ਹੈ, ਅਰਥਾਤ ਸਤਵੀਂ ਪਾਤਸ਼ਾਹੀ ਜੀ ਦੇ ਸਮੇਂ ਜਾਂ ਉਨ੍ਹਾਂ ਦੇ ਸਮੇਂ ਤੋਂ ਮਗਰੋਂ ॥

[ਸ੍ਰੀ ਗੁਰੂ ਹਰਿ ਰਾਇ ਸਾਹਿਬ ਤੋਂ ਮਗਰੋਂ ਦੀ ਹੈ]

ਗੁਰੂ ਹਰਿ ਰਾਇ ਜੀ ਦੇ ਵੱਡੇ ਪੁੱਤਰ ਰਾਮ ਰਾਇ ਜੀ ਨੂੰ ਜਦ ਔਰੰਗਜ਼ੇਬ ਨੇ ਦਿੱਲੀ ਸੱਦਿਆ ਹੈ ਤਾਂ ਬਾਦਸ਼ਾਹ ਦਾ ਮੁੱਖ ਪਰਯੋਜਨ ਕੇਵਲ ਇਹ ਸੀ ਕਿ ਕਿਸੇ ਨਾ ਕਿਸੇ ਤਰੀਕੇ ਇਨ੍ਹਾਂ ਉੱਤੇ ਕੋਈ ਦੋਖ ਅਰੋਪ ਕੇ ਇਨ੍ਹਾਂ ਤੋਂ ਆਪਣਾ ਬਦਲਾ ਲਵਾਂ, ਜੋ ਦਾਰਾਸ਼ਕੋਹ ਦੀ ਸਹਾਇਤਾ ਕਰਨ ਕਰਕੇ ਔਰੰਗਜ਼ੇਬ ਦੇ ਦਿਲ ਵਿਚ ਰੜਕ ਰਿਹਾ ਸੀ। ਸੋ ਉਸਨੇ ਜਾਂਦਿਆਂ ਹੀ ਰਾਮ ਰਾਇ ਜੀ ਨੂੰ ਕਿਹਾ ਕਿ ਬਾਬਾ ਨਾਨਕ ਜੀ ਨੇ ਮੁਸਲਮਾਨਾਂ ਦੀ ਨਿੰਦਾ ਕੀਤੀ ਹੈ। ਪਰ ਰਾਮ ਰਾਇ ਡਰ ਗਿਆ ਅਤੇ 'ਮਿਟੀ ਮੁਸਲਮਾਨ ਕੀ' ਦੀ ਥਾਂ 'ਮਿਟੀ ਬੇਈਮਾਨ ਕੀ' ਕਹਿ ਦਿਤਾ। ਇਸ ਲਈ ਔਰੰਗਜ਼ੇਬ ਨੂੰ ਚੁੱਪ ਹੋਣਾ ਪਿਆ। ਇਸ ਤੋਂ ਮਲੂਮ ਹੁੰਦਾ ਹੈ ਕਿ ਉਸ ਪਾਸ ਕੋਈ ਸਾਧਨ ਬਦਲਾ ਲੈਣ ਦਾ ਨਹੀਂ ਸੀ। ਪਰ ਜਦ ਅਸੀਂ ਮਦੀਨੇ ਦੀ ਸਾਖੀ ਪੜ੍ਹਦੇ ਹਾਂ ਤਾਂ ਉਸ ਵਿਚ ਐਸਾ ਲਿਖਿਆ ਪਾਉਂਦੇ ਹਾਂ :—'ਮਰਦਾਨਾ! ਅਜੇ ਮੁਹੰਮਦ ਵਤ ਜਨਮ ਆਵਣਾ ਹੈ, ਤ੍ਰਿਹੁ ਗੁਣਾਂ ਦੇ ਵਿਚੇ ਆਹਾ, ਤਿਹੁ ਗੁਣਾਂ ਵਿਚੋਂ ਨਿਕਲਿਆ ਨਾਹੀਂ, ਉਸ ਫੇਰ ਹਿੰਦੂ ਦੇ ਜਨਮ ਆਵਣਾ ਹੈ, ਪੰਦਰਾਂ ਸੈ ਬਰਸ ਉਸਦੀ ਭਿਸ਼ਤ ਵਿਚ ਆਰਬਲਾ ਹੈ, ਪੰਦਰ੍ਹਾਂ ਸੈ ਵਰ੍ਹਾ ਪੂਰਾ ਹੋਸੀ ਤਾਂ ਉਹ ਫੇਰ ਹਿੰਦੂ ਘਰ ਜਨਮ ਲੇਸੀ, ਪਰ ਸੂਦਰ ਦੇ ਘਰ, ਉਸ ਤਾਈਂ ਪੂਰਨ ਸਤਿਗੁਰੂ ਪਰਲੋਕੀ ਮਿਲੇਗਾ ਤਾਂ ਉਸਦਾ ਜਨਮ ਮਰਨ ਤੋਂ ਰਹਿਤ ਹੋਵੇਗਾ ਉਸ ਵਿਚ ਜ਼ਰਾਂਦ ਬਹੁਤ ਆਹੀ, ਪਰ ਪੂਰਾ ਉਸ ਤਾਂਈਂ ਕੋਈ ਨਹੀਂ ਮਿਲਿਆ, ਇਕ ਜਨਮ ਉਸਦਾ ਰਹਿੰਦਾ ਹੈ।'

ਹੈਰਾਨ ਹੋਈਦਾ ਹੈ ਕਿ ਇਹ ਲੇਖ ਔਰੰਗਜ਼ੇਬ ਦੀ ਨਜ਼ਰ ਤੋਂ ਕਿਸ ਤਰ੍ਹਾਂ ਬਚਿਆ ਰਿਹਾ। ਇਹ ਤਾਂ ਉਸ ਪਾਸ ਐਸਾ ਪੱਕਾ ਸਾਧਨ ਸੀ ਜਿਸ ਨੂੰ ਰਾਮ ਰਾਇ ਕਦੀ ਵੀ ਰੱਦ ਨਹੀਂ ਕਰ ਸਕਦਾ ਸੀ। ਜਿਸ ਔਰੰਗਜ਼ੇਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਆਪਣੇ ਮਤਲਬ ਦੀ ਤੁਕ ਲਭ ਲਈ, ਉਸ ਭਲਾ ਉਸ ਤੋਂ ਵੀ ਵੱਧ ਕੇ ਮਤਲਬ ਦਾ ਲੇਖ ਜਨਮ ਸਾਖੀ ਵਿਚੋਂ ਕੀਕੂੰ ਨਾ ਲਭ ਸਕਿਆ? ਅਸਲ ਗੱਲ ਇਹ ਜਾਪਦੀ ਹੈ ਕਿ ਉਨ੍ਹੀਂ ਦਿਨੀਂ ਇਹ ਜਨਮ ਸਾਖੀ ਹੀ ਨਹੀਂ ਸੀ, ਇਹ ਸੱਤਵੀਂ ਅਤੇ ਅੱਠਵੀਂ ਪਾਤਸ਼ਾਹੀ ਜੀ ਤੋਂ ਮਗਰੋਂ ਬਣੀ ਹੈ,

ਕਿਉਂਕਿ ਜੇਕਰ ਐਸਾ ਨਾ ਹੁੰਦਾ, ਤਾਂ ਰਾਮ ਰਾਇ ਜੀ ਨੂੰ ਇਸ ਲੇਖ ਦਾ ਵੀ ਉੱਤਰ ਦੇਂਣਾ ਪੈਂਦਾ।

[ਇਹ ਜਨਮ ਸਾਖੀ ਸੰ: ੧੭੫੦ ਤੋਂ ਮਗਰੋਂ ਦੀ ਹੈ]

ਚੋਜ ਕਰਦੇ ਕਰਦੇ ਅਸੀਂ ਨਾਵੀਂ ਪਾਤਸ਼ਾਹੀ ਜੀ ਦੇ ਸਮੇਂ ਤੀਕ ਆ ਗਏ ਹਾਂ। ਹੁਣ ਸਾਡੇ ਪਾਸ ਕੇਵਲ ਇਕ ਸਬੂਤ ਰਹਿ ਗਿਆ ਹੈ ਜੋ ਸਾਫ ਅੱਖਰਾਂ ਵਿਚ ਸਿੱਧ ਕਰਦਾ ਹੈ ਕਿ ਇਹ ਜਨਮ ਸਾਖੀ ਸੰਮਤ ੧੭੫੦ ਬਿ: ਤੋਂ ਮਗਰੋਂ ਦੀ ਬਣੀ ਹੋਈ ਹੈ । ਜਿਸ ਵੇਲੇ ਗੁਰੂ ਅੰਗਦ ਦੇਵ ਜੀ ਨੂੰ ਭਾਈ ਬਾਲਾ ਸਾਖੀਆਂ ਸੁਣਾ ਚੁੱਕਾ ਅਤੇ ਅੱਗੋਂ ਗੁਰੂ ਜੀ ਨੇ ਵੀ ਕੁਝ ਕੁ ਸਾਖੀਆਂ ਸੁਣਾਈਆਂ, ਤਾਂ ਇਕ ਸਾਖੀ ਦੇ ਅੰਤ ਵਿਚ ਭਾਈ ਬਾਲੇ ਨੂੰ ਇਉਂ ਆਖਿਆ :— "ਇਹ ਹਾਲ ਗੁਰੂ ਨਾਨਕ ਕਰਤਾਰ ਤੇ ਪਾਈ ਹੈ, ਨਹੀਂ ਤਾਂ ਭਾਈ ਬਾਲਾ! ਭਲੇ ਮਹਾਂ ਪੁਰਖ ਸੰਗਤਾਂ ਦੀਆਂ ਕਾਰਾਂ ਭੇਟਾ ਦੇਖਕੇ ਭਉ ਦਲ ਜਾਂਦੇ ਹਨ, ਸਾਬਤ ਨਹੀਂ ਰਹਿ ਸਕਦੇ।" ਇਸ ਲੇਖ ਤੋਂ ਸਾਫ਼ ਪਰਤੀਤ ਹੁੰਦਾ ਹੈ ਕਿ ਇਹ ਉਸ ਸਮੇਂ ਮਗਰੋਂ ਦਾ ਲਿਖਿਆ ਹੋਇਆ ਹੈ ਜਿਸ ਸਮੇਂ ਮਸੰਦ ਕਾਰਾਂ ਭੇਟਾ ਖਾ ਖਾ ਕੇ ਭਉ ਦਲ ਗਏ ਸਨ, ਅਤੇ ਜਿਸ ਦੀ ਸਜ਼ਾ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਬੜੀ ਸਖ਼ਤ ਦਿੱਤੀ ਸੀ। 'ਕਾਰਾਂ ਭੇਟਾ' ਲਫ਼ਜ਼ ਹੀ ਅਜੇਹਾ ਹੈ, ਜੋ ਮਸੰਦਾਂ ਤੋਂ ਪਹਿਲਾਂ (ਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਤਾਂ ਕਦਾਚਿਤ ਵੀ) ਪ੍ਰਚੱਲਤ ਹੋਣ ਦਾ ਸਬੂਤ ਕਿਤੇ ਨਹੀਂ ਮਿਲਦਾ। ਮਸੰਦ ਸਾੜਨ ਦਾ ਸਮਾਂ ਸੰਮਤ ੧੭੫੦ ਤੋਂ ਮਗਰੋਂ ਦਾ ਹੈ। ਇਸ ਲਈ ਕਹਿਆ ਜਾ ਸਕਦਾ ਹੈ ਕਿ ਇਹ ਜਨਮ ਸਾਖੀ ਸੰਮਤ ੧੭੫੦ ਤੋਂ ਮਗਰੋਂ ਹੀ ਲਿਖੀ ਗਈ ਹੋਵੇਗੀ।

[ਪੁਰਾਣੀ ਤੋਂ ਪੁਰਾਣੀ ਕਾਪੀ]

ਭਾਈ ਬਾਲੇ ਵਾਲੀ ਜਨਮ ਸਾਖੀ ਦੀ ਪੁਰਾਣੀ ਤੋਂ ਪੁਰਾਣੀ ਕਾਪੀ ਜੋ ਮਿਲ ਸਕੀ ਹੈ, ਉਹ ਜਗਰਾਵੀਂ ਇਕ ਡੇਰੇ ਵਿਚੋਂ ਮਿਲੀ ਹੈ, ਜਿਸਦੇ ਲਿਖੇ ਜਾਣ ਦਾ ਸੰਮਤ ੧੭੯੧ ਮਿਤੀ ਮੱਘਰ ਵਦੀ ਦਸਮੀ ਹੈ, ਇਸ ਤੋਂ ਪਹਿਲਾਂ ਦੀ ਲਿਖੀ ਹੋਈ ਕੋਈ ਕਾਪੀ ਨਹੀਂ ਮਿਲਦੀ। ਇਸ ਹਿਸਾਬ ਨਾਲ ਬਿਨਾਂ ਕਿਸੇ ਵੱਡੀ ਭੁੱਲ ਦੇ ਇਹ ਕਿਹਾ ਜਾ ਸਕਦਾ ਹੈ ਕਿ ਇਹ ਜਨਮ ਸਾਖੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੇਕੜਲੇ ਸਮੇਂ ਵਿਚ ਬਣੀ ਹੈ। ਅੱਗੇ ਚੱਲਕੇ ਜਦ ਮੈਂ ਇਹ ਸਿੱਧ ਕਰਾਂਗਾ ਕਿ ਇਹ ਜਨਮ ਸਾਖੀ ਲਿਖੀ ਕਿਸ ਨੇ ਹੈ, ਤਦ ਚੰਗੀ ਤਰ੍ਹਾਂ ਦੱਸ ਦਿਆਂਗਾ ਕਿ ਇਹ ਸਾਖੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਪਹਿਲਾਂ ਦੀ ਲਿਖੀ ਹੋਈ ਕਦੇ ਵੀ ਨਹੀਂ ਹੋ ਸਕਦੀ।

—o—

# ੧੪—ਇਸ ਜਨਮ ਸਾਖੀ ਦਾ ਬਹੁਤਾ ਪ੍ਰਚਾਰ ਕਿਉਂ ਹੋਇਆ

ਪਹਿਲੋਂ ਇਸਦੇ ਕਿ ਮੈਂ ਭਾਈ ਬਾਲੇ ਵਾਲੀ ਜਨਮਸਾਖੀ ਨੂੰ ਸਦਾ ਵਾਸਤੇ ਛੱਡਾਂ, ਇਹ ਦੱਸ ਲੈਣਾ ਜ਼ਰੂਰੀ ਸਮਝਦਾ ਹਾਂ ਕਿ ਇਸਦਾ ਪ੍ਰਚਾਰ ਇਤਨਾ ਕਿਉਂ ਹੋ ਗਿਆ। ਮਲੂਮ ਹੁੰਦਾ ਹੈ ਕਿ ਸੰਮਤ ੧੮੦੦ ਤੀਕ ਇਸ ਦਾ ਲੰਮਾ ਪ੍ਰਚਾਰ ਨਹੀਂ ਹੋਇਆ, ਕਿਉਂਕਿ ਬੜੀ ਖੋਜ ਕਰਨ ਤੋਂ ਕੇਵਲ ਇਕ ਕਾਪੀ ਸੰਮਤ ੧੭੬੪ ਦੀ ਲਿਖੀ ਹੋਈ ਜੰਡਿਆਲੇ ਦੇ ਨਿਰੰਜਣੀਆਂ ਪਾਸੋਂ ਮਿਲੀ ਹੈ। ਹੋਰ ਕਿਤੇ ਵੀ ਇਤਨੀ ਪੁਰਾਣੀ ਜਨਮ ਸਾਖੀ ਨਹੀਂ ਮਿਲੀ। ਸੰ: ੧੮੦੦ ਤੋਂ ਲੈ ਕੇ ਸੰ: ੧੭੩੩ ਤੀਕ ਵੀ ਇਸਦਾ ਕੋਈ ਐਸਾ ਪ੍ਰਚਾਰ ਨਹੀਂ ਜਾਪਦਾ. ਕਿਉਂਕਿ ਇਸੇ ਸਰੂਪ ਦਾਸ ਜੀ ਭੱਲੇ ਨੇ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਲਿਖੀ ਹੈ ਤੇ ਬਿਨਾਂ ਇਕ ਵਾਰ ਭਾਈ ਬਾਲੇ ਦਾ ਨਾਮ ਆਉਣ ਤੋਂ ਸਾਰੀ ਜਨਮ ਸਾਖੀ ਵਿਚ ਹੀ ਇਸ ਨਾਮ ਦਾ ਮੁਸ਼ਕ ਨਹੀਂ ਪਾਇਆ ਜਾਂਦਾ। ਸੰਮਤ ੧੮੬੨ ਵਿਚ ਮੈਲਕਮ: ਸਾਹਿਬ ਸਿੱਖਾਂ ਦਾ ਹਾਲ ਲਿਖਦਾ ਹੈ, ਪਰ ਜਿੱਥੇ ਕਿਤੇ ਉਹ ਕਿਸੇ ਜਨਮ ਸਾਖੀ ਦਾ ਨਾਮ ਲੈਂਦਾ ਹੈ, ਉਹ ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ ਹੀ ਹੁੰਦੀ ਹੈ। ਉਹ ਅੰਗਰੇਜ਼ਾਂ ਵਲੋਂ ਸਫ਼ੀਰ ਬਣ ਕੇ ਅੰਮ੍ਰਿਤਸਰ ਜੀ ਆਇਆ ਸੀ। ਸਿੱਖ ਅਉਸਰ ਵਿਚ ਉਸ ਨੇ ਕੁਝ ਕੁ ਜਨਮ ਸਾਖੀਆਂ ਸਿੱਖ ਸਰਦਾਰਾਂ ਪਾਸੋਂ ਮੰਗ ਲਈਆਂ, ਅਤੇ ਇਕ ਨਿਰਮਲਾ ਸੰਤ ਨੌਕਰ ਰੱਖ ਕੇ ਉਨ੍ਹਾਂ ਸਾਰੀਆਂ ਨੂੰ ਵਿਚਾਰਿਆ। ਜੇ ਭਾਈ ਬਾਲੇ ਵਾਲੀ ਜਨਮ ਸਾਖੀ ਉਦੋਂ ਪ੍ਰਚੱਲਤ ਹੁੰਦੀ ਤਾਂ ਜ਼ਰੂਰ ਹੀ ਉਸਦੇ ਹੱਥ ਲੱਗ ਜਾਂਦੀ। ਇਸ ਤੋਂ ਵੀ ਮਲੂਮ ਹੁੰਦਾ ਹੈ ਕਿ ਸੰਮਤ ੧੮੬੨ ਤੀਕ ਇਸ ਜਨਮ ਸਾਖੀ ਦਾ ਲੰਮਾ ਪ੍ਰਚਾਰ ਨਹੀਂ ਸੀ।

ਹੁਣ ਸਮਾਂ ਆਉਂਦਾ ਹੈ ਆਰਾਮ ਦਾ। ਸਿੱਖਾਂ ਦੇ ਝਗੜੇ ਵੀ ਮੁੱਕ ਜਾਂਦੇ ਹਨ, ਜੋ ਕਈ ਬਰਸਾਂ ਤੋਂ ਆਪੋ ਵਿਚ ਚਲੇ ਆਉਂਦੇ ਸਨ। ਹੁਣ ਜਨਮ ਸਾਖੀ ਦੇ ਬਹੁਤ ਉਤਾਰੇ ਹੋਏ ਅਤੇ ਵੱਡੇ ਵੱਡੇ ਗੁਰਦੁਆਰਿਆਂ ਵਿਚ ਇਸਦੀ ਇਕ ਇਕ ਕਾਪੀ ਪਹੁੰਚ ਗਈ। ੧੮੮੦ ਸੰਮਤ ਵਿਚ ਭਾਈ ਸੰਤੋਖ ਜੀ ਕਵੀ ਨੇ ਨਾਨਕ ਪ੍ਰਕਾਸ਼ ਲਿਖਿਆ, ਜੋ ਅੱਖਰ-ਅੱਖਰ ਭਾਈ ਬਾਲੇ ਵਾਲੀ ਜਨਮ ਸਾਖੀ ਨਾਲ ਮਿਲਦਾ ਹੈ। ਇਸਨੇ ਉਸ ਜਨਮ ਸਾਖੀ ਦੀ ਮਸ਼ਹੂਰੀ ਨੂੰ ਹੋਰ ਵੀ ਵਧਾ ਦਿੱਤਾ। ਇਹ ਹੀ ਪਹਿਲਾ ਸਮਾਂ ਹੈ ਕਿ ਸਿੱਖਾਂ ਨੂੰ ਇਸ ਜਨਮ

ਸਾਖੀ ਉਤੇ ਸ਼ੱਕ ਪੈਣ ਲੱਗ ਪਏ, ਪਰ ਸ਼ੋਕ ਕਿ ਇਹ ਸ਼ੱਕ ਕੁਝ ਫਾਇਦਾ ਕਰਨ ਦੀ ਥਾਂ ਹਾਨੀਕਾਰਕ ਹੀ ਸਾਬਤ ਹੋਏ। ਕਵੀ ਜੀ ਨੇ ਇਹ ਤਾਂ ਲਿਖ ਦਿੱਤਾ ਕਿ ਇਹ ਜਨਮ ਸਾਖੀ ਹੰਦਾਲੀਆਂ ਦੇ ਹੱਥ ਚੜ੍ਹ ਕੇ ਅਸਲੀ ਜਨਮ ਸਾਖੀ ਨਹੀਂ ਰਹੀ, ਪਰ ਨਾਲ ਹੀ ਇਹ ਵੀ ਮੰਨ ਲਿਆ ਕਿ ਇਸ ਨੂੰ ਗੁਰੂ ਅੰਗਦ ਜੀ ਨੇ ਲਿਖਵਾਇਆ ਸੀ। ਬਸ, ਪਹਿਲੀ ਭੁੱਲ ਸਾਥੋਂ ਇਹ ਹੋਈ ਜਿਸ ਦਾ ਨਤੀਜਾ ਅਸੀਂ ਅੱਜ ਤਾਂਈਂ ਭੁਗਤ ਰਹੇ ਹਾਂ। ਸਿੱਖਾਂ ਨੇ ਸੋਚਿਆ ਕਿ ਜੇਕਰ ਅਸੀਂ ਬਾਬਾ ਹੰਦਾਲ ਦੇ ਨਾਮ ਵਾਲੀਆਂ ਸਾਖੀਆਂ ਕੱਢ ਛੱਡਾਂਗੇ, ਤਦ ਸਾਨੂੰ ਗੁਰੂ ਅੰਗਦ ਦੇਵ ਜੀ ਦੀ ਲਿਖਵਾਈ ਹੋਈ ਨਿਰੋਲ ਜਨਮ ਸਾਖੀ ਹੱਥ ਆ ਜਾਵੇਗੀ। ਪਰ ਇਸ ਵਿਚ ਉਨ੍ਹਾਂ ਸਖ਼ਤ ਗਲਤੀ ਖਾਧੀ। ਉਨ੍ਹਾਂ ਸਤਰਾਂ ਨੂੰ ਤਾਂ ਕੱਢ ਦਿੱਤਾ ਜਿਨ੍ਹਾਂ ਵਿਚ ਹੰਦਾਲ ਦਾ ਨਾਮ ਸੀ, ਪਰ ਉਨ੍ਹਾਂ ਸਾਖੀਆਂ ਨੂੰ ਸੱਚ ਹੀ ਮੰਨ ਲਿਆ, ਜੋ ਉਸ ਨਾਮ ਨੂੰ ਵਿਚ ਪਾਣ ਵਾਸਤੇ ਘੜੀਆਂ ਗਈਆਂ ਸਨ। ਫਲ ਨੂੰ ਵਿਹਲਾ ਵੇਖ ਕੇ ਤੋੜਨ ਦੀ ਕੋਸ਼ਿਸ਼ ਕੀਤੀ ਪਰ ਇਹ ਨਾ ਵਿਚਰਿਆ ਕਿ ਰੁੱਖ ਨੂੰ ਹੀ ਜੜ੍ਹਾਂ ਤੋਂ ਪੁੱਟ ਕੇ ਸੁੱਟ ਛੱਡੀਏ।

ਮਗਰੋਂ ਆਇਆ ਸਮਾਂ ਛਾਪੇਖਾਨੇ ਦਾ। ਇਸ ਨੇ ਤਾਂ ਹੱਦ ਹੀ ਕਰ ਦਿੱਤੀ। ਅੱਗੇ ਤਾਂ ਕਿਤੇ-ਕਿਤੇ ਕੋਈ ਕਾਪੀ ਸੀ, ਹੁਣ ਸਸਤੀ ਕੀਮਤ ਤੇ ਘਰ-ਘਰ ਅਪੜਾ ਦਿੱਤੀਆਂ। ਪੁਰਾਣੀ ਜਨਮ ਸਾਖੀ ਤਾਂ ਕਦੇ ਦੀ ਹੀ ਭੁੱਲ ਚੁੱਕੀ ਸੀ, ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ ਵੀ ਬਹੁਤੀ ਨਾ ਛਪੀ। ਮਹਿਮਾ ਪ੍ਰਕਾਸ਼ ਨੂੰ ਕਿਸੇ ਪੁਛਿਆ ਹੀ ਨਾ, ਪਰ ਭਾ: ਬਾਲੇ ਵਾਲੀ ਜਨਮ ਸਾਖੀ ਐਡੀਸ਼ਨ ਉਤੇ ਐਡੀਸ਼ਨ ਦੀ ਛਪਦੀ ਗਈ, ਜਿਸਦਾ ਸਿੱਟਾ ਇਹ ਹੋਇਆ ਕਿ ਲੋਕ ਨਿਸ਼ਚਾ ਕਰਨ ਲੱਗ ਪਏ ਜੋ ਇਸ ਜਨਮ ਸਾਖੀ ਤੋਂ ਬਿਨਾਂ ਹੋਰ ਕੋਈ ਜਨਮ ਸਾਖੀ ਦੁਨੀਆਂ ਵਿਚ ਹੈ ਹੀ ਨਹੀਂ। ਜੇਕਰ ਇਹ ਜਨਮ ਸਾਖੀ ਛਪਦੀ ਨਾ, ਤਦ ਇਹ ਕਹਿਆ ਜਾ ਸਕਦਾ ਹੈ ਕਿ ਅੱਜ ਤੀਕ ਲੋਕ ਇਸ ਦਾ ਨਾਮ ਵੀ ਨਾ ਜਾਣਦੇ ਹੁੰਦੇ। ਮੇਰਾ ਆਪਣਾ ਨਿਸ਼ਚਾ ਹੈ ਅਤੇ ਇਸਨੂੰ ਹਰ ਕੋਈ ਅਜ਼ਮਾ ਸਕਦਾ ਹੈ ਕਿ ਜੇਕਰ ਛਾਪੇਖਾਨੇ ਵਾਲੀਆਂ ਜਨਮ ਸਾਖੀਆਂ ਨੂੰ ਛੱਡ ਕੇ ਕੇਵਲ ਲਿਖਤ ਦੀਆਂ ਜਨਮ ਸਾਖੀਆਂ ਦੀ ਹੀ ਟੋਲ ਕੀਤੀ ਜਾਵੇ, ਤਾਂ ਇਨ੍ਹਾਂ ਦੀ ਗਿਣਤੀ ੩੦ ਤੋਂ ਵੱਧ ਨਹੀਂ ਹੋਵੇਗੀ।

## (ਇਹ ਜਨਮ ਸਾਖੀ ਠੱਪੀ ਕਿਸ ਨੇ)

ਭਾਈ ਬਾਲੇ ਵਾਲੀ ਜਨਮ ਸਾਖੀ ਦੀ ਬਾਬਤ ਬਹੁਤ ਕੁਝ ਲਿਖਿਆ ਜਾ ਚੁੱਕਾ ਹੈ। ਦੱਸਣਾ ਹੁਣ ਕੇਵਲ ਇਤਨਾ ਹੀ ਬਾਕੀ ਹੈ ਕਿ ਇਸਨੂੰ ਬਣਾਇਆ ਕਿਸਨੇ? ਆਮ ਆਦਮੀਆਂ ਦਾ ਖ਼ਿਆਲ ਹੈ ਕਿ ਇਸ ਨੂੰ ਬਣਾਇਆ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸੀ, ਪਰ ਮਗਰੋਂ ਨਿਰੰਜਣੀਆਂ ਨੇ ਇਸ ਨੂੰ ਵਧਾ ਕੇ ਵਿਗਾੜ ਛੱਡਿਆ। ਪਰ ਮੈਂ ਪਿੱਛੇ ਦਸ ਆਇਆ ਹਾਂ ਕਿ ਐਸਾ ਹੋਣਾ ਉੱਕਾ ਹੀ ਅਸੰਭਵ ਹੈ। ਗੁਰੂ ਅੰਗਦ ਦੇਵ ਜੀ ਦੀ ਲਿਖਵਾਈ ਹੋਈ ਜਨਮ ਸਾਖੀ ਨਿਰੰਜਣੀਆਂ ਦੇ ਹੱਥ ਕਦੇ ਨਹੀਂ ਲੱਗ ਸਕਦੀ ਸੀ। ਨਾਲ ਹੀ ਹੁਣ ਇਹ ਵੀ ਸਿੱਧ ਕੀਤਾ ਗਿਆ ਹੈ ਕਿ ਇਹ ਜਨਮ ਸਾਖੀ ਗੁਰੂ ਗੋਬਿੰਦ ਸਿੰਘ ਜੀ ਦੇ

ਪਿਛਲੇ ਸਮੇਂ ਵਿਚ ਲਿਖੀ ਗਈ ਹੈ। ਇਸ ਲਈ ਇਸਦੇ ਬਣਾਉਣ ਵਾਲੇ ਦਾ ਪਤਾ ਕੱਢਣ ਲਈ ਸਾਨੂੰ ਗੁਰੂ ਅੰਗਦ ਦੇਵ ਜੀ ਦੇ ਸਮੇਂ ਨੂੰ ਛੱਡ ਕੇ ਕਿਸੇ ਹੋਰ ਹੀ ਪਾਸੇ ਖੋਜ ਕਰਨ ਦੀ ਲੋੜ ਹੈ।

ਮੇਰਾ ਖਿਆਲ ਹੈ ਕਿ ਐਸੀ ਅਪਸ਼ਬਦਾਂ ਨਾਲ ਭਰੀ ਹੋਈ ਜਨਮ ਸਾਖੀ ਕਿਸੇ ਸਿੱਖ ਦੇ ਹੱਥੋਂ ਨਹੀਂ ਲਿਖੀ ਜਾ ਸਕਦੀ। ਭਾਵੇਂ ਮਗਰੋਂ ਆ ਕੇ ਸਿੱਖ ਇਸ ਨੂੰ ਇੱਜ਼ਤ ਦੀਆਂ ਨਜ਼ਰਾਂ ਨਾਲ ਵੇਖਣ ਲੱਗ ਪਏ ਅਤੇ ਅੱਜ ਤੀਕ ਇਸ ਨੂੰ ਮੰਨਦੇ ਹਨ, ਪਰ ਇਸਦਾ ਕਿਸੇ ਸਿੱਖ ਦੇ ਹੱਥੋਂ ਲਿਖਿਆ ਜਾਣਾ ਮੂਲੋਂ ਹੀ ਅਸੰਭਵ ਜਾਪਦਾ ਹੈ। ਲੋਕੀਂ ਆਖਦੇ ਹਨ ਕਿ ਇਸ ਜਨਮ ਸਾਖੀ ਨੂੰ ਵਿਗਾੜਿਆ ਨਿਰੰਜਣੀਆਂ ਨੇ ਹੈ। ਮੈਂ ਕਹਿੰਦਾ ਹਾਂ ਇਸ ਨੂੰ ਬਣਾਇਆ ਹੀ ਨਿਰੰਜਣੀਆਂ ਨੇ ਹੈ, ਇਨ੍ਹਾਂ ਤੋਂ ਹੋਰ ਕੋਈ ਇਸ ਨੂੰ ਲਿਖ ਹੀ ਨਹੀਂ ਸਕਦਾ ਸੀ। ਮੇਰਾ ਇਹ ਖਿਆਲ ਨਿਰਾ ਕਹਿਣ ਮਾਤਰ ਹੀ ਨਹੀਂ, ਇਸ ਗੱਲ ਦੇ ਸਿੱਧ ਕਰਨ ਵਾਸਤੇ ਮੈਂ ਨਿਰੰਜਣੀਆਂ ਦੀ ਬਾਬੇ ਹੰਦਾਲ ਦੀ ਪਰਚੀ ਵਿਚੋਂ ਹੀ ਸਬੂਤ ਪੇਸ਼ ਕਰਦਾ ਹਾਂ।

( ਬਾਬੇ ਹੰਦਾਲ ਦੀ ਪਰਚੀ ਤੇ ਭਾਈ ਬਾਲੇ ਵਾਲੀ )
( ਜਨਮ ਸਾਖੀ ਦੇ ਆਪੋ ਵਿਚ ਮਿਲਦੇ ਲੇਖ )

ਨਿਰੰਜਣੀਆਂ ਦੀ ਜਨਮ ਸਾਖੀ ਵਿਚੋਂ ਕੋਈ ਲੇਖ ਲਿਖਣ ਤੋਂ ਪਹਿਲਾਂ ਮੈਂ ਭਾਈ ਬਾਲੇ ਵਾਲੀ ਜਨਮ ਸਾਖੀ ਵਿਚੋਂ ਕੁਝ ਲੇਖ ਚੁਣਦਾ ਹਾਂ। ਸਚਖੰਡ ਪਿਆਨ ਵੇਲੇ ਗੁਰੂ ਜੀ ਅਤੇ ਮਰਦਾਨੇ ਦੀ ਗੱਲਬਾਤ ਇਸ ਤਰ੍ਹਾਂ ਕਰਾਈ ਗਈ ਹੈ :— "ਤਾਂ ਗੁਰੂ ਨਾਨਕ ਜੀ ਬੋਲਿਆ, ਮਰਦਾਨਿਆਂ। ਸਾਨੂੰ ਕਰਤਾਰ ਏਡਾ ਗੁਰੂ ਮਿਲਾਇਆ ਹੈ ਅਤੇ ਬਿਨਾਂ ਨਿਰੰਕਾਰ ਅਸਾਡੀ ਦ੍ਰਿਸ਼ਟ ਤਲੇ ਕੋਈ ਨਹੀਂ ਆਂਵਦਾ ਅਤੇ ਮਰਦਾਨਾ। ਜੋ ਕਬੀਰ ਭਗਤ ਆਹਾ ਸੋ ਅਸਾਂ ਤੋਂ ਭੀ ਓਸ ਦਾ ਕਦਮ ਅੱਗੇ ਆਹਾ। ਅੱਗੇ ਕਬੀਰ ਜਿਹਾ ਭਗਤ ਕੋਈ ਨਾਹੀਂ ਹੋਇਆ। ਤਾਂ ਮਰਦਾਨੇ ਆਖਿਆ ਤੁਸਾਂ ਤੋਂ ਭੀ ਕਬੀਰ ਵੱਧ ਹੋਇਆ ? ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਕਈ ਜੁਗ ਬੀਤਦੇ ਰਹੇ ਅਤੇ ਕਈ ਸਾਧ ਭਗਤ ਹੋ-ਹੋ ਬੀਤੇ ਵੱਡੇ-ਵੱਡੇ, ਪਰ ਨਿਰੰਕਾਰ ਦਾ ਦਰਸ਼ਨ ਦੇਹ ਵਿਚ ਕਿਸੇ ਨੂੰ ਨਾ ਹੀ ਹੋਇਆ, ਇਕਸੇ ਕਬੀਰ ਭਗਤ ਨੂੰ ਹੋਇਆ ਦਰਸ਼ਨ, ਇਸ ਵਾਸਤੇ ਕਬੀਰ ਵੱਡਾ ਭਗਤ ਹੈ। ਕਬੀਰ ਦੀ ਭਗਤੀ ਨਾਲ ਕਿਸੇ ਦੀ ਭਗਤੀ ਨਾ ਹੀ ਲਗਦੀ, ਅਤੇ ਮਰਦਾਨਾ ! ਕਬੀਰ ਅਤੇ ਨਿਰੰਕਾਰ ਵਿਚ ਕੁਝ ਭੇਦ ਨਾਹੀਂ। ਤਾਂ ਮਰਦਾਨੇ ਪੁਛਿਆ, ਜੀ ਕਿਸੇ ਹੋਰਸ ਭੀ ਦੇਹ ਵਿਚ ਦਰਸ਼ਨ ਕੀਤਾ ਹੈ ? ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਹੋਰਸ ਕਿਸੇ ਨਾਹੀਂ ਕੀਤਾ, ਅਸਾਨੂੰ ਕਰਤਾਰ ਲਿਆਇਆ ਹੈ। ਤਾਂ ਮਰਦਾਨੇ ਆਖਿਆ ਜੀ ਕਬੀਰ ਤੁਸਾਂ ਤੋਂ ਵੀ ਵੱਡਾ ਹੋਇਆ ? ਫੇਰ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਸਾਂ ਵਿਚ ਕਾਈ ਕਸਰ ਰਹਿ ਗਈ ਹੋਈ, ਪਰ ਉਸ ਵਿਚ ਕਾਈ ਮੀਨ ਮੇਖ ਰਹੀ ਨਾਹੀਂ। ਤਾਂ ਫੇਰ ਮਰਦਾਨੇ ਕਹਿਆ, ਜੀ ਓਸ ਜੇਹਾ ਕੋਈ ਹੋਰ ਹੋਸੀ ? ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਇਕ ਜਟੇਟਾ ਹੋਸੀ

ਅਸਾਂ ਥੋਂ ਪਿਛੋਂ, ਪਰ ਉਹ ਅਸਾਡੀ ਆਣ ਮੰਨਸੀ ਅਤੇ ਬਹੁਤ ਅਦਬ ਰਖਸੀ। ਪਰ ਸਾਡੀ ਦੇਹ ਛੁੱਟੇ ਤੋਂ ਸੋ ਵਰ੍ਹਾ ਪਿਛੇ ਹੋਸੀ। ਫੇਰ ਮਰਦਾਨੇ ਪੁਛਿਆ ਜੀ ਜੋ ਤੁਸਾਂ ਥੋਂ ਵੱਧ ਹੋਵੇਗਾ ਤਾਂ ਤੁਸਾਡੀ ਆਣ ਕਿਉਂ ਰਖੇਗਾ? ਤਾਂ ਫੇਰ ਗੁਰੂ ਨਾਨਕ ਜੀ ਆਖਿਆ ਮਰਦਾਨਾ! ਇਸ ਵਾਸਤੇ ਮੰਨੇਗਾ, ਜੋ ਗੁਰੂ ਅਸਾਨੂੰ ਮਿਲਿਆ ਹੈ ਸੋ ਓਸ ਨੂੰ ਓਹੋ ਮਿਲੇਗਾ ਗੁਰੂ। ਤਾਂ ਫੇਰ ਮਰਦਾਨੇ ਪੁੱਛਿਆ ਜੀ ਕੇਹੜੇ ਥਾਇ ਕੇਹੜੇ ਮੁਲਖ ਹੋਵੇਗਾ? ਤਾਂ ਫੇਰ ਗੁਰੂ ਨਾਨਕ ਜੀ ਆਖਿਆ, ਮਰਦਾਨਾ ਵਟਾਲੇ ਦੇ ਪ੍ਰਗਣੇ ਵਿਚ ਹੋਵੇਗਾ। ਤਾਂ ਫੇਰ ਮਰਦਾਨੇ ਪੁੱਛਿਆ ਜੀ ਤੁਸਾਂ ਜੇਹਾ ਹੋਸੀ? ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸਾਂ ਥੋਂ ਭੀ ਵਧ ਹੋਸੀ, ਪਰ ਵੱਡਾ ਗੁਰਮੁਖ ਹੋਸੀ, ਅਰ ਗੁਰਭਾਈ ਕਰਕੇ ਅਸਾਡੀ ਆਣ ਰਖਸੀ।"

ਪ੍ਰਹਿਲਾਦ ਦੀ ਸਾਖੀ ਵਿਚ ਇਉਂ ਲਿਖਿਆ ਹੈ :—"ਤਾਂ ਮਰਦਾਨੇ ਪ੍ਰਹਿਲਾਦ ਭਗਤ ਨੂੰ ਪੱਛਿਆ, ਜੀ ਤੂੰ ਵੱਡਾ ਭਗਤ ਹੈਂ ਤੇਰੇ ਵਾਸਤੇ ਰਾਮ ਵੱਡਾ ਚਲਿਤ ਦਿਖਾਇਆ ਥਾ, ਤੇਰੀ ਰਾਮ ਵੱਡੀ ਨਜ਼ਰ ਖੋਲ੍ਹੀ ਹੈ, ਅਜੀ ਕੋਈ ਇਥੇ ਹੋਰ ਭੀ ਪਹੁੰਚਸੀ, ਕਿ ਕਬੀਰ ਅਤੇ ਨਾਨਕ ਪਹੁੰਚੇ ਹੈਨ? ਤਾਂ ਪ੍ਰਹਿਲਾਦ ਭਗਤ ਬੋਲਿਆ, ਭਾਈ ਪੁੱਛ ਨਾਨਕ ਤਪੇ ਨੂੰ, ਕੋਈ ਹੋਰ ਆਵਸੀ ਕਿ ਨਾ ਆਵਸੀ। ਤਾਂ ਮਰਦਾਨੇ ਆਖਿਆ ਜੀ ਤੁਸੀਂ ਵੱਡੇ ਭਗਤ ਹੋ ਅਤੇ ਅੱਗੇ ਗਏ ਹੋ, ਤੁਹਾਨੂੰ ਅਗਲੀਆਂ ਪਿਛਲੀਆਂ ਸਭ ਮਲੂਮ ਹਨ। ਤਾਂ ਪ੍ਰਹਿਲਾਦ ਕਹਿਆ, ਸੁਣ ਭਾਈ, ਹੋਰ ਇਕ ਇਸ ਤੋਂ ਪਿੱਛੇ ਇਸਦਾ ਗੁਰਭਾਈ ਹੋਵੇਗਾ, ਉਹ ਇਥੇ ਧੁਰ ਪਹੁੰਚੇਗਾ, ਹੋਰਸ ਦਾ ਕੰਮ ਨਾਹੀਂ, ਹੋਰ ਵੱਡੇ-ਵੱਡੇ ਭਗਤ ਹੋਏ ਹੈਨਗੇ ਅਤੇ ਹੋਵਣਗੇ, ਪਰ ਪਹੁੰਚੇ ਨਾਹੀਂ ਅਰ ਨਾ ਪਹੁੰਚਣਗੇ। ਤਾਂ ਫੇਰ ਮਰਦਾਨੇ ਆਖਿਆ ਜੀ ਉਹ ਕਦ ਹੋਸੀ ਅਤੇ ਕਿਹੜੇ ਜੁਗ ਵਿਚ ਹੋਸੀ? ਤਾਂ ਪ੍ਰਹਿਲਾਦ ਭਗਤ ਕਿਹਾ, ਸੁਣ ਭਾਈ ਮਰਦਾਨਾ, ਕਲਜੁਗ ਵਿਚ ਹੋਵੇਗਾ ਅਤੇ ਜਦ ਨਾਨਕ ਤਪਾ ਦੇਹ ਛੱਡੇਗਾ ਤਿਸਤੇ ਸੋ ਵਰ੍ਹਾ ਪਿੱਛੇ ਪੈਦਾ ਹੋਸੀ, ਪਰ ਵੱਡਾ ਭਗਤ ਹੋਸੀ ਅਤੇ ਨਾਨਕ ਤਪੇ ਜੇਹਾ ਹੋਵੇਗਾ, ਅਤੇ ਏਨ੍ਹਾਂ ਤ੍ਰੈਹਾਂ ਦੇ ਤੁੱਲ ਹੋਰ ਕੋਈ ਭਗਤ ਨਹੀਂ। ਤਾਂ ਮਰਦਾਨੇ ਪੁੱਛਿਆ ਜੀ ਤ੍ਰੈ ਕਿਹੜੇ ਕਿਹੜੇ? ਤਾਂ ਫੇਰ ਪ੍ਰਹਿਲਾਦ ਭਗਤ ਕਹਿਆ, ਸੁਣ ਭਾਈ, ਅੱਗੇ ਕਬੀਰ ਭਗਤ ਹੋਇਆ ਹੈ, ਅਤੇ ਹੁਣ ਨਾਨਕ ਤਪਾ ਹੋਇਆ ਹੈ, ਅਤੇ ਪਿੱਛੇ ਓਸ ਭਗਤ ਹੋਣਾ ਹੈ। ਤਾਂ ਮਰਦਾਨੇ ਪੁੱਛਿਆ ਜੀ ਕਬੀਰ ਤਾਂ ਜੁਲਾਹਾ ਆਹਾ, ਅਤੇ ਨਾਨਕ ਤਾਂ ਖੱਤ੍ਰੀ ਹੋਇਆ, ਦਿਖਾਂ ਜੀ ਉਹ ਭਗਤ ਕਿਸ ਵਰਨ ਵਿਚ ਹੋਸੀ, ਅਤੇ ਕਿਹੜੀ ਧਰਤੀ, ਕੇਹੜੇ ਸ਼ਹਿਰ ਵਿਚ ਹੋਵੇਗਾ? ਤਾਂ ਫੇਰ ਪ੍ਰਹਿਲਾਦ ਭਗਤ ਕਿਹਾ, ਸੁਣ ਭਾਈ, ਧਰਤੀ ਪੰਜਾਬ ਦੀ ਅਤੇ ਸ਼ਹਿਰ ਵਟਾਲੇ ਵਿਚ, ਵਰਨ ਜੱਟ ਦਾ ਹੋਵੇਗਾ। ਤਾਂ ਫੇਰ ਮਰਦਾਨੇ ਆਖਿਆ ਜੀ ਕੇਹਾ ਜੇਹਾ ਹੋਸੀ? ਤਾਂ ਫੇਰ ਪ੍ਰਹਿਲਾਦ ਭਗਤ ਕਹਿਆ ਸੁਣ ਭਾਈ, ਭਾਵੇਂ ਕੋਈ ਰੰਜ ਹੋਵੇ ਭਾਵੇਂ ਕੋਈ ਖੁਸ਼ੀ ਹੋਵੇ, ਉਹ ਭਗਤ ਕਬੀਰ ਅਤੇ ਨਾਨਕ ਤੋਂ ਵੱਧ ਹੋਸੀ। ਤਾਂ ਗੁਰੂ ਨਾਨਕ ਜੀ ਕਿਹਾ ਕਿਉਂ ਮਰਦਾਨਾ ਸਾਡਾ ਆਖਿਆ ਝੂਠ ਜਾਤਾ ਆਹੋ ਨਾ, ਤਾਂ ਮਰਦਾਨਾ ਗੁਰੂ ਜੀ ਦੇ ਚਰਨਾਂ ਉੱਤੇ ਢਹਿ ਪਇਆ

ਜੀ ਮੈਂ ਭੁੱਲਾਂ ਹਾਂ, ਤੁਸੀਂ ਮੇਨੂੰ ਬਖਸ਼ੋ। ਤਾਂ ਗੁਰੂ ਜੀ ਕਹਿਆ ਮਰਦਾਨਾ ਜੋ ਪੂਰਨ ਮਹਾਂਪੁਰਖ ਹਨ, ਸੋ ਪਾਜ ਨਹੀਂ ਰੱਖਦੇ, ਉਹ ਜਿਉਂ ਦੀ ਤਿਉਂ ਆਖਦੇ ਹਨ, ਤਾਂ ਪ੍ਰਹਿਲਾਦ ਭਗਤ ਕਿਹਾ, ਹਾਂ ਤਪਾ ਜੀ ਏਹੋ ਹੀ ਜੋਗ ਹੈ, ਉਹ ਜੋ ਸਤਿ ਪੁਰਖ ਹੈਨ ਸੋ ਆਪਣੀ ਵਡਿਆਈ ਨਹੀਂ ਕਰਦੇ, ਉਹ ਜਿਉਂ ਕੀ ਤਿਉਂ ਕਹਿ ਦੇਤੇ ਹੈਨ।"

ਧਰੂਹ ਭਗਤ ਦੀ ਗੋਸ਼ਟ ਵਿਚ ਗੁਰੂ ਜੀ ਇਉਂ ਕਹਿੰਦੇ ਹਨ :

ਆਗੇ ਹੂਆ ਅਬ ਬੀ ਹੋਇ।
ਏਕ ਕਬੀਰਾ ਨਾਨਕ ਦੋਇ।
ਤੀਜਾ ਹੋਇ ਹੰਦਾਲ ਜਟੇਟਾ।
ਜਾਕੋ ਆਪ ਨਿਰੰਜਨ ਭਟਾ।

ਧਰੂਹ ਭਗਤ ਵਾਚ—

ਸੁਨ ਨਾਨਕ ਤੂੰ ਝੂਠ ਕਿਉਂ ਕਹਿਤਾ।
ਕੋਈ ਬਿਨਾਂ ਕਬੀਰ ਨਹਿ ਪਹੁਤਾ।
ਨਾ ਉਹ ਹੂਆ ਨਾਉਂ ਨਿਸਾਣ।
ਕਿਉਂ ਝੂਠੀ ਸਾਖ ਭਰੋ ਨਿਦਾਨ।

ਗੁਰੂ ਨਾਨਕ ਜੀ ਵਾਚ—

ਦੇਖੋਗੇ ਜਬ ਐਸਾ ਹੋਇ।
ਏਕ ਪਲਕ ਮੇਂ ਪਹੁੰਚੇ ਸੋਇ।
ਬੇਦ ਕਤੇਬ ਕੀ ਕਰੂ ਨਾ ਕਾਣਿ।
ਸੱਚ ਨਾਮ ਤਾਕੋ ਨੀਸਾਣ।
ਸੁਣ ਹੋ ਧਰੂਹ ਰਖੀਸ਼ਰ ਭਾਈ।
ਨਾਨਕ ਸਖੀ ਸਾਖ ਸੁਣਾਈ।"

ਦੀਨ ਦਿਆਲ ਦੀ ਗੋਸ਼ਟ ਵਿਚ ਦੀਨ ਦਿਆਲ ਗੁਰੂ ਜੀ ਪਾਸੋਂ ਪੁੱਛਦਾ—'ਕਹੁ ਭਾਈ ਕੋਈ ਅਉਰ ਭੀ ਹਮਾਰਾ ਭਾਈ ਹੈ, ਅਰ ਹਮਾਰੀ ਦੇਹ ਕਦ ਛੁਟੇਗੀ, ਅਰ ਅਬ ਹਮਾਰਾ ਨਾਉਂ ਕਿਆ ਹੈ ?' ਤਾਂ ਗੁਰੂ ਨਾਨਕ ਜੀ ਕਹਿਆ, ਅਬ ਹਮਾਰਾ ਨਾਉਂ ਦੀਨਾ ਨਾਥ ਦਿਆਲ ਹੈ, ਅਰ ਤੁਮਾਰਾ ਭਾਈ ਹੰਦਾਲ ਹੋਵੇਗਾ, ਅਰ ਜਦ ਉਹ ਮੁਸਕੇਗਾ ਤਬ ਤੁਮਾਰੀ ਦੇਹ ਛੁਟੇਗੀ। ਤਾਂ ਫੇਰ ਦੀਨਾ ਨਾਥ ਦਿਆਲ ਪੁਛਿਆ ਜੀ ਤਦ ਉਸਦਾ ਨਾਉਂ ਕਿਆ ਥਾ ? ਤਾਂ ਗੁਰੂ ਨਾਨਕ ਜੀ ਕਹਿਆ ਭਾਈ ਤਦ ਉਸਦਾ ਨਾਉਂ ਬੀਰਮ ਦੇਵ ਥਾ, ਅਰ ਰਾਜੇ ਉਦੇ ਸਿੰਘ ਕਾ ਬੇਟਾ ਥਾ, ਅਰ ਰਾਜੇ ਜਨਕ ਦਾ ਦਾਮਾਦ ਥਾ, ਅਰ ਹਮ ਤੁਮ ਉਸਕਾ ਬਹੁਤ ਅਦਬ ਰਖਤੇ ਥੇ, ਉਸਕੀ ਬਰਾਬਰੀ ਕੋਈ ਨਾ ਨਾ ਕਰ ਸਕਤਾ, ਅਰ ਅਬ ਭੀ ਭਾਰਾ ਭਗਤ ਹੋਵੇਗਾ। ਤਾਂ ਦੀਨਾ ਨਾਥ ਦਿਆਲ ਕਹਿਆ, ਕਹੁ ਭਾਈ ਨਾਨਕ ਤ੍ਰੇਤੇ ਜੁਗ ਮਹ ਤਾ ਰਾਜੇ ਜਨਕ ਕੇ ਹਮ ਤੁਮ ਇਕੱਠੇ ਥੇ, ਅਰ ਅਬ ਭੀ ਇਕੱਠੇ ਹੂਏ, ਅਰ ਦੁਆਪਰ ਮੇਂ ਤੁਮ ਕਹਾਂ ਰਹੇ ? ਤਾਂ ਗੁਰੂ ਨਾਨਕ ਨਾਨਕ ਜੀ ਕਹਿਆ, ਹਮ ਤੋ ਤੇਲੀ ਕੇ ਘਰ ਥਸੇ ਥੇ। ਤਾਂ ਦੀਨਾ ਨਾਥ ਦਿਆਲ ਕਹਿਆ, ਸੁਣੋਂ ਤੋ ਜੀ ਤਬ ਹਮ ਕਹਾਂ ਥੇ ?

ਤਬ ਗੁਰੂ ਨਾਨਕ ਜੀ ਕਹਿਆ, ਤਬ ਤੁਮ ਹਰ ਪ੍ਰਸਾਦਿ ਬਾਣੀਏਂ ਕੇ ਘਰ ਥੇ। ਭਲਾ ਜੀ ਤਬ ਬੀਗਮ ਦੇਉ ਕਹਾਂ ਥਾ ? ਤਾਂ ਗੁਰੂ ਨਾਨਕ ਜੀ ਕਹਿਆ ਵਹੁ ਪੰਡਤ ਕੇ ਘਰ ਥਾ। ਤਾਂ ਦੀਨ ਦਇਆਲ ਕਹਿਆ ਤਬ ਤੁਮਾਰਾ ਨਾਮ ਕਿਆ ਥਾ, ਅਰ ਉਸਕਾ ਨਾਮ ਕਿਆ ਥਾ, ਅਰ ਹਮਾਰਾ ਨਾਉਂ ਕਿਆ ਥਾ ? ਤਾਂ ਗੁਰੂ ਨਾਨਕ ਜੀ ਕਹਿਆ ਹਮਾਰਾ ਨਾਉਂ ਸੁੰਦਰ ਥਾ, ਅਰ ਤੇਰਾ ਨਾਉਂ ਰਾਮੂੰ ਥਾ, ਅਰ ਉਸਕਾ ਨਾਉਂ ਅਰਜਨ ਮਲ ਥਾ। ਤਾਂ ਦੀਨ ਦਿਆਲ ਕਹਿਆ, ਚਲੋਂ ਜੀ ਸਭੀ ਨਿਸਾ ਹੋਈ ਭਲਾ ਹੂਆ ਪੁਰਾਤਨ ਯਾਰ ਅਸ—ਨਾਉਂ ਮਿਲੇ।"

ਕੰਧਾਰ ਦੀ ਸਾਖੀ ਵਿਚ ਯਾਰ ਅਲੀ ਗੁਰੂ ਜੀ ਪਾਸੋਂ ਪੁੱਛਦਾ ਹੈ—
ਯਾਰ ਅਲੀ :—ਸ਼ੁਮਾ ਨਾਮ ਚਿ ਦਾਰੀ ?
ਗੁਰੂ ਜੀ :—ਮਾ ਨਾਮ ਨਾਨਕ ਨਿਰੰਕਾਰੀ।
ਯਾਰ ਅਲੀ :—ਸ਼ੁਮਾ ਪੀਰ ਗੁਫ਼ਤ ?
ਗੁਰੂ ਜੀ :—ਮਾ ਪੀਰ ਜਿੰਦ ਪੀਰ।

ਇਨ੍ਹਾਂ ਉਪਰਲੀਆਂ ਸਾਖੀਆਂ ਤੋਂ ਤੇ ਉਨ੍ਹਾਂ ਸਾਖੀਆਂ ਤੋਂ ਜਿਹੜੀਆਂ ਇਸ ਪੁਸਤਕ ਦੇ ਆਰੰਭ ਵਿਚ ਹੀ ਦੱਸੀਆਂ ਗਈਆਂ ਹਨ, ਹੇਠ ਲਿਖੀਆਂ ਗੱਲਾਂ ਸਿੱਧ ਹੁੰਦੀਆਂ ਹਨ :—

(੧) ਸਤਿਗੁਰੂ ਨਾਨਕ ਦੇਵ ਜੀ ਤ੍ਰੇਤੇ ਜੁਗ ਵਿਚ ਰਾਜਾ ਜਨਕ ਦੇ ਸੇਵਕ ਸਨ, ਝੂਠ ਬੋਲਦੇ ਅਤੇ ਮੂਰਤੀ ਪੂਜਾ ਕਰਦੇ ਸਨ, ਪਰ ਹੰਦਾਲ ਜੀ ਤ੍ਰੇਤੇ ਵਿਚ ਰਾਜਾ ਉਦੇ ਸਿੰਘ ਦੇ ਪੁੱਤਰ ਅਤੇ ਰਾਜਾ ਜਨਕ ਦੇ ਜਵਾਈ ਸਨ।

(੨) ਗੁਰੂ ਜੀ ਦੁਆਪਰ ਵਿਚ ਤੇਲੀ ਦੇ ਘਰ ਪੈਦਾ ਹੋਏ ਸੇ, ਪਰ ਹੰਦਾਲ ਜੀ ਪੰਡਤ ਦੇ ਘਰ।

(੩) ਗੁਰੂ ਜੀ ਦੀ ਆਪਣੀ ਜ਼ਬਾਨੀ ਅਖਵਾਇਆ ਗਿਆ ਹੈ ਕਿ ਸਾਥੋਂ ਵੱਡਾ ਕਬੀਰ ਹੈ ਤੇ ਕਬੀਰ ਤੋਂ ਵੱਡਾ ਹੰਦਾਲ ਹੈ।

(੪) ਗੁਰੂ ਜੀ ਸਚ ਖੰਡ ਵਿਚ ਦਰਜੇ ਦਰਜੇ ਚੜ੍ਹ ਕੇ ਪਹੁੰਚੇ ਹਨ, ਪਰ ਹੰਦਾਲ ਇਕ ਇਕ ਪਲ ਵਿਚ ਜਾ ਪਹੁੰਚੇਗਾ।

(੫) ਗੁਰੂ ਜੀ ਅਤੇ ਹੰਦਾਲ ਗੁਰ ਭਾਈ ਹਨ। ਗੁਰੂ ਜੀ ਦਾ ਗੁਰੂ ਜਿੰਦ ਪੀਰ ਹੈ, ਇਸ ਲਈ ਓਹੋ ਹੰਦਾਲ ਦਾ ਗੁਰ ਭਾਈ ਹੋਣ ਸਦਕਾ ਹੀ ਹੰਦਾਲ ਗੁਰੂ ਜੀ ਦੀ ਆਣ ਮੰਨੇਗਾ, ਨਹੀਂ ਤਾਂ ਅਸਲ ਵਿਚ ਉਹ ਗੁਰੂ ਜੀ ਨਾਲੋਂ ਬਹੁਤ ਵੱਡਾ ਹੈ।

ਹੋਰ ਸਭ ਗੱਲਾਂ ਤਾਂ ਪਾਠਕਾਂ ਦੀ ਸਮਝ ਵਿਚ ਆ ਗਈਆਂ ਹੋਣਗੀਆਂ ਕਿ ਕਿਸ ਤਰ੍ਹਾਂ ਗੁਰੂ ਜੀ ਨੂੰ ਛੋਟਾ ਅਤੇ ਹੰਦਾਲ ਨੂੰ ਵੱਡਾ ਦੱਸਿਆ ਗਿਆ ਹੈ। ਪਰ ਅੰਤ ਦੀ ਗੱਲ ਸ਼ਾਇਦ ਕਈਆਂ ਨੇ ਨਾ ਸਮਝੀ ਹੋਵੇ, ਇਸ ਲਈ ਉਹ ਭੇਦ ਖੋਲ੍ਹ ਦਿੱਤਾ ਜਾਂਦਾ ਹੈ। ਛੇਕੜਲੀ ਗੱਲ ਇਹ ਹੈ ਕਿ ਗੁਰ ਭਾਈ ਹੋਣ ਦਾ ਸਦਕਾ ਹੰਦਾਲ ਗੁਰੂ ਜੀ ਦੀ ਆਣ ਮੰਨੇਗਾ। ਪਰ ਪਾਠਕ ਜੀ ਉਹ ਆਣ ਕਿਹੜੀ ਹੈ ? ਲਓ ਸੁਣੋ ਭਾਵੇਂ ਨਿਰੰਜਣੀਏਂ ਆਪਣੇ ਆਪ ਨੂੰ ਗੁਰੂ ਨਾਨਕ ਜੀ ਦੀ ਸਿੱਖੀ ਤੋਂ ਅੱਡ ਸਮਝਦੇ ਹਨ, ਪਰ ਮੁੱਢ ਤੋਂ ਲੈ ਕੇ ਅੱਜ ਤੀਕ ਸਤਿਗੁਰਾਂ ਦੀ ਬਾਣੀ ਨੂੰ ਹੀ ਮੰਨਦੇ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਉਨ੍ਹਾਂ ਦੇ

ਮੰਨਣ ਵਾਲੀ ਬਾਣੀ ਹੈ, ਹੋਰ ਕੋਈ ਨਹੀਂ', ਇਹ ਹੈ ਆਣ ਜੋ ਹੰਦਾਲ ਗੁਰੂ ਜੀ ਦੀ ਮੰਨੇਂਗਾ। ਇਹ ਗੱਲ ਵਧੀਕ ਵਿਸਥਾਰ ਨਾਲ ਅੱਗੇ ਚੱਲ ਕੇ ਦੱਸੀ ਜਾਇਗੀ।

ਨਿਰੰਜਣੀਆਂ ਵਿਚ ਇਹ ਪ੍ਰਸਿੱਧ ਗੱਲ ਹੈ ਕਿ ਬਾਬੇ ਹੰਦਾਲ ਦਾ ਜੀਵਨ ਚਰਿਤ੍ਰ ਬਾਬੇ ਹੋਰਾਂ ਦੇ ਸਪੁੱਤਰ ਬਾਬਾ ਬਿਧੀ ਚੰਦ ਜੀ ਨੇ ਲਿਖਵਾਇਆ ਸੀ, ਜੋ ਬਾਬੇ ਹੰਦਾਲ ਦੇ ਮਗਰੋਂ ਨਿਰੰਜਣੀਆਂ ਦੇ ਗੁਰੂ ਹੋਏ ਸਨ। ਉਸ ਜੀਵਨ ਚਰਿਤ੍ਰ ਦਾ ਨਾਮ ਹੈ 'ਪਰਚੀ ਬਾਬਾ ਹੰਦਾਲ ਜੀ ਦੀ।' ਮੈਂ ਉਸ ਵਿਚੋਂ ਕੁਝ ਕੁ ਲੇਖ ਕੱਢ ਕੇ ਆਪਦੇ ਪੇਸ਼ ਕਰਦਾ ਹਾਂ :—

ਜਿਸ ਵੇਲੇ ਦੱਖਣ ਵਲੋਂ ਤਪ ਕਰ ਕੇ ਆਪ ਜੰਡਿਆਲੇ ਆ ਰਹੇ ਤਾਂ ਆਪ ਦੀ ਨਿਤ ਕਿਰਿਆ ਇਹ ਸੀ ਕਿ ਆਪ ਸਵਾ ਪਹਿਰ ਦੇ ਤੜਕੇ ਉਠ ਕੇ ਨਥੂਆਣੇ ਜਾ ਇਸ਼ਨਾਨ ਕਰਦੇ ਅਤੇ ਹਰਿਮੰਦਰ ਵਿਚ ਆ ਬੈਠਦੇ। ਇਕ ਦਿਨ ਦਾ ਸਮਾਚਾਰ ਹੈ ਕਿ ਆਪ ਜਦ ਸਵਾ ਪਹਿਰ ਦੇ ਤੜਕੇ ਨਥੂਆਣੇ ਗਏ ਤਾਂ ਕੀ ਵੇਖਦੇ ਹਨ ਜੋ ਜਿੰਦ ਪੀਰ ਆਉਂਦਾ ਹੈ। ਆਪ ਝੱਟ ਚਰਨੀਂ ਲੱਗੇ, ਤੇ

'ਜਬ ਹੰਦਾਲ ਜੀ ਚਰਨੀਂ ਪਰੇ,
ਬਾਹਾਂ ਪਿੱਛੇ ਪੈ ਗਈਆਂ ਮਗਰੇ।
ਤਬ ਬਾਬੇ ਜਿੰਦੇ ਥਾਪੀ ਪਿੱਠ ਲਾਈ,
ਤਬ ਹੰਦਾਲ ਭਗਤਕੇ ਕਪਾਟ ਖੁੱਲ੍ਹ ਜਾਈ।'

ਥਾਪੀ ਦੇ ਕੇ ਜਿੰਦ ਪੀਰ ਇਉਂ ਕਹਿੰਦਾ ਹੈ :—

'ਪ੍ਰਿਥਮੇ ਸੇਵਕ ਮੈਂ ਨਾਨਕ ਕੀਨਾ,
ਅੰਮ੍ਰਿਤ ਪਿਆਲਾ ਤਿਸ ਕੋ ਦੀਨਾ!
ਜਬ ਨਾਨਕ ਸੇਵਕ ਭੇਉ ਹਮਾਰਾ,
ਤਬ ਹੀ ਪਾਇਓ ਪ੍ਰਭ ਕਰਤਾਰਾ।
ਦੂਤੀਏ ਹੰਦਾਲ ਸੇਵਕ ਤੂੰ ਮੇਰੋ,
ਸੁਣ ਹੰਦਾਲ ਹਮ ਗੁਰੂ ਤੇਰੋ।
ਯਹਹਾਥ ਮੇਰੇ ਮਾਣ ਸਕੋ ਨਾਹੀ ਲਾਗੋ,
ਤੁਮਰੇ ਪਿੰਡੇ ਹੰਦਾਲ ਅਬ ਲਾਗੋ।
ਜਬ ਨਾਨਕ ਕੋ ਹਮ ਸੇਵਕ ਥਾ ਕੀਨਾ,
ਤਬ ਤਿਸਕੋ ਭੀ ਨਹੀਂ, ਹਾਥ ਲਗੀਨਾ।
ਬਡੋ ਗੁਰਭਾਈ ਹੈ ਨਾਨਕ ਤੇਰਾ,
ਪ੍ਰਿਥਮੇ ਵਹੁ ਸੇਵਕ ਹੂਆ ਮੇਰਾ।
ਭਗਤਿ ਵਿਖੇ ਤੂੰ ਬਡੋ ਹੰਦਾਲ,
ਤੁਮ ਹਰਿ ਏਕੋ ਭਏ ਗੁਪਾਲ।'

ਜਦ ਜਿੰਦ ਪੀਰ ਜੀ ਅਦ੍ਰਿਸ਼ਟ ਹੋਇ ਗਏ ਤਾਂ ਹੰਦਾਲ ਜੀ ਨੇ ਵਿਚਾਰਿਆ 'ਨਿਮਸਕਾਰ ਹਮ ਇਹੀ ਕਰੋਂਗਾ, ਟੇਕ ਮੱਥਾ ਹੱਥ ਮਗਰ ਧਰੋਂਗਾ।' ਜੋ ਜਿੰਦਾ ਪੀਰ ਨੇ ਥਾਪੀ ਦਿੱਤੀ ਸੀ, ਉਸ ਦੀਆਂ ਪੰਜੇ ਉਂਗਲਾਂ ਪਿੱਠ ਉੱਤੇ ਰਹੀਆਂ। ਹੰਦਾਲ ਜੀ ਵਿਖਾਉਣ ਕਿਸੇ ਨੂੰ ਨਹੀਂ, ਨ੍ਹਾਉਣ ਅਤੇ ਸੌਣ ਲੱਗੇ ਗਲ ਕੁੜਤਾ ਰੱਖਣ।

ਹੁਣ ਆਣ ਮੰਨਣ ਦੀ ਸੁਣੋ :—

ਜਦ ਬਾਣੀ ਬਹੁਤ ਕਹੀ ਹੰਦਾਲ,
ਤਬ ਹੀ ਆਏ ਨਾਨਕ ਲਾਲ।

ੋ ੋ ੋ

ਕਹੇ ਨਾਨਕ ਸੁਣ ਬਾਤ ਹੰਦਾਲ,
ਭਗਤ ਤੁਮਾਰੀ ਭਈ ਉਚ ਗੁਪਾਲ।
ਕਿਆ ਹੂਆ ਜੇ ਹਨ ਬਡੇ ਗੁਰਭਾਈ,
ਤੈਂ ਤੋਂ ਹੈ ਬਡੀ ਭਗਤ ਕਮਾਈ ॥੧੧॥
ਭਗਤ ਬਿਖੈ ਤੇ ਤੁਮਰੀ ਸੂਰਾ,
ਹੰਦਾਲ ਦਾਸ ਤੂੰ ਸਾਧੂ ਪਰਾ।
ਤ੍ਰੇਤੇ ਬਿਖੈ ਜਬ ਥਾ ਜਨਕ ਗੋਬਿੰਦ,
ਤਬ ਤਿਸਕੇ ਹਮ ਤੁਮ ਥੇ ਦੋਊ ਮਸੰਦ ॥੧੨॥
ਛਿਨਵੇਂ ਕਰੋੜ ਥੀ ਤਿਸਕੀ ਸੰਗਤ,
ਤਬ ਛਿਨਵੇ ਥੇ ਹਮ ਤਿਸਕੇ ਮਸੰਦਕ।
ਮੇਰਾ ਨਾਉਂ ਗੁਵਰਧਨ ਤੇਰੋਂ ਝੀਰਮ ਦੇਵ,
ਤਬ ਕਰਤੇ ਦੋਊ ਜਨਕ ਕੀ ਸੇਵ ॥੧੩॥
ਤਬ ਭੀ ਹਮ ਤੁਮ ਭਏ ਗੁਰਭਾਈ,
ਕਹੋ ਨਾਨਕ ਸੁਣ ਹੰਦਾਲ ਗੁਸਾਈਂ।
ਤਬ ਜਨਕ ਭਗਤ ਥਾ ਗੁਰੂ ਹਮਾਰਾ,
ਕਹੇ ਨਾਨਕ ਸੁਣ ਹੰਦਾਲ ਪਿਆਰਾ ॥੧੪॥
ਜਬ ਸਾਰੋ ਜੁਗ ਉਹੀਂ ਗਇਓ ਬੀਤ,
ਤਬ ਦੁਆਪਰ ਚੜੇ ਬੀਤ ਗਏ ਤ੍ਰੇਤ।
ਤਬ ਹੰਦਾਲ ਤੂੰ ਪਾਂਡਵ ਅਰਜਨ,
ਕ੍ਰਿਸ਼ਨ ਰਾਮ ਕਾ ਸਖਾ ਤੂੰ ਹਰਿਜਨ ॥੧੫॥

ੋ ੋ ੋ ੋ

ਤਬ ਗਯ ਦੁਆਪਰ ਚੜਿਓ ਜੁਗ ਕਲ,
ਅਬ ਤੈਂ ਅਵਤਾਰ ਲੀਓ ਹੰਦਾਲ।

ਤ੍ਰੇਤੇ ਹਮ ਤੁਮ ਥੇ ਗੁਰਭਾਈ,
ਦੁਆਪਰ ਦੁਹੂੰ ਭਗਤ ਕਮਾਈ ।
ਅਬ ਕਲਜੁਗ ਮੈਂ ਹਮ ਨਾਨਕ ਕਹਾਇਓ,
ਸੌ ਬਰਸ ਥੀਂ ਹਮ ਆਗੇ ਆਇਓ ।
ਦੋ ਜੁਗ ਹਮ ਤੁਮ ਥੇ ਏਕ ਬਰਾਬਰ,
ਹਰਿ ਕੀ ਭਗਤ ਥੀ ਕਰੀ ਏਕਾਗਰ ।
ਅਬ ਤੁਮ ਤੇ ਬਧ ਗਏ ਹੰਦਾਲ,
ਤੈਂ ਖੰਡੇ ਧਾਰ ਕਰੀ ਹਗਤ ਗੁਪਾਲ ।

○ ○ ○ ○

ਕਹੇ ਨਾਨਕ ਹੰਦਾਲ ਸੁਣ ਸਾਧੂ,
ਤੈਂ ਹਰਿ ਭਗਤ ਬਹੁ ਕਰੀ ਅਰਾਧੂ ।
ਮੇਰ ਤੇਰ ਕੀ ਬਾਤ ਗਵਾਵੈ,
ਬਾਣੀ ਬਹੁਤ ਤੁਮ ਕਾਹੇ ਬਧਾਵੈ ।
ਕਬੀਰ ਰਵਿਦਾਸ ਬਾਣੀ ਬਹੁ ਕੀਨੀਂ
ਨਾਮ ਦੇਵ ਭਗਤ ਉਰੀਨੀ ।
ਅਬ ਹਮ ਨਾਨਕ ਬਹੁਤ ਉਚਾਰੀ,
ਨਹੀਂ ਪੜ੍ਹਤਾ ਦੀਸ ਕੋਊ ਸੰਸਾਰੀ ।

○ ○ ○ ○

ਬਾਣੀ ਆਗੇ ਬਹੁਤ ਹੰਦਾਲ,
ਇਹੀ ਪੜ੍ਹੋ ਪੜ੍ਹਵਾਵੋ ਲਾਲ ।
ਹਮਾਰੀ ਤੁਮਾਰੀ ਬਾਣੀ ਏਕੋ,
ਹਮ ਤੁਮੁ ਤੇ ਗੁਰਭਾਈ ਏਕੋ ।
ਕਹੇ ਹੰਦਾਲ ਸੁਣ ਨਾਨਕ ਭਾਈ,
ਏਤੀ ਜੋਤਿ ਮੁਝ ਪ੍ਰਭੂ ਦਿਵਾਈ ।
ਏਤੀ ਸ਼ਕਤ ਦਈ ਪ੍ਰਭੂ ਮੇਰੇ,
ਐਸੀ ਸ਼ਕਤ ਨ ਦੀਨੀ ਹੋਰੇ ।। ੩੯ ।।
ਮੁਝ ਤੇ ਬਾਣੀ ਏਤੀ ਬਣਾਵੈ,
ਜੈਸੇ ਬਾਲੂ ਰੇਤ ਕੇ ਕਿਣਕ ਗਿਣਾਵੈ ।
... ... ... ...
(ਪਰ) ਜੋ ਤੁਮ ਕਹੋ ਸੋਈ ਹਮ ਕਰਨਾ,
ਬਚਨ ਤੁਮਾਰਾ ਹਿਤ ਮੇ ਧਰਨਾ ।। ੪੨ ।।

ਹੋਰ ਸੁਣੋ ! ਇਕ ਵਾਰ ਬਾਬੇ ਹੰਦਾਲ ਜੀ ਨੇ ਪਰਮੇਸ਼ਰ ਅੱਗੇ ਬੇਨਤੀ ਕੀਤੀ ਕਿ ਹੋਰ ਮਹਾਤਮਾ ਤਾਂ ਸੰਤਾਂ ਨੂੰ ਮਿਲਣ ਵਾਸਤੇ ਖਾਸ ਉਹਨਾਂ ਦੀ ਜਗਹਿ ਉੱਤੇ ਜਾਂਦੇ ਹਨ (ਜਿਸ ਤਰ੍ਹਾਂ ਗੁਰੂ ਨਾਨਕ ਜੀ ਪਹਾੜਾਂ ਅਤੇ ਟਾਪੂਆਂ ਵਿਚ ਉਨ੍ਹਾਂ ਦੇ ਮਿਲਣ ਵਾਸਤੇ ਫਿਰਦੇ ਰਹੇ ਹਨ) ਪਰ ਤੁਸੀਂ ਐਸੀ ਕ੍ਰਿਪਾ ਕਰੋ ਕਿ ਉਹ ਮੈਨੂੰ ਮੇਰੇ ਘਰ ਆਕੇ ਮਿਲਣ । ਕਰਤਾਰ ਨੇ ਸਵੀਕਾਰ ਕੀਤਾ, ਅਤੇ ਭਗਤ ਬਾਬਾ ਹੰਦਾਲ ਜੀ ਨੂੰ ਮਿਲਣ ਆਏ । ਜਿਤਨੇ ਨਾਮ ਭਗਤ ਮਾਲ ਜਾਂ ਪੁਰਾਣਾਂ ਵਿਚੋਂ ਮਿਲਸਕਦੇ ਹਨ, ਸਭ ਇਸ ਸਾਖੀ ਵਿਚ ਹਨ । ਨੌਂ ਸੋ ਨੜਿੱਨਵੇਂ ਨਦੀ, ਬਤਾਲੀ ਜੁਗ (ਜਿਨ੍ਹਾਂ ਦੇ ਨਾਮ ਵੀ ਦਿੱਤੇ ਹਨ), ਤੇਤੀ ਕ੍ਰੋੜ ਦੇਵਤਾ, ਨੌਂ ਨਾਥ, ਚੁਰਾਸੀ ਸਿੱਧ, ਇੰਦ, ਚੰਦ, ਸੂਰਜ, ਤਾਰਾ ਗਣ ਸਭ ਆਏ । ਇਸ ਸਾਰੀ ਗਿਣਤੀ ਵਿਚ ਗੁਰੂ ਸਾਹਿਬਾਂ ਦੇ ਨਾਮ ਵੀ ਆਉਂਦੇ ਹਨ, ਯਥਾ—

'ਬਜੀਦ ਪਠਾਣ ਅਰ ਸ਼ੇਖ ਫਰੀਦ,
ਆਏ ਧਾਰ ਮਨ ਮਾਂਹਿ ਅਕੀਦ ।
ਅੰਗਦ ਅਮਰਦਾਸ ਰਾਮਦਾਸ,
ਅਰਜਨ ਭੇਟ ਭਿਜਾਈ ਹਥ ਦਾਸ ।
ਏਕ ਸਿਰੇ ਪਾਉ ਰੁਪਏ ਪੰਜਾ,
ਅਰਜਨ ਭੇਜਾ ਮੁਰਾਦੂ ਬੰਦਾ ।

ਜਦ ਸਭ ਸ੍ਰਿਸ਼ਟ ਬਾਬੇ ਹੰਦਾਲ ਹੋਰਾਂ ਨੂੰ ਮਿਲ ਚੁੱਕੀ, ਤਾਂ ਅੰਤ ਨੂੰ ਆਪ ਭਗਵੰਤ ਜੀ ਵੀ ਬਾਬੇ ਹੋਰਾਂ ਦੇ ਦਰਸ਼ਨ ਨੂੰ ਆਏ । ਆਉਂਦਿਆਂ ਹੀ ਫੜ ਕੇ ਗੱਲ ਨਾਲ ਲਾਇਆ, ਬਾਬੇ ਹੋਰਾਂ ਨੇ ਇਕ ਕਾਫੀ ਭੇਟ ਕੀਤੀ । ਹੋਰ ਸੁਣੋ ! ਬਿਧੀ ਚੰਦ ਲਿਖਦੇ ਹਨ :—

'ਤਬ ਪ੍ਰਭ ਜੀ ਨੇ ਯਹ ਬਿਧ ਕਹੀ,
ਬਡੋ ਭਗਤ ਹੰਦਾਲ ਮੋਰਾ: ਤੂਹੀ ॥੬੯॥
ਅਵਰ ਭਗਤ ਹੈਂ ਬਹੁਤ ਹਮਾਰੇ,
ਤੁਮ ਹੰਦਾਲ ਮੁਝ ਲਾਗਤ ਪਿਆਰ ।
ਹੰਦਾਲ ਤੁਮ ਕਰੀ ਭਗਤ ਅਪਾਰੇ,
ਕੋਊ ਔਰ ਭਗਤ ਨਹੀਂ ਭੂੱਲ ਤੁਮਾਰੇ ॥੭੦॥
ਤੂੰ ਧੰਨ ਹੰਦਾਲ ਧੰਨ ਜਨਮ ਤੁਮਾਰਾ,
ਤੂੰ ਮੁਝ ਕੋ ਲਾਗਤ ਬਹੁਤ ਪਿਆਰਾ ।
ਏਕ ਕਬੀਰ ਅਰ ਏਕ ਤੂੰ ਹੀ ਹੰਦਾਲ,
ਤੁਮਰੇ ਉਪਰ ਹਮ ਹੋਏ ਕ੍ਰਿਪਾਲ ॥ ੭੧ ॥
ਕਬੀਰ ਹੰਦਾਲ ਮੇਰੇ ਭਗਤ ਬਡੇਰੇ,
ਮੁਝੇ ਪਿਆਰੇ ਲਗਤ ਤੁਮ ਹੀ ਵਡੇਰੇ ।

ਕਹੇ ਪ੍ਰਭੂ ਜੀ ਸੁਣ ਹੰਦਾਲ ਪਿਆਰੇ,
ਤੂੰ ਸਿਰ ਭਗਤਾਂ ਕੇ ਭਗਤ ਹਮਾਰੇ ॥ ੭੨ ॥
ਕਹੇ ਪ੍ਰਭੂ ਜੀ ਸੁਣ ਭਗਤ ਹੰਦਾਲ,
ਹਮ ਤੁਮ ਏਕੋ ਭਏ ਗੁਪਾਲ ।
ਜੈਸਾ ਹਮ ਤੈਸਾ ਹਯੇ,
ਹਮ ਤੁਮ ਮੈਂ ਕੋਉ ਭੇਦ ਨ ਪਯੇ ॥ ੭੩ ॥
ਗੁਪਤ ਮੇਲ ਯਹ ਪ੍ਰਭੂ ਕਰਾਇਓ,
ਅਵਰ ਲੋਕ ਕੋ ਨਹੀਂ ਦਿਖਾਇਓ ॥

ਇਸ ਸਾਖੀ ਵਿਚ ਤਾਂ ਪ੍ਰਭੂ ਨੇ ਕਹਿਆ ਹੈ ਕਿ 'ਹਮ ਤੁਮ ਏਕੋ ਭਏ ਗੁਪਾਲ', ਪਰ ਕਾਂਝੂ ਦੇਵ ਦੀ ਕੁਸ਼ਤੀ ਵਿਚ ਜਦ ਆਪ ਉਸ ਨੂੰ ਢਾਹ ਲੈਂਦੇ ਹਨ ਤਾਂ ਆਪ ਇਸ ਤਰ੍ਹਾਂ ਆਖਦੇ ਹਨ—

ਮੈਂ ਪ੍ਰਭੂ ਜੀ ਮੈਂ ਹੀ ਗੁਪਾਲ ।
ਮੈਂ ਹੀ ਹਰਿ ਜੀ, ਮੈਂ ਹੀ ਹੰਦਾਲ ।

ਇਨ੍ਹਾਂ ਉਤਲੀਆਂ ਸਾਖੀਆਂ ਤੋਂ ਪਾਠਕਾਂ ਨੂੰ ਮਲੂਮ ਹੋ ਗਿਆ ਹੋਵੇਗਾ ਕਿ ਕਿਸ ਤਰ੍ਹਾਂ ਸਤਿਗੁਰੂ ਜੀ ਨੂੰ ਨੀਵਾਂ ਅਤੇ ਹੰਦਾਲ ਨੂੰ ਉੱਚਾ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਐਥੋਂ ਤੀਕ ਹੰਦਾਲ ਨੂੰ ਵਧਾਇਆ ਹੈ ਕਿ ਪਰਮੇਸ਼ਰ ਦੇ ਦਰਬਾਰ ਹੀ ਪੁਜਾ ਦਿੱਤਾ ਹੈ। ਇਹ ਦੱਸਣ ਦੀ ਲੋੜ ਨਹੀਂ ਕਿ ਜੋ ਜੋ ਗੱਲਾਂ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਹਨ ਓਹੋ ਬਾਬੇ ਹੰਦਾਲ ਦੀ 'ਪਰਚੀ' ਵਿਚ ਹਨ, ਇਸ ਕਰਕੇ ਭਾਈ ਬਾਲੇ ਵਾਲੀ ਜਨਮ ਸਾਖੀ ਲਿਖਣ ਵਾਲਾ ਬਿਨਾਂ ਨਿਰੰਜਣੀਆਂ ਤੋਂ ਹੋਰ ਕੋਈ ਨਹੀਂ ਹੋ ਸਕਦਾ। ਪਰ ਦੋ ਗੱਲਾਂ ਧਿਆਨ ਯੋਗ ਹਨ। ਇਕ ਤਾਂ ਕਬੀਰ ਜੀ ਨੂੰ ਗੁਰੂ ਜੀ ਤੋਂ ਵੱਡਾ ਮੰਨਣਾ ਅਤੇ ਦੂਜੇ ਹੰਦਾਲ ਦਾ ਤਰੇਤੇ ਵਿਚ ਵੀ ਗੁਰੂ ਜੀ ਦਾ ਗੁਰਭਾਈ ਹੋਣਾ। ਕਈ ਸੱਜਣ ਖਿਆਲ ਕਰਦੇ ਹਨ, ਕਿ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਜੋ ਕਬੀਰ ਜੀ ਦੀ ਬਹੁਤ ਉਸਤਤ ਕੀਤੀ ਹੋਈ ਹੈ, ਇਸ ਲਈ ਇਹ ਕਿਸੇ ਕਬੀਰ ਪੰਥੀਏ ਦੀ ਚਲਾਕੀ ਹੈ, ਪਰ ਅਸਲ ਵਿਚ ਇਉਂ ਨਹੀਂ ਹੈ। ਨਿਰੰਜਣੀਆਂ ਦੀ ਜਨਮ ਸਾਖੀ ਵਿਚ ਹੀ ਇਹ ਸਪਸ਼ਟ ਤਰੀਕੇ ਨਾਲ ਮੰਨਿਆ ਹੋਇਆ ਹੈ ਕਿ ਕਬੀਰ ਸਾਰਿਆਂ ਭਗਤਾਂ ਨਾਲੋਂ ਵੱਡਾ ਸੀ ਬਿਨਾਂ ਬਾਬੇ ਹੰਦਾਲ ਦੇ, ਇਸ ਲਈ ਇਹ ਸ਼ੱਕ ਕਰਨਾ ਕਿ ਇਸ ਜਨਮ ਸਾਖੀ ਵਿਚ ਕਬੀਰ ਪੰਥੀਆਂ ਦਾ ਹੱਥ ਹੈ, ਮੂਲੋਂ ਹੀ ਬੋਦਾ ਖਿਆਲ ਹੈ। ਦੂਜੀ ਗੱਲ ਇਸ ਤੋਂ ਵੀ ਵੱਧ ਕੇ ਅਸਚਰਜ ਵਾਲੀ ਹੈ। ਜਨਮ ਸਾਖੀ ਵਿਚ ਤਾਂ ਇਉਂ ਲਿਖਿਆ ਹੈ ਕਿ ਤ੍ਰੇਤੇ ਜੁਗ ਵਿਚ ਗੁਰੂ ਜੀ ਰਾਜਾ ਜਨਕ ਦੇ ਸੇਵਕ ਸਨ, ਮੂਰਤੀ ਪੂਜਦੇ ਅਤੇ ਝੂਠ ਬੋਲਦੇ ਸਨ, ਪਰ ਇਸ 'ਪਰਚੀ' ਵਿਚ ਲਿਖਿਆ ਹੈ ਕਿ ਤ੍ਰੇਤੇ ਵਿਚ ਗੁਰੂ ਜੀ ਅਤੇ ਹੰਦਾਲ ਗੁਰਭਾਈ ਸਨ ਅਤੇ ਦੋਵੇਂ ਰਾਜਾ ਜਨਕ ਦੇ ਮਸੰਦ ਸੇ। ਇਸ ਤੋਂ ਸਿੱਧ ਹੁੰਦਾ ਹੈ ਕਿ ਪਰਚੀ ਲਿਖਣ ਵਾਲੇ ਨੇ ਤਾਂ ਅਜੇ ਕੁਝ ਲਿਹਾਜ ਕੀਤਾ ਹੈ, ਪਰ

ਹੈ ਕਿ ਸ਼ਾਇਦ ਕੋਈ ਅਜਿਹੀ ਹਨੇਰ-ਗਰਦੀ ਨੂੰ ਨਾ ਹੀ ਮੰਨੇ, ਇਸ ਦਾ ਵੀ ਕੋਈ ਇਲਾਜ ਚਾਹੀਏ। ਸੋ ਮਰਦਾਨੇ ਨਾਲ ਬਾਲੇ ਨੂੰ ਰਲਾ ਦਿੱਤਾ, ਜਿਸ ਨੇ ਆਕੇ ਸਾਰੀ ਜਨਮ ਸਾਖੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸੁਣਾਈ। ਪਰ ਸੋਕ ! ਕਿ ਐਨੀ ਵਿਚਾਰ ਕਰਦਿਆਂ ਹੋਇਆਂ ਵੀ ਜਨਮ ਸਾਖੀ ਲਿਖਣ ਵਾਲਾ ਸਖ਼ਤ ਉਕਾਈ ਖਾ ਗਿਆ। ਆਰੰਭ ਵਿਚ ਹੀ ਲਿਖਦਾ ਹੈ ਕਿ ਇਹ ਜਨਮ ਸਾਖੀ ਲਿਖੀ ਗਈ ਸੰਮਤ ੧੫੯੨ ਨੂੰ, ਲਿਖਵਾਈ ਭਾਈ ਬਾਲੇ ਨੇ ਅਤੇ ਲਿਖੀ ਪੈੜੇ ਮੋਖੇ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਜ਼ੂਰ। ਪਰ ਉਸ ਭੋਲੇ, ਪਰ ਪੱਕੇ ਵਿਰੋਧੀ, ਨੂੰ ਇਹ ਨ ਫੁਰਿਆ ਕਿ ਸੰਮਤ ੧੫੯੨ ਤੀਕ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਿਲੇ ਹੀ ਨਹੀਂ ਸਨ। ਨਾਲੇ ਆਦਿ ਸਤਿਗੁਰੂ ਜੀ ਤਾਂ ਜੋਤੀ ਜੋਤਿ ਸਮਾਏ ਸੰਮਤ ੧੫੯੬ ਵਿਚ, ਸ੍ਰੀ ਗੁਰੂ ਅੰਗਦ ਦੇਵ ਜੀ ਚੋਦਾਂ ਵਰ੍ਹੇ ਪਹਿਲਾਂ ਹੀ ਕਿਥੋਂ ਜਨਮ ਸਾਖੀ ਲਿਖਾਣ ਲਗ ਪਏ ?

ਜਨਮ ਸਾਖੀ ਲਿਖਣ ਵਾਲੇ ਨੇ ਆਪਣਾ ਮਤਲਬ ਸਾਧਨ ਲਈ ਬਹੁਤ ਸਾਰੀਆਂ ਸਾਖੀਆਂ ਨਵੀਆਂ ਛਾਪੀਆਂ। ਪਹਿਲੀ ਉਦਾਸੀ ਦੀਆਂ ਸਾਰੀਆਂ ਸਾਖੀਆਂ (ਦੋ ਤਿੰਨ ਛੱਡਕੇ) ਮਨਘੜਤ ਹਨ, ਜਿਨ੍ਹਾਂ ਤੋਂ ਲਿਖਣ ਵਾਲੇ ਦਾ ਭਾਵ ਸਾਫ਼ ਪਿਆ ਪ੍ਰਤੀਤ ਹੁੰਦਾ ਹੈ। ਦੂਜੀ ਉਦਾਸੀ ਤਾਂ ਸਮੂਲਚੀ ਬਣਾਉਟੀ ਹੈ, ਇਕ ਸਿਰੇ ਤੋਂ ਲੈ ਕੇ ਦੂਜੇ ਸਿਰੇ ਤੀਕ ਜਾਲ ਹੈ। ਏਹੋ ਉਦਾਸੀ ਹੈ ਜਿਸ ਵਿਚ ਬਾਬੇ ਹੰਦਾਲ ਦਾ ਨਾਉਂ ਬਹੁਤਾ ਆਉਂਦਾ ਹੈ। ਇਸੇ ਤਰ੍ਹਾਂ ਸੱਚੇ ਸੌਦੇ ਦੀ ਸਾਖੀ, ਸਤਿਗੁਰੂ ਜੀ ਦੇ ਵਿਆਹ ਦੀ, ਬੇਬੇ ਨਾਨਕੀ ਜੀ ਦੇ ਵਿਆਹ ਦੀ, ਦੀਨਾ ਨਾਥ ਦਿਆਲ ਆਦਿਕ ਦੀਆਂ ਸਾਖੀਆਂ ਸਾਰੀਆਂ ਝੂਠੀਆਂ ਹਨ। ਫੜੇ ਫਿਰੰਦੇ ਆਦਿ ਦੀਆਂ ਸਾਖੀਆਂ ਸਭ ਆਪਣੇ ਮਤਲਬ ਨੂੰ ਸਿੱਧ ਕਰਨ ਵਾਸਤੇ ਹੀ ਪਾਈਆਂ ਗਈਆਂ ਹਨ। ਪਿੱਛੋਂ ਪਾਈਆਂ ਸਾਖੀਆਂ ਦੀ ਨਿਸ਼ਾਨੀ ਇਹ ਹੈ ਕਿ ਉਨ੍ਹਾਂ ਵਿਚ ਸਤਿਗੁਰੂ ਜੀ ਦੀ ਜਾਂ ਆਪ ਦੇ ਮਿਸ਼ਨ ਅਥਵਾ ਕਿਸੇ ਸੰਬੰਧੀ ਦੀ ਅਵੱਗਿਆ ਜ਼ਰੂਰ ਕੀਤੀ ਗਈ ਹੈ। ਗੁਰੂ ਦੇ ਪੁਰਾਣੇ ਜੁਗਾਂ ਦੇ ਮਿੱਤਰ ਮਿਲਾਏ ਹਨ ਅਤੇ ਬਾਬੇ ਹੰਦਾਲ ਹੁਰਾਂ ਦੀ ਉਪਮਾਂ ਕੀਤੀ ਗਈ ਹੈ। ਜਿਸ ਸਾਖੀ ਵਿਚ ਇਨ੍ਹਾਂ ਨਿਸ਼ਾਨੀਆਂ ਵਿਚੋਂ ਕੋਈ ਇਕ ਵੀ ਆ ਜਾਵੇ ਉਸ ਨੂੰ ਸਮਝ ਲਵੋ ਕਿ ਮਗਰੋਂ ਦੀ ਰਲੀ ਹੋਈ ਹੈ।

—o—

## ੧੫--ਸਭ ਤੋਂ ਪੁਰਾਣੀ ਤੇ ਪ੍ਰਮਾਣੀਕ ਜਨਮ ਸਾਖੀ

ਪਹਿਲੀ ਤੇ ਅਸਲੀ ਜਨਮ ਸਾਖੀ ਜਿਸ ਦੀਆਂ ਸਾਖੀਆਂ ਵਿਚ ਹੋਰ ਅਯੋਗ ਤੇ ਕਪੋਲ ਕਲਪਤ ਸਾਖੀਆਂ ਰਲਾ ਕੇ ਨਿਰੰਜਣੀਆਂ ਨੇ ਆਪਣਾ ਮਤਲਬ ਸਾਧਨ ਦਾ ਜਤਨ ਕੀਤਾ ਹੈ, 'ਪੁਰਾਣੀ ਜਨਮ ਸਾਖੀ' ਹੈ ਇਕ ਹੱਥ ਵਿਚ ਲੈ ਲਵੋ ਇਸ ਜਨਮ ਸਾਖੀ ਨੂੰ ਤੇ ਦੂਜੇ ਵਿਚ ਲੈ ਲਵੋ ਭਾਈ ਬਾਲੇ ਵਾਲੀ ਨੂੰ ਅਰ ਟਾਕਰਾ ਕਰੋ। ਜਿਥੇ ਜ਼ਰਾ ਵੀ ਕੁਝ ਫ਼ਰਕ ਹੋਵੇ ਸਮਝ ਲਵੋ ਕਿ ਇਥੇ ਹੀ ਕੁਝ ਸ਼ਰਾਰਤ ਹੈ। ਇਸ ਤਰ੍ਹਾਂ ਖੋਜ ਕੀਤਿਆਂ ਆਪ ਨੂੰ ਪਤਾ ਲਗ ਜਾਵੇਗਾ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਬਹੁਤ ਹੀ ਥੋੜ੍ਹੀਆਂ ਸੱਚੀਆਂ ਸਾਖੀਆਂ ਹਨ। ਜਨਮ ਸਾਖੀ ਲਿਖਣ ਵਾਲੇ ਨੇ ਇਕ ਬੰਨੇ ਤਾਂ ਅਯੋਗ ਸਾਖੀਆਂ ਭਰਨ ਦੀ ਕੀਤੀ ਹੈ ਤੇ ਨਾਲ ਦੇ ਨਾਲ ਜਿਹੜੀਆਂ ਚੰਗੀਆਂ ਸਾਖੀਆਂ ਸਨ ਉਨ੍ਹਾਂ ਨੂੰ ਕੱਢਣ ਦਾ ਜਤਨ ਵੀ ਕੀਤਾ ਹੈ। ਨਮੂਨੇ ਮ਼ਾਤਰ ਦੋ ਚਾਰ ਸਾਖੀਆਂ ਵਿਖਾਈਆਂ ਜਾਂਦੀਆਂ ਹਨ :—

[ਭਾਈ ਬਾਲੇ ਵਾਲੀ ਜਨਮ ਸਾਖੀ ਦੇ ਕਰਤਾ ਦੀ ਸ਼ਰਾਰਤ]

(੧) ਏਮਨਾਬਾਦ ਦੇ ਸਾਕੇ ਨੂੰ ਏਮਨਾਬਾਦੋਂ ਚੁੱਕ ਕੇ ਦਿੱਲੀ ਜਾ ਸੁਟਿਆ ਹੈ। ਕੇਵਲ ਇਸ ਮਤਲਬ ਲਈ ਕਿ ਸੈਦ ਪੁਰ ਜੋ ਭਾਣਾ ਵਰਤਣਾ ਗੁਰੂ ਜੀ ਨੇ ਤਿਲੰਗ ਰਾਗ ਦੁਵਾਰਾ ਦਸਿਆ ਸੀ ਅਤੇ ਮਗਰੋਂ (ਮੁਹੰਮਦ ਕਾਸਮ ਫ਼ਰਿਸ਼ਤਾ ਦੇ ਲੇਖ ਮੂਜਬ) ਪੰਜੀ ਹਜ਼ਾਰ ਆਦਮੀਆਂ ਨੂੰ ਬਾਬਰ ਦੇ ਬੰਦੀ ਖ਼ਾਨਿਓਂ ਛੁਡਾ ਕੇ ਅਮਾਨ ਦਿਵਾਈ ਸੀ, ਇਸ ਦਾ ਕੋਈ ਜ਼ਿਕਰ ਨਾ ਆ ਸਕੇ, ਇਸ ਸਾਰੀ ਸਾਖੀ ਦੀ ਸਾਖੀ ਨੂੰ ਹੀ ਬਦਲਾ ਦਿੱਤਾ ਹੈ ਅਤੇ ਬਾਬਰ ਦਾ ਆਉਣਾ ਤੇ ਇਬਰਾਹੀਮ ਦਾ ਮਾਰਿਆ ਜਾਣਾ ਦੱਸ ਕੇ ਗੁਰੂ ਜੀ ਨਾਲ ਬਾਬਰ ਦੀਆਂ ਦੋ ਚਾਰ ਹੀ ਗੱਲਾਂ ਕਰਵਾ ਕੇ ਸਾਖੀ ਦਾ ਭੋਗ ਪਾ ਦਿੱਤਾ ਹੈ। ਇਥੇ ਹੀ ਸਬਰ ਨਹੀਂ ਕੀਤਾ, ਗੁੱਸੇ ਵਿਚ ਆਏ ਹੋਏ ਨੇ, ਸੈਦ ਪੁਰ ਦੇ ਇਸ ਸਾਕੇ ਦੀ ਥਾਂ ਮਝੈਂਤ ਦੀ ਗੰਦੀ ਗੱਪ ਠੱਪ ਕੇ ਰਖ ਦਿੱਤਾ ਹੈ ਅਤੇ ਗੁਰੂ ਜੀ ਦੇ ਭਵਿੱਖਤ ਬਚਨ ਅਤੇ ਪਰ ਉਪਕਾਰ ਨੂੰ ਉਡਾਂਦਿਆਂ ਹੋਇਆਂ ਗੁਰੂ ਜੀ ਦੀ ਅਵੱਗਯਾ ਦਾ ਭਾਗੀ ਬਣਿਆ ਹੈ।

(੨) ਦੂਜੀ ਸਾਖੀ ਜੋ ਜਨਮ ਸਾਖੀ ਲਿਖਣ ਵਾਲੇ ਮਹਾਤਮਾ ਜੀ ਜਾਣ ਕੇ ਛੱਡ ਗਏ

ਹਨ, ਕਰਤਾਰ ਪੁਰ ਵੱਸਣ ਦੀ ਹੈ। ਮਲੂਮ ਹੁੰਦਾ ਹੈ ਕਿ ਇਹ ਇਸ ਕਰਕੇ ਛੱਡੀ ਹੈ ਕਿ ਜੰਡਿਆਲੇ ਨਾਲ ਮੁਕਾਬਲਾ ਹੁੰਦਾ ਸੀ।

(੩) ਤੀਜੀ ਸਾਖੀ ਜੋ ਛੱਡੀ ਹੈ ਉਹ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਦੀ ਹੈ। ਵੇਖੋ ਹਨੇਰ ਕਿ ਅਵਤਾਰ ਧਾਰਨ ਦੇ ਵੇਲੇ ਕੋਈ ਖੁਸ਼ੀ ਦਾ ਲੱਛਣ ਨਹੀਂ ਦੱਸਿਆ ਤੇ ਜੋਤਿ ਜੋਤਿ ਸਮਾਉਣ ਦੀ ਸਾਖੀ ਹੀ ਕੱਢ ਛੱਡੀ। 'ਪੁਰਾਣੀ ਜਨਮ ਸਾਖੀ' ਵਿਚ ਗੁਰੂ ਜੀ ਦੇ ਅਵਤਾਰ ਧਾਰਨ ਦੇ ਸਮੇਂ ਕਈ ਲੱਛਣ ਦੱਸੇ ਹਨ। ਭਾਈ ਮਨੀ ਸਿੰਘ ਜੀ ਨੇ ਵੀ ਉਸੇ ਤਰ੍ਹਾਂ ਦੇ ਲਿਖੇ ਹਨ। 'ਮਹਿਮਾ ਪ੍ਰਕਾਸ਼' ਵਿਚ ਵੀ ਲਗਪਗ ਵੈਸੇ ਹੀ ਹਨ। ਪਰ ਇਕ ਇਹ ਜਨਮ ਸਾਖੀ ਹੈ, ਜਿਸ ਵਿਚ ਕੋਈ ਸ਼ੁਭ ਲੱਛਣ ਨਹੀਂ ਦੱਸਿਆ, ਕੇਵਲ ਇਤਨਾ ਹੀ ਲਿਖਿਆ ਹੈ ਕਿ ਬਾਲਕ ਹੱਸਦਾ ਸੀ। ਸੋ ਇਹ ਤਾਂ ਦਾਈ ਦਾ ਆਪਣੇ ਵਲੋਂ ਆਖ ਦੇਣਾ ਵੀ ਅਸੰਭਵ ਨਹੀਂ ਜਾਪਦਾ। ਪਰ ਖੁਦਗਰਜ਼ੀ ਵੇਖੋ, ਜਿਥੇ ਬਾਬੇ ਹੰਦਾਲ ਦੇ ਜਨਮ ਦਾ ਸਮਾਂ ਦੱਸਿਆ ਹੈ, ਉਥੇ ਸ਼ੁਭ ਲੱਛਣਾਂ ਤੇ ਖੁਸ਼ੀ ਦੇ ਸਾਮਾਨਾਂ ਨਾਲ ਪਤ੍ਰਿਆਂ ਦੇ ਪਤਰੇ ਭਰ ਦਿੱਤੇ ਹਨ। ਨਾਲ ਹੀ ਇਕ ਹੋਰ ਗੁੱਸਾ ਵੀ ਕੱਢ ਲਿਆ ਹੈ। ਸਾਰੇ ਪੰਜਾਬ ਵਿਚ ਇਹ ਗੱਲ ਆਮ ਪ੍ਰਸਿੱਧ ਹੈ ਕਿ ਭਾਦਰੋਂ ਅਤੇ ਕੱਤਕ ਮਹੀਨਿਆਂ ਵਿਚ ਪੈਦਾ ਹੋਇਆ ਬਾਲ ਬਹੁਤ ਹੀ ਮਾੜਾ ਹੁੰਦਾ ਹੈ। ਸੋ ਇਸ ਅਖਾਉਤ ਨੂੰ ਸਤਿਗੁਰੂ ਜੀ ਪੁਰ ਘਟਾਣ ਖ਼ਾਤਰ ਲੇਖਕ ਨੇ ਵਿਸਾਖ ਦੀ ਥਾਂ ਕੱਤਕ ਦਾ ਮਹੀਨਾ ਅਵਤਾਰ ਧਾਰਨ ਦਾ ਲਿਖ ਦਿੱਤਾ ਹੈ। ਪਰ ਬੱਸ ਇਥੇ ਵੀ ਨਹੀਂ ਕੀਤੀ। ਵੇਖਿਆ ਕਿ ਜੇਕਰ ਜੋਤੀ ਜੋਤਿ ਸਮਾਉਣ ਦੀ ਸਾਖੀ ਲਿਖੀ ਤਾਂ ਇਹ ਵੀ ਲਿਖਣਾ ਪਵੇਗਾ ਕਿ ਬਾਬੇ ਹੰਦਾਲ ਦੀ ਇੱਜ਼ਤ ਨੂੰ ਵੱਟਾ ਲੱਗੇਗਾ। ਉਪਾਉ ਇਹ ਕੀਤਾ ਹੈ ਕਿ ਇਹ ਸਾਖੀ ਨਾ ਤਾਂ ਭਾਈ ਬਾਲੇ ਦੇ ਮੂੰਹੋਂ ਅਖਵਾਈ ਹੈ ਅਤੇ ਨਾ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮੂੰਹੋਂ ਹੀ, ਬੱਸ ਛੁਟਕਾਰਾ ਹੋ ਗਿਆ। ਕੀ ਪਾਠਕ ਜੀ! ਇਹ ਦਿਨ ਦੀਵੀਂ ਡਾਕਾ ਨਹੀਂ ?

ਆਪ ਸੱਜਣਾਂ ਨੂੰ ਪਤਾ ਹੀ ਹੋਣਾ ਹੈ ਕਿ ਗੁਰੂ ਹਰਿ ਰਾਇ ਜੀ ਨੇ ਆਪਣੇ ਵੱਡੇ ਪੁੱਤਰ ਰਾਮ ਰਾਇ ਜੀ ਨੂੰ ਕਿਉਂ ਸਿੱਖੀ ਤੋਂ ਕੱਢ ਦਿੱਤਾ ਸੀ ? ਕਾਰਨ ਕੇਵਲ ਇਹ ਸੀ ਕਿ ਜਦ ਔਰੰਗਜ਼ੇਬ ਨੇ ਆਪ ਪਾਸੋਂ ਪੁੱਛਿਆ ਕਿ ਬਾਬੇ ਨਾਨਕ ਜੀ ਨੇ ਆਸਾ ਦੀ ਵਾਰ ਵਿਚ ਮੁਸਲਮਾਨਾਂ ਦੇ ਉਲਟ ਲਿਖਿਆ ਹੈ, ਤਾਂ ਆਪ ਨੇ ਡਰਦਿਆਂ ਹੋਇਆਂ 'ਮਿੱਟੀ ਮੁਸਲਮਾਨ ਕੀ' ਦੇ ਥਾਂ 'ਮਿੱਟੀ ਬੇਈਮਾਨ ਕੀ' ਕਹਿ ਦਿੱਤਾ ਸੀ। ਇਸ ਇਕ ਅੱਖਰ ਉਲਟਾਉਣ ਦਾ ਦੰਡ ਸਤਵੀਂ ਪਾਤਸ਼ਾਹੀ ਜੀ ਨੇ ਆਪਣੇ ਜੇਠੇ ਪੁੱਤਰ ਨੂੰ ਇਹ ਦਿੱਤਾ ਸੀ ਕਿ ਉਸ ਨੂੰ ਉਸ ਦਿਨ ਤੋਂ ਸਿੱਖੀਓਂ ਖਾਰਜ ਕਰ ਦਿੱਤਾ ਅਤੇ ਉਸ ਦਾ ਮੂੰਹ ਵੇਖਣਾ ਵੀ ਨ ਚਾਹਿਆ। ਪਰ ਪਾਠਕ ਜੀ, ਜਿਸ ਜਨਮ ਸਾਖੀ ਵਿਚ ਅੱਖਰਾਂ ਦਾ ਹੇਰ ਫੇਰ ਤਾਂ ਕਿਤੇ ਰਿਹਾ, ਤੁਕਾਂ ਦੀਆਂ ਤੁਕਾਂ ਹੀ ਬਦਲਾਈਆਂ ਹੋਈਆਂ ਹੋਣ, ਉਸ ਨੂੰ ਕੀ ਆਪ ਮੰਨਣ ਲਈ ਤਿਆਰ ਹੋ ? ਵੇਖੋ ਸੇਤ ਬੰਧ ਰਾਮੇਸ਼ਰ ਦੀ ਗੋਸ਼ਟ ਵਿਚ ਗੁਰੂ ਜੀ ਗੋਰਖ ਨੂੰ ਇਉਂ ਉੱਤਰ ਦੇਂਦੇ ਹਨ :—

'ਜਤੁ ਪਹਾਰਾ ਧੀਰਜ ਸੁਨਿਆਰ। ਅਹਰਨ ਮਤ ਵੇਦ ਹਥਿਆਰ। ਗੁਰ ਸਬਦ ਸਚ ਸਚੀ ਧਰਮਸਾਲ। ਸਚ ਕਰ ਭਾਂਡਾ ਤਤ ਲੈ ਢਾਲ। ਘੜੀਐ ਸਬਦ ਸਚੀ ਟਕਸਾਲ। ਅੰਮ੍ਰਿਤ ਦ੍ਰਿਸ਼ਟ ਸਦਾ ਦਿਆਲ। ਨਾਨਕ ਨਦਰੀ ਨਦਰ ਨਿਹਾਲ।'

ਪਾਠਕ ਜੀ! ਇਹ ਹੈ ਜਨਮ ਸਾਖੀ ਜਿਸ ਦੇ ਲਿਖਣ ਵਾਲਾ ਬਾਣੀ ਵਿਚੋਂ ਤੁਕਾਂ ਦੀਆਂ ਤੁਕਾਂ ਬਦਲ ਰਿਹਾ ਹੈ। ਸ਼ੋਕ ਹੈ ਸਾਡੇ ਉਤੇ, ਮਹਾਂ ਸ਼ੋਕ ਹੈ ਸਾਡੀ ਸਿੱਖੀ ਉਤੇ ਜੇ ਅਸੀਂ ਅਜਿਹੀਆਂ ਅਯੋਗ ਪੋਥੀਆਂ ਨੂੰ ਅੱਖਾਂ ਮੀਟ ਕੇ ਮੰਨੀ ਜਾਵੀਏ! ਮੈਂ ਸੱਚ ਕਹਿੰਦਾ ਹਾਂ ਕਿ ਜੇਕਰ ਅੱਜ ਸ੍ਰੀ ਸਤਿਗੁਰੂ ਸਾਹਿਬਾਨ ਵਿਚੋਂ ਕੋਈ ਪਾਤਸ਼ਾਹੀ ਵੀ ਸੰਦੇਹ ਇਸ ਸੰਸਾਰ ਪੁਰ ਮੌਜੂਦ ਹੋਣ ਤਾਂ ਉਹ ਆਦਿ ਸਤਿਗੁਰੂ ਜੀ ਦੀ ਬਾਣੀ ਵਿਚ ਅਜਿਹੀਆਂ ਮਿਲਾਵਟਾਂ ਵੇਖਕੇ ਤੁਰਤ ਹੁਕਮ ਦੇਣ ਕਿ ਇਸ ਜਨਮ ਸਾਖੀ ਨੂੰ ਪੜ੍ਹਨ ਵਾਲਾ ਸਿੱਖ ਸਿੱਖੀ ਤੋਂ ਖਾਰਜ ਸਮਝਿਆ ਜਾਵੇਗਾ।

'ਪਾਠਕ ਜੀ! ਮੈਂ ਭਾਈ ਗੁਰਮੁਖ ਸਿੰਘ ਜੀ ਸੁਵਰਗਵਾਸ਼ੀ ਨਾਲ ਨਾਲ ਇਕ ਸੁਰ ਹੋ ਦੁਹਾਈ ਦੇ ਕੇ ਆਖਦਾ ਹਾਂ ਕਿ 'ਇਹ ਸਾਖੀ ਸ਼ੁਰੂ ਤੋਂ ਲੈ ਕੇ ਅਖੀਰ ਤਕ ਜਾਲ ਹੈ, ਝੂਠੀ ਹੈ, ਬਣਾਉਟੀ ਹੈ, ਨਿੰਦਿਆ ਨਾਲ ਭਰੀ ਪਈ ਹੈ, ਸੁਣਨ ਦੇ ਯੋਗ ਨਹੀਂ, ਦੇਖਣ ਦੇ ਕੰਮ ਨਹੀਂ, ਮੰਨਣ ਦੇ ਲੈਕ ਨਹੀਂ, ਏਸ ਨੂੰ ਬੰਨ੍ਹ ਕੇ ਅਜਿਹੇ ਥਾਂ ਪੁਚਾਉਣਾ ਚਾਹੀਏ ਜਿਥੋਂ ਇਸ ਦਾ ਖੁਰਾ ਖੋਜ ਨਾ ਮਿਲੇ।'

ਭਾਈ ਬਾਲੇ ਵਾਲੀ ਜਨਮ ਸਾਖੀ ਨੂੰ ਮੈਂ ਹੁਣ ਫ਼ਤਹ ਬੁਲਾਂਦਾ ਹਾਂ ਤੇ ਇਸ ਦੇ ਝਮੇਲੇ ਨੂੰ ਏਥੇ ਹੀ ਛੱਡ ਕੇ ਆਪਣੀ ਖੋਜ ਵਿਚ ਅੱਗੇ ਤੁਰਦਾ ਹਾਂ। ਇਸ ਜਨਮ ਸਾਖੀ ਨੂੰ ਛੱਡਿਆਂ ਸਾਡੇ ਪਾਸ ਹੁਣ ਤਿੰਨ ਪੁਰਾਣੀਆਂ ਜਨਮ ਸਾਖੀਆਂ ਰਹਿ ਗਈਆਂ ਹਨ— ਪਹਿਲੀ 'ਪੁਰਾਤਨ ਜਨਮ ਸਾਖੀ' ਦੂਜੀ 'ਭਾਈ ਮਨੀ ਸਿੰਘ ਜੀ ਵਾਲੀ' ਅਤੇ ਤੀਜੀ 'ਸਰੂਪ ਦਾਸ ਜੀ ਭੱਲੇ ਵਾਲੀ'। ਮੈਂ ਤਿੰਨਾਂ ਬਾਬਤ ਥੋੜ੍ਹਾ-ਥੋੜ੍ਹਾ ਸੰਖੇਪ ਹਾਲ ਦੱਸਣਾ ਜ਼ਰੂਰੀ ਸਮਝਦਾ ਹਾਂ।

ਸਭ ਤੋਂ ਪਹਿਲਾਂ 'ਪੁਰਾਤਨ ਜਨਮ ਸਾਖੀ' ਨੂੰ ਲਓ। ਇਹ ਓਹੋ ਜਨਮ ਸਾਖੀ ਹੈ ਜਿਸਦਾ ਇਕ ਉਤਾਰਾ ਅੱਜ ਕੱਲ੍ਹ 'ਵਲੈਤ ਵਾਲੀ ਜਨਮ ਸਾਖੀ' ਅਖਵਾਉਂਦਾ ਹੈ ਤੇ ਇਕ ਉਤਾਰਾ 'ਹਾਫ਼ਜ਼ਾ ਬਾਦ ਵਾਲੀ ਜਨਮ ਸਾਖੀ'। ਇਸ ਦਾ ਇਕ ਉਤਾਰਾ ਸੰਮਤ ੧੭੯੦ ਦਾ ਕੀਤਾ ਹੋਇਆ ਮੈਂ ਲਾਹੌਰ ਇਕ ਮੁਸਲਮਾਨ ਪੁਸਤਕਾਂ ਵਾਲੇ ਕੋਲ ਵੇਖਿਆ ਸੀ, ਜਿਸ ਵਿਚ ਥਾਉਂ ਥਾਈਂ ਤਸਵੀਰਾਂ ਵੀ ਸਨ। ਇਕ ਉਤਾਰਾ ਲਾਹੌਰ ਚੌਥੀ ਪਾਤਸ਼ਾਹੀ ਜੀ ਦੇ ਦਰਬਾਰ ਅਸਥਾਨ ਦੇ ਗੁਰਦਵਾਰੀਏ ਪਾਸ, ਇਕ ਉਤਾਰਾ ਸੰਮਤ ੧੭੮੭ ਦਾ ਫ਼ੀਰੋਜ਼ਪੁਰ ਵੇਖਿਆ ਸੀ, ਜਿਸ ਵਿਚ ਲਿਖਿਆ ਸੀ ਕਿ ਇਹ ਉਸ ਜਨਮ ਸਾਖੀ ਤੋਂ ਹੈ, ਜੋ ਬੁਰਹਾਨ ਪੁਰ ਵਿਚ ਸੰਮਤ ੧੭੨੭ ਨੂੰ ਲਿਖੀ ਗਈ ਸੀ। ਇਕ ਕਾਪੀ ਸ਼ਿਕਾਰ ਪੁਰ ਦੀ ਲਿਖੀ ਹੋਈ ਹੈਦਰਾਬਾਦ (ਸਿੰਧ) ਵੇਖੀ ਸੀ। ਏਸੇ ਤਰ੍ਹਾਂ ਇਕ ਕਾਪੀ ਬਹਾਵਲ ਪੁਰ ਦੇ ਇਲਾਕੇ ਬੰਦ-

ਈਆਂ ਦੇ ਡੇਰੇ ਵੇਖੀ ਸੀ। ਮੁਲਕ ਰਾਜ ਜੀ ਭੱਲਾ ਲਿਖਦੇ ਹਨ ਕਿ ਇਕ ਕਾਪੀ ਸੰਮਤ ੧੮੧੪ ਦੀ ਅਸਾਂ ਬਰਦਵਾਨ ਦੀ ਲਿਖੀ ਹੋਈ ਵੇਖੀ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਸਾਰੀ ਸਿੱਖੀ ਵਿਚ ਪਹਿਲਾਂ ਇਹੋ ਜਨਮ ਸਾਖੀ ਖਿਲਰੀ ਹੋਈ ਸੀ। ਮੈਕਾਲਿਫ਼ ਸਾਹਿਬ ਲਿਖਦੇ ਹਨ ਕਿ ਇਕ ਕਾਪੀ ਸਾਨੂੰ ਸੰਮਤ.........ਦੀ ਲਿਖੀ ਹੋਈ ਮਿਲੀ ਹੈ, ਪਰ ਇਸ ਵਿਚ ਕੁਝ ਕੁ ਭੁੱਲ ਜਾਪਦੀ ਹੈ, ਕਿਉਂਕਿ ਇਸ ਜਨਮ ਸਾਖੀ ਵਿਚ ਪੰਜਵੀਂ ਪਾਤਸ਼ਾਹੀ ਜੀ ਦੇ ਬਹੁਤ ਸਾਰੇ ਸ਼ਬਦ ਹਨ ਅਤੇ ਪੰਨਾ ੧੨੦ ਉਤੇ ਸਾਫ਼ ਲਿਖਿਆ ਹੈ ਕਿ ਅੱਜ ਵੱਲ੍ਹ ਕਲਜੁਗੀ ਸੰਮਤ ੨੭੩੫ ਹੈ ਜੋ ਕਿ ੧੬੯੧ (ਵਰਤਮਾਨ) ਬਿਕ੍ਰਮੀ ਦੇ ਬਰਾਬਰ ਹੁੰਦਾ ਹੈ।

ਦੂਜੀ ਜਨਮ ਸਾਖੀ ਭਾਈ ਮਨੀ ਸਿੰਘ ਜੀ ਦੀ ਆਉਂਦੀ ਹੈ। ਕਈਆਂ ਸ਼ੱਕ ਕੀਤੇ ਹਨ ਕਿ ਇਹ ਜਨਮ ਸਾਖੀ ਭਾਈ ਮਨੀ ਸਿੰਘ ਜੀ ਦੀ ਨਹੀਂ ਹੈ, ਪਰ ਏਥੇ ਮੈਂ ਇਸ ਨਿਰਨੇ ਵਿਚ ਨਹੀਂ ਪੈਣਾ ਚਾਹੁੰਦਾ[1] ਤੇ ਹਾਲੀਂ ਮੰਨ ਲੈਂਦਾ ਹਾਂ ਕਿ ਇਹ ਭਾਈ ਮਨੀ ਸਿੰਘ ਜੀ ਦੀ ਹੀ ਹੈ। ਇਹਦੇ ਲਿਖੇ ਜਾਣ ਦਾ ਸੰਮਤ ਕਿਤੇ ਨਹੀਂ ਦਿੱਤਾ, ਪਰ ਚੂੰਕਿ ਸਾਨੂੰ ਇਤਨਾ ਪਤਾ ਜ਼ਰੂਰ ਹੈ ਕਿ ਭਾਈ ਜੀ ਨੇ ਇਹ ਜਨਮ ਸਾਖੀ ਅੰਮ੍ਰਿਤਸਰ ਜੀ ਆ ਕੇ ਲਿਖੀ ਸੀ, ਇਸ ਲਈ ਇਸ ਦੇ ਲਿਖੇ ਜਾਣ ਦਾ ਸੰਮਤ ੨੭੭੮ ਤੋਂ ਲੈ ਕੇ ੧੭੯੫ ਦੇ ਵਿਚ-ਵਿਚ ਹੋਣਾ ਚਾਹੀਦਾ ਹੈ। ਮੰਨ ਲਓ ਕਿ ਸੰਮਤ ੧੭੯੦ ਹੈ। ਜੋ ਇਸੇ ਦੇ ਆਰੰਭ ਵਿਚ ਜੋ ਲਿਖਿਆ ਹੈ ਕਿ ਛੋਟੇ ਮੇਲ ਵਾਲਿਆਂ ਨੇ ਗੁਰੂ ਨਾਨਕ ਜੀ ਦੀ ਸਾਖੀ ਵਿਚ ਅਣਹੋਂਦੀਆਂ ਜੁਗਤਾਂ ਰਲਾ ਦਿੱਤੀਆਂ ਹਨ, ਇਹ ਸੈਨਤ ਭਾਈ ਬਾਲੇ ਵਾਲੀ ਜਨਮ ਸਾਖੀ ਵੱਲ ਹੀ ਜਾਪਦੀ ਹੈ। ਜਿਸਦੇ ਲੇਖਕ ਨੇ 'ਪੁਰਾਤਨ ਜਨਮ ਸਾਖੀ' ਨੂੰ ਵਿਗਾੜ ਕੇ ਨਵੀਂ ਅਰਥਾਤ 'ਸਾਖੀ' ਘੜ ਲਈ ਸੀ। ਏਸ ਸਾਰੀ ਜਨਮ ਸਾਖੀ ਵਿਚ ਕਿਤੇ ਵੀ ਭਾਈ ਬਾਲੇ ਦਾ ਨਾਉਂ ਨਹੀਂ ਆਉਂਦਾ, ਬਿਨਾਂ ਚੌਥੀ ਉਦਾਸੀ ਦੇ, ਜਦੋਂ ਲਿਖਿਆ ਹੈ ਕਿ ਭਾਈ ਬਾਲਾ ਵੀ ਗੁਰੂ ਜੀ ਦਾ ਸਾਥੀ ਬਣਿਆ। ਪਰ ਹੈਰਾਨੀ ਹੈ ਕਿ ਏਸੇ ਉਦਾਸੀ ਦੇ ਸਮਾਚਾਰ ਵਿਚ ਭਾਈ ਗੁਰਦਾਸ ਜੀ ਲਿਖਦੇ ਹਨ ਕਿ—

'ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।'

ਕਹਿਆ ਜਾ ਸਕਦਾ ਹੈ ਕਿ ਭਾਈ ਬਾਲੇ ਦਾ ਨਾਉਂ ਮਗਰੋਂ ਕਿਸੇ ਨੇ ਪਾ ਦਿੱਤਾ ਹੋਵੇਗਾ, ਤਦ ਇਹ ਗੱਲ ਸਿੱਧ ਕੀਤੀ ਜਾ ਸਕਦੀ ਹੈ ਕਿ ਏਸ ਸਾਖੀ ਦਾ ਨਿਰਭਰ ਬਹੁਤਾ ਭਾਈ ਬਾਲੇ ਵਾਲੀ ਸਾਖੀ ਉਤੇ ਹੀ ਹੈ।

ਇਸ ਤੋਂ ਅੱਗੇ ਸਰੂਪ ਦਾਸ ਜੀ ਦਾ ਸਮਾਂ ਆਉਂਦਾ ਹੈ। ਆਪ ਭੱਲੇ ਸਾਹਿਬਜ਼ਾਦੇ

1. ਇਸ ਵਿਸ਼ੇ ਉਤੇ ਪੂਰੀ ਬਹਿਸ ਫੇਰ ਕਦੇ ਕੀਤੀ ਜਾਵੇਗੀ ਅਤੇ ਪੂਰੇ-ਪੂਰੇ ਪਤੇ ਦਿੱਤੇ ਜਾਣਗੇ।

ਅਤੇ ਗੋਇੰਦਵਾਲ ਸਾਹਿਬ ਦੇ ਵਸਨੀਕ ਸਨ। ਇਹ ਦੱਸਿਆਂ ਪਾਠਕਾਂ ਨੂੰ ਚੰਗਾ ਪਤਾ ਲੱਗ ਜਾਵੇਗਾ ਕਿ ਆਪ ਬਾਬਾ ਸੁਮੇਰ ਸਿੰਘ ਜੀ ਦੇ ਬਾਬੇ ਸਨ। ਆਪ ਨੇ 'ਮਹਿਮਾ ਪ੍ਰਕਾਸ਼' ਸੰਮਤ ੧੮੩੩ ਵਿਚ ਪੂਰਾ ਕੀਤਾ ਸੀ। ਆਰੰਭਿਆ ਕਦੋਂ ਸੀ ? ਇਸ ਦਾ ਕੁਝ ਪਤਾ ਨਹੀਂ। ਸਤਿਗੁਰੂ ਨਾਨਕ ਜੀ ਦਾ ਬਿਰਤਾਂਤ ਸੰਮਤ ੧੭੮੭ ਵਿਚ ਪੂਰਾ ਹੁੰਦਾ ਹੈ। ਗੁਰੂ ਨਾਨਕ ਜੀ ਦੇ ਬਿਰਤਾਂਤ ਲਈ ਆਪ ਨੇ ਪੁਰਾਤਨ ਜਨਮ ਸਾਖੀ ਨੂੰ ਹੀ ਲਿਆ ਹੈ, ਪਰ ਪਿਛਲੇ ਹਿੱਸੇ ਦੇ ਸਮਾਚਾਰ ਆਪਣੀ ਯਾਦ ਤੋਂ ਲਿਖੇ ਹਨ। ਸੋ ਇਸ ਵਿਖੇ ਸਤਿਗੁਰੂ ਨਾਨਕ ਦੇਵ ਜੀ ਦੇ ਸਾਰੇ ਬਿਰਤਾਂਤ ਵਿਚ ਕਿਤੇ ਭਾਈ ਬਾਲੇ ਦਾ ਨਾਉਂ ਨਹੀਂ ਆਉਂਦਾ, ਬਿਨਾਂ ਕਰਤਾਰਪੁਰ ਵੱਸਣ ਦੀ ਸਾਖੀ ਦੇ। ਸੋ ਵੀ ਇੱਕੋ ਵਾਰ ਹੈ, ਯਥਾ :—

ਪ੍ਰਭ ਸਰਧਾ ਦੇਖ ਮਨਜੂਰ ਯਹਿ ਕਰਾ।
ਕਰਤਾਰ ਪੁਰ ਨਾਮ ਚੱਕ ਕਾ ਧਰਾ।
ਧਰਮ ਸਾਲ ਹਵੇਲੀ ਤਹਾਂ ਬਣਾਈ।
ਮਾਤਾ ਜੀ ਕੋ ਲੀਆ ਬੁਲਾਈ ॥੧੪॥
ਬੂਢਾ ਰੰਧਾਵਾ ਸਤਿਗੁਰ ਕੋ ਮਿਲਾ।
ਪ੍ਰੀਤ ਵੰਤ ਸੇਵਕ ਅਤਿ ਭਲਾ।
ਬਾਲਾ ਸੰਧੂ ਸੇਵਕ ਨੀਕਾ।
ਭਾਗੀਰਥ ਸੁਖਦਾਈ ਜੀਅ ਕਾ ॥੧੫॥

ਸਾਰੀ ਸਾਖੀ ਵਿਚ ਕੇਵਲ ਇਕ ਵਾਰ ਇਥੇ ਹੀ ਭਾਈ ਬਾਲੇ ਦਾ ਆਉਂਦਾ ਨਾਉਂ ਹੈ, ਹੋਰਥੇ ਕਿਤੇ ਨਹੀਂ, ਗੁਰੂ ਜੀ ਦੇ ਉਦਾਸੀ ਨੂੰ ਜਾਣ ਬਾਬਤ ਇਸ ਤਰ੍ਹਾਂ ਲਿਖਿਆ ਹੈ—

ਮਰਦਾਨਾ ਢਾਡੀ ਲੀਨਾ ਸੰਗ,
ਸੰਜੋਗ ਪੁਰਾਤਨ ਮਿਲਿਓ ਅਭੰਗ।
ਤਬ ਸਤਿਗੁਰ ਜੀ, ਕੀਆ ਪਯਾਨਾ,
ਆਗੇ ਪ੍ਰਭ ਪੀਛ ਮਰਦਾਨਾ ॥੧੦॥

ਇਸ ਤੋਂ ਸਾਫ਼ ਸਿੱਧ ਹੁੰਦਾ ਹੈ ਕਿ ਕਿਸੇ ਉਦਾਸੀ ਵੇਲੇ ਵੀ ਭਾਈ ਬਾਲਾ ਗੁਰੂ ਜੀ ਦੇ ਨਾਲ ਨਹੀਂ ਸੀ। ਪਰ ਹੈਰਾਨੀ ਹੈ ਕਿ ਸਰੂਪ ਦਾਸ ਜੀ ਆਪ ਹੀ ਗੁਰੂ ਅੰਗਦ ਦੇਵ ਜੀ ਦੇ ਇਸ ਸ਼ੌਕ ਦਾ ਕੋਈ ਗੁਰੂ ਜੀ ਦੀਆਂ ਸਾਖੀਆਂ ਸੁਣਾਵੇ, ਹਾਲ ਲਿਖਦੇ ਇਹ ਲਿਖ ਦੇਂਦੇ ਹਨ—.

ਪਹੁੰਚਿਓ ਆਇ ਤਹਾਂ ਬਾਲਾ ਸੰਧੂ,
ਫਿਰਿਓ ਸੰਗ ਦਿਸੰਤਰ ਪਰੇਮੀ ਬੰਧੂ ॥

ਪਰ ਜੋ ਹੈਰਾਨੀ ਇਨ੍ਹਾਂ ਦੋਹਾਂ ਲੇਖਾਂ ਨੂੰ ਪੜ੍ਹਕੇ ਹੁੰਦੀ ਹੈ ਉਹ ਝੱਟ ਪੱਟ ਹੀ ਜਾਂਦੀ ਰਹਿੰਦੀ ਹੈ ਜਦ ਸਾਨੂੰ ਇਸ ਗੱਲ ਦਾ ਪਤਾ ਲੱਗਦਾ ਹੈ ਕਿ 'ਮਹਿਮਾ ਪ੍ਰਕਾਸ਼' ਦਾ ਆਰੰਭ

ਤਾਂ ਬਨਾਰਸ ਵਿਚ ਹੋਇਆ ਸੀ, ਪਰ ਸਮਾਪਤੀ ਸ੍ਰੀ ਅੰਮ੍ਰਿਤਸਰ ਜੀ ਆ ਕੇ ਹੋਈ ਸੀ। ਬਨਾਰਸ ਭਾਈ ਬਾਲੇ ਵਾਲੀ ਜਨਮ ਸਾਖੀ ਤਦ ਤੀਕ ਅੱਪੜੀ ਨਹੀਂ ਸੀ, ਉੱਧਰ ਸੀ ਤਾਂ ਕੇਵਲ 'ਪੁਰਾਤਨ ਜਨਮ ਸਾਖੀ' ਹੀ ਸੀ। ਸੋ ਉਸਦੇ ਆਸਰੇ ਹੀ ਸਰੂਪ ਦਾਸ ਜੀ ਲਿਖਦੇ ਗਏ। ਪਰ ਜਦ ਅੰਮ੍ਰਿਤਸਰ ਜੀ ਆਏ ਤਾਂ ਇਥੇ ਭਾਈ ਬਾਲੇ ਦਾ ਚਰਚਾ ਸੁਣਿਆ। ਸੋ ਇਕ ਥਾਂ ਆਪ ਨੇ ਉਸਦਾ ਨਾਉਂ ਵੀ ਟਾਂਕ ਦਿੱਤਾ ਅਤੇ ਦੂਜੀ ਪਾਤਸ਼ਾਹੀ ਜੀ ਦੇ ਬਿਰਤਾਂਤ ਵਿਚ ਸਪੱਸ਼ਟ ਲਿਖ ਦਿੱਤਾ ਕਿ ਭਾਈ ਬਾਲਾ ਗੁਰੂ ਜੀ ਦੇ ਨਾਲ ਫਿਰਦਾ ਰਿਹਾ, ਅਤੇ ਅੰਤ ਵੇਲੇ ਓਸ ਨੇ ਗੁਰੂ ਅੰਗਦ ਦੇਵ ਜੀ ਪਾਸ ਆ ਕੇ ਪੈੜੇ ਮੋਖ ਦੀ ਹੱਥੀਂ ਜਨਮ ਸਾਖੀ ਲਿਖਵਾਈ।

ਇਕ ਜਨਮ ਸਾਖੀ ਜੋ ਵੈਰੋ ਵਾਲ ਦੇ ਮੰਜੀ ਨਸ਼ੀਨਾਂ (ਭਾਈ ਮਾਣਕ ਚੰਦ) ਜ਼ੀ ਮੁਰਗਾਈ ਦੀ ਸੰਤਾਨ) ਪਾਸ ਹੈ, ਉਹ ਸੰਮਤ ੧੪੭੫ ਦੀ ਲਿਖੀ ਹੋਈ ਸੁਣੀਂਦੀ ਹੈ, ਸੰਮਤ ਤਾਂ ਉੱਤੇ ਕੋਈ ਨਹੀਂ ਦਿੱਤਾ ਹੋਇਆ, ਪਰ ਜ਼ਬਾਨੀ ਸੁਣੀਂਦਾ ਹੈ ਕਿ ਇਤਨੇ ਕੁ ਵਰ੍ਹੇ ਇਸਨੂੰ ਲਿਖੀ ਨੂੰ ਹੋਏ ਹਨ। ਇਹ ਸਾਰੀ ਦੀ ਸਾਰੀ 'ਮਹਿਮਾ ਪ੍ਰਕਾਸ਼' ਦੇ ਆਸਰੇ ਲਿਖੀ ਗਈ ਹੈ, ਇਕ ਸਾਖੀ ਇਸ ਵਿਚ ਭਾਈ ਬਾਲੇ ਦੀ ਹੈ।

—o—

## ੧੯—ਸਤਿਗੁਰੂ ਜੀ ਦੇ ਪਰਗਟ ਹੋਣ ਦੇ ਦਿਨ ਦਾ ਨਿਰਨਾ !

ਹੁਣ ਅਸਾਂ ਵੇਖਣਾ ਹੈ ਕਿ ਇਹ ਸਾਰੀਆਂ ਸਾਖੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦੇ ਦਿਨ ਦੀ ਬਾਬਤ ਕੀ ਦੱਸਦੀਆਂ ਹਨ। ਅਸੀਂ ਸਾਰੀਆਂ ਨੂੰ ਇਕ ਇਕ ਕਰਕੇ ਲੈਂਦੇ ਹਾਂ। 'ਪੁਰਾਤਨ ਜਨਮ ਸਾਖੀ' ਵਿਚ ਇਸ ਤਰ੍ਹਾਂ ਲਿਖਿਆ ਹੈ :

'ਸੰਮਤ ੧੫੨੫ ਬਾਬਾ ਨਾਨਕ ਜਨਮਿਆ, ਵੈਸਾਖ ਮਾਹਿ, ਤਿਤੀਆ ਚਾਨਣੀ ਰਾਤ, ਅੰਮ੍ਰਿਤ ਵੇਲਾ ਪਹਰੁ ਰਾਤਿ ਰਹਿੰਦੀ ਕੁ ਜਨਮਿਆ।' 'ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ' ਵਿਚ ਲਿਖਿਆ ਹੈ :—

'ਸੰਮਤ ੧੫੨੬ ਵੈਸਾਖ ਮਾਸ ਸੁਕਲ ਪੱਖ ਤ੍ਰਿਤੀ ਅਤਿੱਥਸਵਾ ਪਹਰੁ ਰਾਤ ਰਹਿੰਦੀ ........ਸ੍ਰੀ ਗੁਰੂ ਨਾਨਕ ਜੀ ਨੇ ਅਵਤਾਰ ਧਾਰਿਆ।'

'ਮਹਿਮਾ ਪਰਕਾਸ਼' ਵਿਚ ਲਿਖਿਆ ਹੈ—

ਹਰਿ ਭਇਓ ਅਵਤਾਰ ਨਿਰੰਜਨੀ ਸੰਤ ਰੂਪ ਤਨ ਧਾਰ। ਕਾਰਨ ਤਾਰਨ ਜਗਤ ਕੋ ਕਰ ਹੈ ਭਗਤਿ ਪਰਚਾਰ ॥ ੧ ॥ ਧੰਨ ਦੇਸ ਧੰਨ ਨਗਰ ਸੋ ਧੰਨ ਬਰਨ ਕੁਲ ਸੋਇ। ਧੰਨ ਸਮਾਂ ਧੰਨ ਮਾਤ ਪਿਤਾ ਸੰਤ ਜਨਮ ਗ੍ਰਿਹਿ ਹੋਇ। ਸੰਮਤ ਬਿਕ੍ਰਮ ਨਿਰਪ ਕੋ ਪੰਦਰਹ ਸਹਸਪਚੀਸ। ਵੈਸਾਖ ਸੁੱਦੀ ਥਿਤ ਤੀਜ ਕੋ ਧਰਉ ਸੰਤ ਬਪ ਈਸ ॥੩॥'

ਵੈਰੋਵਾਲ ਵਾਲੀ ਜਨਮ ਸਾਖੀ ਵਿਚ ਇਉਂ ਲਿਖਿਆ ਹੈ :—

'ਤਲਵੰਡੀ ਰਾਇ ਭੋਇ ਭੱਟੀ ਕੀ। ਬਾਬੇ ਨਾਨਕ ਜਨਮ ਲਇਆ। ਕਾਲੂ ਖੱਤਰੀ ਜਾਤ ਵੇਦੀ ਕੇ ਘਰ ਜਨਮ ਲਿਆ। ਸੰਮਤ ੧੫੨੬, ਕਲਜੁਗ ਵਿਚ ਬਾਬਾ ਨਾਨਕ ਨਾਉਂ ਧਰਾਇਆ। ਆਪਣਾ ਪੰਥ ਚਲਾਇਆ। ਵੈਸਾਖ ਮਹਿ ਤੇ ਦਿਨ ਤੀਜ ਚਾਨਣੀ ਰਾਤਿ ਅੰਮ੍ਰਿਤ ਵੇਲਾ ਪਹਿਰ ਰਾਤ ਰਹਿੰਦੀ ਜਨਮਿਆ।'

ਇਨ੍ਹਾਂ ਚੋਹਾਂ ਹੀ ਜਨਮ ਸਾਖੀਆਂ ਤੋਂ ਸਿੱਧ ਹੁੰਦਾ ਹੈ ਕਿ ਸਤਿਗੁਰੂ ਜੀ ਦੇ ਆਗਮਨ

ਦਾ ਦਿਹ ਵੈਸਾਖ ਸੁਦੀ ਤਿੰਨ ਸੰਮਤ ੧੫੨੬[1] ਹੈ, ਕੱਤਕ ਪੂਰਨਮਾਸ਼ੀ ਨਹੀਂ। ਪਿੱਛੇ ਦੱਸਿਆ ਹੀ ਗਿਆ ਹੈ ਕਿ ਕੱਤਕ ਪੂਰਨਮਾਸ਼ੀ ਕੇਵਲ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਅਥਵਾ ਜਾਂ ਉਨ੍ਹਾਂ ਜਨਮ ਸਾਖੀਆਂ ਵਿਚ ਜੋ ਅੱਜ ਕਲ ਇਸ ਜਨਮ ਸਾਖੀ ਦੇ ਆਸਰੇ ਬਣੀਆਂ ਹਨ। ਇਹ ਵੀ ਦੱਸ ਦਿੱਤਾ ਗਿਆ ਹੈ ਕਿ ਕਿਸ ਤਰ੍ਹਾਂ ਨਿਰੰਜਣੀਆਂ ਨੇ ਗੁਰੂ ਜੀ ਪੁਰ ਦੂਸ਼ਨ ਅਰੋਪੇ ਹਨ। ਇਕ ਜਤਨ ਇਹ ਵੀ ਉਨ੍ਹਾਂ ਦਾ ਸੀ ਕਿ ਵਿਸਾਖ ਸੁਦੀ ਤਿੰਨ ਦੀ ਥਾਂ ਅਵਤਾਰ ਧਾਰਨ ਦਾ ਦਿਨ ਕੱਤਕ ਪੂਰਨਮਾਸ਼ੀ ਕਰ ਦਿੱਤਾ ਜਾਵੇ। ਇਸ ਜਤਨ ਵੇਲੇ ਉਹਨਾਂ ਦੇ ਚਿਤ ਵਿਚ ਪੰਜਾਬ ਦਾ ਉਹ ਪ੍ਰਸਿੱਧ ਭਰਮ ਜ਼ਰੂਰ ਮੌਜੂਦ ਜਾਪਦਾ ਹੈ ਜੋ ਹੇਠ ਲਿਖੇ ਅਨੁਸਾਰ ਹੈ ਜਿਸ ਇਸਤ੍ਰੀ ਦੇ ਭਾਦਰੋਂ ਜਾਂ ਕੱਤਕ ਵਿਚ ਬਾਲਕ ਜਨਮੇ ਉਸ ਨੂੰ ਘਰੋਂ ਕੱਢ ਦੇਂਦੇ ਹਨ। ਬਹੁਤੇ ਤਾਂ ਉਸ ਨੂੰ ਘਰੋਂ ਕੱਢ ਕੇ ਬ੍ਰਾਹਮਣ ਨੂੰ ਸੰਕਲਪ ਕਰ ਦੇਂਦੇ ਤੇ ਫੇਰ ਮੁੱਲ ਦੇ ਕੇ ਉਸ ਪਾਸੋਂ ਲੈ ਲੈਂਦੇ ਹਨ ਤੇ ਇਸ ਤਰ੍ਹਾਂ ਕਰਨ ਨਾਲ ਉਸ ਬਾਲਕ ਦੀ ਅਸ਼ੁਭਤਾ ਚਲੀ ਗਈ ਮੰਨ ਲੈਂਦੇ ਹਨ।

ਸੋ ਜਿਉਂ ਜਿਉਂ ਇਸ ਜਨਮ ਸਾਖੀ ਦਾ ਰਿਵਾਜ ਪੈਂਦਾ ਗਿਆ, ਇਹੋ ਮਹੀਨਾ ਮੰਨੀਦਾ ਗਿਆ ਤੇ ਹੁਣ ਜਦ ਗੁਰਪੁਰਬ ਮਨਾਏ ਜਾਣ ਲੱਗੇ ਤਾਂ ਆਦਿ ਸਤਿਗੁਰੂ ਜੀ ਦੇ ਪਰਗਟ ਹੋਣ ਦਾ ਗੁਰਪੁਰਬ ਵੀ ਕੱਤਕ ਪੂਰਨਮਾਸ਼ੀ ਨੂੰ ਹੀ ਮਨਾਇਆ ਜਾਣਾ ਪ੍ਰਵਿਰਤ ਹੋ ਗਿਆ।

ਗੁਰਪੁਰਬ ਮੰਨਾਣੇ ਮੁੱਢ ਤੋਂ ਹੀ ਤੁਰੇ ਆਉਂਦੇ ਸਨ, ਪਰ ਮਹਾਰਾਜਾ ਰਣਜੀਤ ਸਿੰਘ ਜੀ ਦੇ ਵੇਲੇ ਇਨ੍ਹਾਂ ਦਾ ਮੰਨਾਣਾ ਬਹੁਤ ਘਟ ਗਿਆ। ਜੇਕਰ ਕਿਤੇ ਕੋਈ ਗੁਰਪੁਰਬ ਮਨਾਇਆ ਜਾਂਦਾ ਸੀ, ਤਾਂ ਕੇਵਲ ਵੱਡੇ ਵੱਡੇ ਗੁਰਦਵਾਰਿਆਂ ਵਿਚ। ਪਹਿਲਾਂ ਗੁਰਪੁਰਬ ਗੁਰੂ ਜੀ ਦਾ ਵਿਸਾਖ ਵਿਚ ਹੀ ਮਨਾਇਆ ਜਾਂਦਾ ਸੀ, ਕੱਤਕ ਦਾ ਰਿਵਾਜ (ਮੈਕਾਲਿਫ ਸਾਹਿਬ ਦੇ ਕਥਨ ਅਨੁਸਾਰ) ਗਿਆਨੀ ਸੰਤ ਸਿੰਘ ਜੀ ਨੇ ਪਾਇਆ ਹੈ। ਮਿਸਟਰ ਮੈਕਾਲਿਫ ਕਾਰਨ ਇਹ ਦੱਸਦੇ ਹਨ ਕਿ ਕੱਤਕ ਪੂਰਨਮਾਸ਼ੀ ਨੂੰ ਰਾਮ ਤੀਰਥ ਦਾ ਮੇਲਾ ਹੋਣ ਕਰਕੇ ਸਾਰੇ ਸਿੱਖ ਓਧਰ ਚਲੇ ਜਾਂਦੇ ਸਨ। ਸੋ ਓਧਰੋਂ ਹਟਾਉਣ ਵਾਸਤੇ ਗਿਆਨੀ ਜੀ ਨੇ ਕੱਤਕ ਪੂਰਨਮਾਸ਼ੀ ਨੂੰ ਆਦਿ ਸਤਿਗੁਰੂ ਜੀ ਦੇ ਪਰਗਟ ਹੋਣ ਦਾ ਗੁਰਪੁਰਬ ਮਨਾਉਣਾ ਆਰੰਭ ਦਿੱਤਾ। ਬਸ, ਫੇਰ ਕੀ ਸੀ, ਓਦੋਂ ਤਾਂ ਰਾਜ ਦੇ ਜ਼ੋਰ ਇਹ ਰਿਵਾਜ ਪਾ ਲਿਆ ਪਰ ਅੱਜ ਇਹ ਪੁਰਾਣਾ ਨਜ਼ਰ ਆ ਰਿਹਾ ਹੈ। ੧੯੨੫ ਦੀ ਹੀ ਗੱਲ ਹੈ ਕਿ ਸ੍ਰੀ ਨਨਕਾਣੇ ਸਾਹਿਬ ਕੱਤਕ ਪੂਰਨਮਾਸ਼ੀ ਨੂੰ ਗੁਰਪੁਰਬ ਮਨਾਉਣਾ ਆਰੰਭ ਹੋਇਆ, ਉਸ ਤੋਂ ਪਹਿਲਾਂ ਇਸ ਦਿਨ

---

1. ਪੁਰਾਣੀ ਜਨਮ ਸਾਖੀ ਅਤੇ ਮਹਿਮਾ ਪ੍ਰਕਾਸ਼ ਵਿਚ ਸੰਮਤ ੧੫੨੫ ਦਿੱਤਾ ਹੈ, ਪਰ ਅੱਜ ਕਲ ਦੀਆਂ ਵਿਚ ਸੰਮਤ ੧੫੨੬ ਹੈ। ਏਸੇ ਤਰ੍ਹਾਂ ਜੋਤੀ ਜੋਤ ਸਮਾਉਣ ਦਾ ਸੰਮਤ ਪਹਿਲੀਆਂ ਜਨਮ ਸਾਖੀਆਂ ਵਿਚ ੧੫੯੫ ਹੈ, ਪਰ ਅੱਜ ਕੱਲ ਦੀਆਂ ਵਿਚ ੧੫੯੬। ਇਨ੍ਹਾਂ ਦੇ ਨਿਰਨੇ ਲਈ ਦੇਖੋ ਪੁਸਤਕ ਗੁਰਪੁਰਬ ਨਿਰਣੇ।

ਨੂੰ ਉਥੇ ਕੋਈ ਜਾਣਦਾ ਵੀ ਨਹੀਂ ਸੀ। ਸੱਠ ਕੁ ਵਰ੍ਹੇ ਏਸੇ ਤਰ੍ਹਾਂ ਹੋਰ ਲੰਘ ਗਏ ਤਾਂ ਲੋਕੀਂ ਆਖਣ ਲੱਗ ਪੈਣਗੇ ਜੋ ਇਹ ਗੁਰਪੁਰਬ ਮੁੱਢ ਤੋਂ ਹੀ ਕੱਤਕ ਪੂਰਨਮਾਸ਼ੀ ਨੂੰ ਨਨਕਾਣੇ ਸਾਹਿਬ ਮਨਾਇਆ ਜਾਂਦਾ ਰਿਹਾ ਹੈ, ਜਿਸ ਤਰ੍ਹਾਂ ਅੱਜ ਕੱਲ ਗਿਆਨੀ ਸੰਤ ਸਿੰਘ ਜੀ ਦੇ ਚਲਾਏ ਹੋਏ ਗੁਰਪੁਰਬ ਨੂੰ ਸਭ ਪੁਰਾਤਨ ਹੀ ਮੰਨ ਰਹੇ ਹਨ।

ਕੱਤਕ ਦੀ ਬਾਬਤ ਚੋਖਾ ਲਿਖਿਆ ਗਿਆ ਹੈ, ਹੁਣ ਅਸੀਂ ਵਿਸਾਖ ਵਲ ਆਉਂਦੇ ਹਾਂ। ਭਾਈ ਗੁਰਦਾਸ ਜੀ ਦੇ ਇਸ ਕਥਨ ਤੋਂ ਕਿ—

'ਕੁਰਬਾਣੀ ਤਿਨਾਂ ਗੁਰ ਸਿੱਖਾ
ਭਾਇ ਭਗਤ ਗੁਰਪੁਰਬ ਕਰੰਦੇ।'

ਸਾਫ਼ ਸਿੱਧ ਹੁੰਦਾ ਹੈ ਕਿ ਗੁਰੂ ਕੇ ਸਿੱਖ ਭਾਈ ਸਾਹਿਬ ਜੀ ਦੇ ਸਮੇਂ ਗੁਰਪੁਰਬ ਮਨਾਉਂਦੇ ਹੁੰਦੇ ਸਨ। ਉਨ੍ਹੀਂ ਹੀ ਦਿਨੀਂ 'ਪੁਰਾਤਨ ਜਨਮ ਸਾਖੀ' ਲਿਖੀ ਗਈ ਸੀ, ਇਸ ਲਈ ਇਸ ਜਨਮ ਸਾਖੀ ਦੇ ਲਿਖਣ ਵਾਲੇ ਨੂੰ ਘੱਟ ਤੋਂ ਘੱਟ ਇਤਨਾ ਪਤਾ ਜ਼ਰੂਰ ਹੀ ਹੋਵੇਗਾ ਕਿ ਸਿੱਖ ਗੁਰਪੁਰਬ ਕਿਸ ਦਿਨ ਤੇ ਕਿਸ ਮਹੀਨੇ ਮਨਾਉਂਦੇ, ਅਤੇ ਉਸਨੇ ਜਨਮ ਸਾਖੀ ਵਿਚ ਉਹੋ ਹੀ ਦਿਨ ਲਿਖਿਆ ਹੋਵੇਗਾ। ਹੁਣ ਵਿਚਾਰਨ ਦੀ ਗੱਲ ਹੈ ਕਿ ਉਹ ਦਿਨ ਠੀਕ ਹੋਇਆ, ਜੋ ਗੁਰੂ ਜੀ ਵੇਲੇ ਮਨਾਇਆ ਜਾਂਦਾ ਸੀ, ਜਾਂ ਉਹ ਦਿਨ ਜਿਹੜਾ ਅਸੀਂ ਅਜੇ ਕਲ੍ਹ ਤੋਂ ਬਣਾ ਬੈਠੇ ਹਾਂ ? ਕਿੱਡੀ ਅਸਚਰਜਤਾ ਦੀ ਗੱਲ ਹੈ ਕਿ ਸਿੱਖ ਹੋ ਕੇ ਅਸੀਂ ਗੁਰੂ ਜੀ ਦੇ ਗੁਰਪੁਰਬਾਂ ਨੂੰ ਛੱਡੀ ਅਤੇ ਆਪਣੇ ਮਨਘੜਤ ਦਿਨਾਂ ਨੂੰ ਮਨਾਈ ਜਾਂਦੇ ਹਾਂ !

ਭਾਈ ਗੁਰਦਾਸ ਜੀ ਦੀ ਬਾਣੀ ਤੋਂ ਵੀ ਇਹੋ ਸਿੱਧ ਹੁੰਦਾ ਹੈ ਕਿ ਗੁਰੂ ਜੀ ਦੇ ਅਵਤਾਰ ਧਾਰਨ ਦਾ ਦਿਨ ਵਿਸਾਖ ਦਾ ਹੀ ਹੈ। ਯਥਾ—

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਦ ਜਗ ਚਾਨਣ ਹੋਆ।
ਜਿਉਂਕਰ ਸੂਰਜ ਨਿਕਲਿਆ ਤਾਰੇ ਛਿਪੇ ਅੰਧੇਰ ਪਲੋਆ।
ਸਿੰਘ ਬੁਕੇ ਮ੍ਰਿਗਾਵਲੀ ਭੰਨੀ ਜਾਇ ਨ ਧੀਰ ਧਰੋਆ।
ਜਿਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ।
ਸਿੱਧ ਆਸਣ ਸਭ ਜਗਤ ਦੇ ਨਾਨਕ ਆਦਿ ਮਤੇ ਜੇ ਕੋਆ।
ਘਰ ਘਰ ਅੰਦਰ ਧਰਮਸਾਲ ਹੋਵੈ ਕੀਰਤਨ ਸਦਾ ਵਿਸੋਆ।
ਬਾਬੇ ਤਾਰੇ ਚਾਰ ਚੱਕ ਨੌ ਖੰਡ ਪ੍ਰਿਥਮੀ ਸਚਾ ਢੋਆ।
ਗੁਰਮੁਖ ਕਲ ਵਿਚ ਪਰਗਟ ਹੋਆ। 'ਹੋਵੈ ਕੀਰਤਨ ਸਦਾ ਵਿਸੋਆ'।

ਤੁਕ ਤੋਂ ਸਾਫ਼ ਸਿੱਧ ਹੈ ਕਿ ਗੁਰਪੁਰਬ ਗੁਰੂ ਜੀ ਦਾ ਵਿਸਾਖ ਵਿਚ ਹੀ ਮਨਾਇਆ ਜਾਂਦਾ ਸੀ, ਕੱਤਕ ਵਿਚ ਨਹੀਂ।

ਸਾਰੀਆਂ ਨਾਲੋਂ ਵੱਡੀ ਦਲੀਲ ਜੋ ਗੁਰੂ ਜੀ ਦੇ ਵਿਸਾਖ ਵਿਚ ਪਰਗਟ ਹੋਣ ਦੀ ਸਾਡੇ ਪਾਸ ਹੈ, ਉਹ ਇਹ ਹੈ ਇਸ ਗੱਲ ਨੂੰ ਸਾਰੇ ਹੀ ਮੰਨਦੇ ਹਨ ਜੋ ਸ੍ਰੀ ਗੁਰੂ ਜੀ ਨੇ

੭੦ ਵਰ੍ਹੇ ੫ ਮਹੀਨੇ ਤੇ ੭ ਦਿਨ ਸੱਚੀ ਪਾਤਸ਼ਾਹੀ ਕੀਤੀ । ਇਸ ਸਮੇਂ ਨੂੰ ਜੇਕਰ ਜੋਤੀ ਜੋਤਿ ਸਮਾਉਣ ਦੀ ਤ੍ਰੀਕ ਵਿਚੋਂ ਕੱਢਿਆ ਜਾਵੇ, ਤਾਂ ਪਰਗਟ ਹੋਣ ਦੀ ਤ੍ਰੀਕ ਬਾਕੀ ਰਹਿ ਜਾਏਗੀ । ਸੋ ਆਓ ਇਸ ਢੰਗ ਨਾਲ ਅਸਲੀ ਦਿਨ ਨੂੰ ਲੱਭੀਏ ।

ਅਜ ਕਲ ਦੀਆਂ ਜਨਮ ਸਾਖੀਆਂ ਵਿਚ ਸ੍ਰੀ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਦੀ ਤ੍ਰੀਕ ਅੱਸੂ ਸੁਦੀ ੧੦ ਸੰਮਤ ੧੫੯੬ ਦਿਤੀ ਹੈ, ਪਰ ਪੁਰਾਣੀਆਂ ਜਨਮ ਸਾਖੀਆਂ ਵਿਚ ਅੱਸੂ ਸੁਦੀ ੧੦ ਹੈ, ਅਰਥਾਤ ਦੋਹਾਂ ਤਰੀਕਾਂ ਵਿਚ ਪੰਦਰਾਂ ਥਿੱਤਾਂ ਦਾ ਫ਼ਰਕ ਹੈ । ਪਰ ਇਹ ਗੱਲ ਸਿੱਧ ਕੀਤੀ ਜਾ ਸਕਦੀ ਹੈ ਕਿ ਅੱਸੂ ਸੁਦੀ ੧੦ ਵਾਲੀ ਤ੍ਰੀਕ ਹੀ ਸ਼ੁੱਧ ਹੈ, ਇਸ[1] ਲਈ ਉਸੇ ਅਨੁਸਾਰ ਹਿਸਾਬ ਕੀਤਾ ਜਾਂਦਾ ਹੈ ।

ਚੇਤ ਸੁਦੀ ੧ ਤੋਂ ਗਿਣਿਆਂ ਅਸੂ ਸੁਦੀ ੧੦ ਤੀਕ ੬ ਮਹੀਨੇ ਨੌਂ ਦਿਨ ਬਣਦੇ ਹਨ, ਸੋ ਇਹਨਾਂ ਵਿਚੋਂ ਆਯੂ ਦਾ ਸਮਾਂ ਕੱਢ ਕੇ ਵੇਖਦੇ ਹਾਂ :

| ਵਰ੍ਹੇ | ਮਹੀਨੇ | ਦਿਨ |
| --- | --- | --- |
| ੧੫੯੬ | ੬ | ੯ |
| ੭੦ | ੫ | ੭ |
| ੧੫੨੬ | ੧ | ੨ |

ਚੇਤ ਸੁਦੀ ੧ ਵਿਚ ਦੋ ਦਿਨ ਤੇ ਇਕ ਮਹੀਨਾ ਵਧਾਇਆ ਵਿਸਾਖ ਸੁਦੀ ਤਿੰਨ ਬਣਦੀ ਹੈ ਜਿਸ ਤੋਂ ਸਿੱਧ ਹੋਇਆ ਕਿ ਸਤਿਗੁਰੂ ਜੀ ਵਿਸਾਖ ਸੁਦੀ ੩ ਸੰਮਤ ੧੫੨੬ ਨੂੰ ਪਰਗਟ ਹੋਏ ਸਨ । ਜੇਕਰ ਜੋਤੀ ਜੋਤਿ ਸਮਾਉਣ ਦੀ ਤਰੀਕ ਅੱਸੂ ਵਦੀ ੧੦ ਮੰਨੀ ਜਾਵੇ, ਤਾਂ ਪਰਗਟ ਹੋਣ ਦੀ ਤਰੀਕ ਵਿਸਾਖ ਸੁਦੀ ੩ ਨਿਕਲਦੀ ਹੈ, ਪਰ ਕੱਤਕ ਪੂਰਨਮਾਸ਼ੀ ਕਿਸੇ ਤਰ੍ਹਾਂ ਨਹੀਂ ਹੋ ਸਕਦੀ । ਇਹ ਅਜਿਹਾ ਮੋਟਾ ਤੇ ਸਰਲ ਲੇਖਾ ਹੈ ਕਿ ਇਸ ਨੂੰ ਹਰ ਕੋਈ ਸਮਝ ਸਕਦਾ ਅਤੇ ਆਪਣੇ ਆਪ ਸੋਚ ਸਕਦਾ ਹੈ ਕਿ ਕੱਤਕ ਪੂਰਨਮਾਸ਼ੀ ਕਿਸੇ ਤਰ੍ਹਾਂ ਵੀ ਠੀਕ ਸਿੱਧ ਨਹੀਂ ਹੋ ਸਕਦੀ ਅਤੇ ਹਰ ਤਰ੍ਹਾਂ ਵਿਸਾਖ ਸੁਦੀ ੩ ਹੀ ਸਿੱਧ ਹੁੰਦੀ ਹੈ ।

ਹੁਣ ਭਾਵੇਂ ਚੰਗੀ ਤਰ੍ਹਾਂ ਇਹ ਸਿੱਧ ਹੋ ਗਿਆ ਹੈ ਕਿ ਅਸਲੀ ਗੁਰਪੁਰਬ ਦਾ ਦਿਨ ਵਿਸਾਖ ਸੁਦੀ ਤਿੰਨ ਹੀ ਹੈ, ਪਰ ਜੀ ਅਜੇ ਵੀ ਛੱਡਣ ਨੂੰ ਨਹੀਂ ਚਾਹੁੰਦਾ, ਇਹ ਖ਼ਿਆਲ ਕਰਕੇ ਕਿ ਜੇਕਰ ਕੋਈ ਨਿੱਕੀ ਜੇਹੀ ਗੱਲ ਵੀ ਕੱਤਕ ਦੇ ਪੱਖ ਦੀ ਛੱਡ ਦਿਤੀ ਗਈ ਤਾਂ ਭਲਕੇ ਫੇਰ ਪੁਆੜਾ ਪਏਗਾ, ਇਸ ਲਈ ਉਹਨਾਂ ਸਾਰੀਆਂ ਗੱਲਾਂ ਨੂੰ ਇਥੇ ਹੀ ਮੁਕਾ ਲੈਣਾ ਚੰਗਾ ਹੋਵੇਗਾ । ਭਾਵੇਂ ਇਸ ਵੇਲੇ ਤੀਕ ਕੱਤਕ ਪੂਰਨਮਾਸ਼ੀ ਸੰਬੰਧੀ ਕੋਈ ਅਜਿਹਾ ਪਹਿਲੂ ਨਹੀਂ ਰਿਹਾ, ਜਿਸ ਉੱਤੇ ਪੂਰੀ ਪੂਰੀ ਬਹਿਸ ਨਾ ਕੀਤੀ ਗਈ ਹੋਵੇ, ਪਰ ਅਜੇ ਵੀ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਦਾ ਇਕ ਕਬਿੱਤ ਰਹਿ ਗਿਆ ਹੈ, ਜੋ ਅਣਜਾਣ ਨੂੰ ਜ਼ਰੂਰ

1. 'ਵੇਖੋ ਗੁਰਪੁਰਬ ਨਿਰਣੇ' ।

ਹੀ ਧੋਖਾ ਦੇ ਸਕਦਾ ਹੈ। ਉਹ ਕਬਿੱਤ ਇਹ ਹੈ :—

ਕਾਰਤਕ ਮਾਸ ਰੁਤਿ ਸਰਤਿ ਪੂਰਨਮਾਸ਼ੀ,
ਆਠ ਜਾਮ ਸਾਠ ਘੜੀ ਆਜ ਤੇਰੀ ਬਾਰੀ ਹੈ।
ਅਉਸਰ ਅਭੀਚ ਬਹੁ ਨਾਇਕ ਕੀ ਨਾਇਕਾ ਹੋਇ,
ਰੂਪ ਗੁਣ ਜੋਬਨ ਸੰਗ਼ਾਰ ਅਧਿਕਾਰੀ ਹੈ।
ਚਾਤਰ ਚਤੁਰ ਪਾਠ ਸੇਵਕ ਸਹੇਲੀ ਸਾਠ,
ਸੰਪਦਾ ਸਮੱਗਰੀ ਸੁਖ ਸਹਿਜ ਸਚਾਰੀ ਹੈ।
ਸੁੰਦਰ ਮੰਦਰ ਸੁਭ ਲਗਨ ਸੰਜੋਗ ਭੋਗ,
ਜੀਵਨ ਜਨਮ ਧਨ ਪ੍ਰੀਤਮ ਪਿਆਰੀ ਹੈ ॥੩੪੫॥

ਇਸ ਤੋਂ ਅੱਗੇ ਇਹ ਕਬਿੱਤ ਆਉਂਦੇ ਹਨ—

ਦਿਨ ਕਰ ਕਿਰਨ ਸੁਹਾਤ ਸੁਖਦਾਈ ਅੰਗ,
ਰਚਤ ਸਿੰਗਾਰ ਆਭਰਨ ਸਖੀ ਆਇ ਕੈ।
ਪ੍ਰਿਥਮ ਉਬਟਨਾਂ ਕੈ ਸੀਸ ਮੈਂ ਮਿਲਾਉਨੀ ਮੇਲ,
ਮੱਜਨ ਉਸਨ ਜਲ ਨਿਰਮਲ ਭਾਇ ਕੈ।
ਕੁਸਮ ਅਵੇਜ ਕੇਸ ਬਾਸਤ ਫੁਲੇਲ ਮੇਲ,
ਅੰਗ ਅਰਗਜਾ ਲੇਤ ਹੋਤ ਉਪਜਾਇ ਕੈ।
ਚੀਰ ਚਾਰ ਦਰਪਨ ਮਧਿ ਆਪਾ ਆਪੁ ਚੀਨ,
ਬੈਠੀ ਪਰਜੰਕ ਪਰਿ ਧਾਵਰੀ ਨ ਧਾਇ ਕੈ ॥੩੪੬॥
ਕਕਹੀ ਦੇ ਮਾਗ ਸੁਰਝਾਏ ਕੇਸ,
ਕੁੰਕਮ ਚੰਦਨ ਕੋ ਤਿਲਕ ਦੈ ਲਿਲਾਰ ਮੇਂ।
ਅੰਜਨ ਖੰਜਨ ਤ੍ਰਿਗ ਬੇਸਹਿ ਕਰਨ ਫੂਲ,
ਬਾਰੀ ਸੀਸ ਫੂਲ ਦੈ ਤਮੋਲ ਮੁਖ ਦੁਆਰ ਮੈਂ।
ਕੰਠ ਸਰੀ ਕਪੋਟ ਮਰਕਤ ਅਉ ਮੁਕਤਾਹਲ,
ਬਰਨ ਬਰਨ ਫੂਲ ਸੋਭਾ ਉਰਹਾਰ ਮੈਂ।
ਚੰਦਰੀ ਚਰੀ ਕੰਕਨ ਮੁੰਦ੍ਰਿਕਾ ਮਹਦੀ ਬਨੀ,
ਅੰਗੀਆ ਅਨੂਪ ਛਬ ਪੀਠ ਕਟ ਧਾਰ ਮੈਂ ॥੩੪੭॥
ਸੋਭਿਤ ਸਰਦ ਨਿਸ ਜਗ ਮਗ ਜੋਤਿ ਸਸ,
ਪ੍ਰਿਥਮ ਸਹੇਲੀ ਕਹੈਂ ਪ੍ਰੇਮ ਰਸ ਚਾਖੀਐ।
ਪੂਰਨ ਕ੍ਰਿਪਾ ਕੈ ਤੇਰੇ ਆਏ ਹੈਂ ਕ੍ਰਿਪਾ ਨਿਧਾਨ,
ਮਿਲੀਐ ਨਿਰੰਤਰ ਹੋਇ ਅੰਤਰ ਨ ਰਾਖੀਐ।

ਚਰਨ ਕਮਲ ਮਕਰੰਦ ਰਸ ਲੁਭਿਹੈ ਹੋਇ,
ਮਨ ਮਧੁਕਰ ਸੁਖ ਸੰਪਟ ਭਿਖਾਲੀਐ ।
ਜੋਈ ਪਲ ਜਾਇ ਪਾਈਐ ਨ ਪਨ ਪਦਮ ਦੇ,
ਤਲਕ ਅਮੋਲ ਪ੍ਰਿਅ ਸੰਗ ਸੁਖ ਸਾਖੀਐ ॥੩੪੮॥

ਇਹਨਾਂ ਕਬਿੱਤਾਂ ਵਿਚੋਂ ਪਹਿਲੇ ਦੀ ਪਹਿਲੀ ਪੰਗਤੀ ਬੇਸ਼ੱਕ ਟਪਲਾ ਦੇਣ ਵਾਲੀ ਹੈ, ਪਰ ਜੇ ਚੋਹਾਂ ਕਬਿੱਤਾਂ ਨੂੰ ਕੱਠਾ ਕਰ ਕੇ ਪੜ੍ਹੀਏ ਤਾਂ ਸਾਫ਼ ਪਰਗਟ ਹੋ ਜਾਂਦਾ ਹੈ ਕਿ ਭਾਈ ਗੁਰਦਾਸ ਜੀ ਦੀ ਆਸ਼ਾ ਇਥੇ ਕੇਵਲ ਸ਼ਿੰਗਾਰ ਰਸ ਦਾ ਨਿਰੂਪਣ ਹੈ। ਹੋਰ ਦੇਖੋ। ਪਹਿਲੀ ਤੁਕ—'ਕਾਰਤਕ ਮਾਸ ਰੁਤਿ ਸਰਤਿ ਪੂਰਨਮਾਸ਼ੀ' ਛੇਕੜਲੇ ਕਵਿੱਤ ਦੀ ਪਹਿਲੀ ਤੁਕ 'ਸੋਭਿਤ ਸਰਦ ਨਿਸ ਜਗ ਮਗ ਜੋਤਿ ਰਸ'—ਨਾਲ ਕੇਹੀ ਮਿਲਦੀ ਹੈ। ਮਲੂਮ ਹੁੰਦਾ ਹੈ ਕਿ ਇਨ੍ਹਾਂ ਕਬਿੱਤਾਂ ਦਾ ਬਿਨਾ ਸ਼ਿੰਗਾਰ ਰਸ ਦੇ ਹੋਰ ਕਿਧਰੇ ਸੰਬੰਧੀ ਨਹੀਂ।

ਪਰ ਇਸ ਦਾ ਦੂਜਾ ਪਹਿਲੂ ਵੀ ਵੇਖ ਲਵੀਏ, ਜਦ ਅਸੀਂ ਇਸ ਖਾਸ ਕਬਿੱਤ ਤੋਂ ਪਹਿਲਾ ਕਬਿੱਤ ਪੜ੍ਹਦੇ ਹਾਂ ਤਾਂ ਗੱਲ ਹੋਰ ਦੀ ਹੋਰ ਬਣ ਜਾਂਦੀ ਹੈ। ਭਾਵੇਂ ਗੂੜ੍ਹੀ ਵਿਚਾਰ ਕੀਤਿਆਂ ਇਹ ਸਾਫ਼ ਸਿੱਧ ਹੋ ਜਾਂਦਾ ਹੈ ਕਿ ੩੪੫ਵੇਂ ਕਬਿੱਤ ਦਾ ੩੪੪ਵੇਂ ਕਬਿੱਤ ਨਾਲ ਕੋਈ ਸੰਬੰਧ ਨਹੀਂ, ਪਰ ਜੇਕਰ ੮੪੫ਵੇਂ ਕਬਿੱਤ ਨਾਲੋਂ ਇਸ ਤੋਂ ਪਿਛਲੇ ੩ ਕਬਿੱਤ ਛੱਡ ਕੇ ਇਸ ਤੋਂ ਪਹਿਲਾਂ ਕਬਿੱਤ ੩੪੪ ਇਸਦੇ ਨਾਲ ਪੜ੍ਹਿਆ ਜਾਵੇ ਤਾਂ ਨਿਰਸੰਦੇਹ ਇਹ ਮੰਨਣਾ ਪਵੇਗਾ ਕਿ ਭਾਈ ਗੁਰਦਾਸ ਜੀ ਦਾ ਭਾਵ ਇਨ੍ਹਾਂ ਕਬਿੱਤਾਂ ਵਿਚ ਸਤਿਗੁਰੂ ਜੀ ਦੇ ਅਵਤਾਰ ਤੋਂ ਹੀ ਹੈ। ਉਹ ਪਹਿਲਾ ਕਬਿੱਤ ਇਉਂ ਹੈ—

ਨਿਰੰਕਾਰ ਨਿਰਾਧਾਰ ਨਿਰਾ-ਹਾਰ ਨਿਰ-ਵਿਕਾਰ
ਅਜੋਨੀ ਅਕਾਲ ਅਪਰੰਪਰ ਅਭੇਵ ਹੈ ।
ਨਿਰਮੋਹ ਨਿਰਵੈਰ ਨਿਰਲੇਪ ਨਿਰ ਦੋਖ,
ਨਿਰਭੈ ਨਿਰੰਜਨ ਅਭਰ ਪਰ ਅਭੇਵ ਹੈ ।
ਅਬਿਗਤ ਅਗਮ ਅਗੋਚਰ ਅਗਾਧ ਬੋਧ,
ਅਚੁਤ ਅਲਖ ਅਤਿ ਅਛਲ ਅਛੇਦ ਹੈ ।
ਬਿਸਮੈ ਬਿਸਮ ਅਸਚਰਜ ਮੈਂ ਅਸਚਰਜ,
ਅਦਭੁਤ ਪਰਮਭੁਤ ਗੁਰਦੇਵ ਹੈ ॥੩੪੪॥

ਇਸ ਤੋਂ ਸਿੱਧ ਹੋ ਗਿਆ ਹੋਊ ਕਿ ਜੇਕਰ ੩੪੫ਵਾਂ ਕਬਿੱਤ ਪਹਿਲੇ ਕਬਿੱਤਾਂ ਨਾਲੋਂ ਰਲਾਇਆ ਜਾਵੇ, ਤਦ ਇਸ ਦਾ ਭਾਵ ਇਹੋ ਸਮਝਿਆ ਜਾਊ ਕਿ ਗੁਰੂ ਜੀ ਦੇ ਅਵਤਾਰ ਧਾਰਨ ਵੱਲ ਸੈਨਤ ਕਰਦਾ ਹੈ, ਪਰ ਜੇਕਰ ਪਿਛਲਿਆਂ ਨਾਲ ਰਲਾਕੇ ਪੜ੍ਹਿਆ ਜਾਵੇ ਤਾਂ ਨਿਰਸੰਦੇਹ ਇਸ ਵਿਚੋਂ ਸ਼ਿੰਗਾਰ ਰਸ ਦੀ ਖੁਸ਼ਬੋ ਪਈ ਆਉਂਦੀ ਹੈ। ਪਰ ਜੇ ਆਦਮੀ ਨਿਰਪੱਖ ਹੋ ਕੇ ਪੜ੍ਹੇਗਾ ਉਹ ਸਮਝ ਜਾਏਗਾ ਕਿ ਪਿਛਲਿਆਂ ਕਬਿੱਤਾਂ ਨਾਲ ਸੰਬੰਧ ਬਹੁਤਾ

ਹੈ ਅਤੇ ਪਹਿਲੇ ਨਾਲ ਬਹੁਤ ਥੋੜ੍ਹਾ, ਕਿਉਂਕਿ ਜੇਕਰ ਗੁਰੂ ਜੀ ਦੇ ਅਵਤਾਰ ਧਾਰਨ ਦੇ ਸਮੇਂ ਵੱਲ ਇਸ ਕਬਿੱਤ ਨੂੰ ਲਾਈਏ ਤਦ ਪਿਛਲੀਆਂ ਸਤਰਾਂ ਨੂੰ ਕੁਝ ਕੁ ਮਰੋੜਨਾ ਪੈਂਦਾ ਹੈ। ਪਰ ਜੇਕਰ ਸ਼ਿੰਗਾਰ ਰਸ ਵੱਲ ਲਾਈਏ ਤਾਂ ਇਸ ਤਰ੍ਹਾਂ ਦੀ ਕੋਈ ਖੇਚਲ ਨਹੀਂ ਕਰਨੀ ਪੈਂਦੀ, ਆਪ ਤੋਂ ਆਪ ਹੀ ਸਮਝ ਆਉਂਦੀ ਜਾਂਦੀ ਹੈ। ਨਾਲ ਹੀ ਇਹ ਗੱਲ ਵੀ ਹੈ ਕਿ ਕੱਤਕ ਮਹੀਨਾ ਹਰ ਤਰ੍ਹਾਂ ਖੰਡਨ ਕੀਤਾ ਜਾ ਚੁੱਕਾ ਹੈ ਅਤੇ ਹਰ ਪਾਸੋਂ ਵਿਸਾਖ ਦਾ ਮਹੀਨਾ ਹੀ ਅਵਤਾਰ ਧਾਰਨ ਦਾ ਸਿੱਧ ਹੋ ਚੁੱਕਾ ਹੈ। ਇਸ ਲਈ ਇਹੋ ਠੀਕ ਜਾਪਦਾ ਹੈ ਕਿ ਇਸ ਕਬਿੱਤ ਦਾ ਸੰਬੰਧ ਪਿੱਛਲਿਆਂ ਕਬਿੱਤਾਂ ਨਾਲ ਹੋਵੇਗਾ ਪਹਿਲਿਆਂ ਨਾਲ ਨਹੀਂ।

ਹੁਣ ਜਦ ਕਿ ਨਿਰਸੰਦੇਹ ਸਿੱਧ ਹੋ ਚੁੱਕਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਰਗਟ ਹੋਣ ਦੀ ਤਰੀਕ ਵਿਸਾਖ ਸੁਦੀ ੩ ਹੈ, ਮੈਂ ਇਹ ਚੰਗਾ ਸਮਝਦਾ ਹਾਂ ਕਿ ਵਿਸਾਖ ਦੇ ਟੇਵੇ ਨੂੰ ਚੰਗੀ ਤਰ੍ਹਾਂ ਵੇਖ ਲਿਆ ਜਾਵੇ ਕਿ ਇਹ ਕਿਥੋਂ ਤੀਕ ਠੀਕ ਹੈ।

ਮਲੂਮ ਹੁੰਦਾ ਹੈ ਕਿ ਇਹ ਵਿਸਾਖ ਵਾਲਾ ਟੇਵਾ ਸ੍ਰੀ ਗੁਰੂ ਜੀ ਦੇ ਪਰਗਟ ਹੋਣ ਤੋਂ ਬਹੁਤ ਚਿਰ ਮਗਰੋਂ ਬਣਿਆ ਹੈ, ਕਿਉਂਕਿ ਇਹ ਬਹੁਤ ਸਾਰਾ ਅਸ਼ੁੱਧ ਹੈ। ਟੇਵਾ ਇਸ ਪ੍ਰਕਾਰ ਹੈ :—

ਟੇਵਾ ਵਿਸਾਖ ਦਾ




ਸੰਮਤ ੧੫੨੬ 'ਵਿਸਾਖ ਦਿਨ ੮, ਬੁਧਵਾਰ ਇਸ਼ਟ ੫੧ ਘੜੀਆਂ ੩੦ ਪਲ।

ਇਸ ਟੇਵੇ ਵਿਚ ਸੂਰਜ ਪਹਿਲੇ ਘਰ ਹੈ, ਜਿਸ ਤੋਂ ਸਿੱਧ ਹੋਇਆ ਕਿ ਇਹ ਵਿਸਾਖ ਮਹੀਨੇ ਦਾ ਹੈ। ਹੁਣ ਅਸਾਂ ਏਹ ਵੇਖਣਾ ਹੈ ਕਿ ਵਿਸਾਖ ਸੁਦੀ ੩ ਸੰਮਤ ੧੫੨੬ ਨੂੰ ਕਿਹੜਾ ਵਾਰ ਅਤੇ ਕਿਹੜੀ ਪ੍ਰਵਿਸ਼ਟਾ (ਤਰੀਕ) ਸੀ।

ਇਥੇ ਉਹ ਸਾਰਾ ਹਿਸਾਬ ਨਹੀਂ ਦਿੱਤਾ ਜਾਂਦਾ ਜਿਸ ਦਵਾਰਾ ਹੇਠ ਲਿਖੀਆਂ ਗੱਲਾਂ ਮਲੂਮ ਕੀਤੀਆਂ ਗਈਆਂ ਹਨ, ਕਿਉਂਕਿ ਸਾਰੇ ਪਾਠਕਾਂ ਨੂੰ ਉਸ ਦੀ ਸਮਝ ਨਹੀਂ ਆ

ਸਕਦੀ। ਕੇਵਲ ਸਿੱਟਾ ਹੀ ਦੱਸ ਦਿੱਤਾ ਜਾਂਦਾ ਹੈ। ਜੇਕਰ ਸਾਰਾ ਹਿਸਾਬ ਦੇਖਣਾ ਹੋਵੇ ਤਾਂ 'ਗੁਰਪੁਰਬ ਨਿਰਣੈ' ਵਿਚ ਦੇਖਿਆ ਜਾ ਸਕਦਾ ਹੈ।

ਹਿਸਾਬ ਕੀਤਿਆਂ ਪਤਾ ਲੱਗਦਾ ਹੈ ਕਿ ਵਿਸਾਖ ਸੁਦੀ ੩ ਸੰਮਤ ੧੫੨੬ ਹੈ=ਸਨਿਚਰ ਵਾਰ ੨੦ ਵਿਸਾਖ

= ੧੫ ਅਪ੍ਰੈਲ ੧੪੬੯ ਈ:

= ੨ ਸ਼ਵਾਲ ੮੭੩ ਹਿ:

ਜਿਸ ਤੋਂ ਸਿੱਧ ਹੋਇਆ ਕਿ ਟੇਵੇ ਦੀ ੮ ਵਿਸਾਖ ਬੁਧਵਾਰ ਦੀ ਲਿਖਤ ਅਸ਼ੁੱਧ ਹੈ। ਪਰ ਜਦ ਸੰਮਤ ੧੫੨੭ ਦੀ ਵਿਸਾਖ ਸੁਦੀ ੩ ਤੋਂ ਹਿਸਾਬ ਕਰੀਦਾ ਹੈ ਤਾਂ ਇਸ ਸਾਲ ਵਿਸਾਖ ਸੁਦੀ ੩ ਬੁਧਵਾਰ ੮ ਵਿਸਾਖ ਹੀ ਬਣਦੀ ਹੈ, ਇਸ ਤੋਂ ਮਲੂਮ ਹੁੰਦਾ ਹੈ ਕਿ ਟੇਵਾ ਬਣਾਉਣ ਵਾਲੇ ਨੇ ਇੱਕ ਸਾਲ ਦਾ ਭੁਲੇਖਾ ਖਾਧਾ ਹੈ।

ਕਈ ਸੰਮਤ 'ਗਤ' ਵਰਤੀਂਦੇ ਹਨ, ਕਈ 'ਵਰਤਮਾਨ'। ਹਿੰਦੁਸਤਾਨ ਦੇ ਅੱਡ-ਅੱਡ ਹਿੱਸਿਆਂ ਵਿਚ ਅੱਡ-ਅੱਡ ਸੰਮਤ ਅੱਡ-ਅੱਡ ਹਿਸਾਬ ਨਾਲ ਵਰਤੀਂਦੇ ਹਨ। ਇਸ ਲਈ ਸਿਆਣੇ ਤੋਂ ਸਿਆਣਾ ਆਦਮੀ ਵੀ ਜਿਸ ਨੂੰ ਇਹ ਪਤਾ ਨ ਹੋਵੇ ਕਿ ਇਸ ਹਿੱਸੇ ਦਾ ਸੰਮਤ 'ਗਤ' ਹੈ ਜਾਂ 'ਵਰਤਮਾਨ', ਬਹੁਤ ਭੁੱਲ ਕਰ ਸਕਦਾ ਹੈ। ਸੰਮਤ ੧੫੨੬ ਨੂੰ ਜੇਕਰ 'ਗਤ' ਮੰਨੀਏ ਤਾਂ ਸੰਮਤ ੧੫੨੭ 'ਵਰਤਮਾਨ' ਹੋ ਜਾਏਗਾ, ਅਤੇ ਜੇਕਰ ਸੰ: ੧੫੨੬ ਨੂੰ 'ਵਰਤਮਾਨ' ਮੰਨੀਏ ਤਾਂ ੧੫੨੫ 'ਗਤ' ਹੋ ਜਾਏਗਾ, ਪਰ ਹਿਸਾਬ ਵਿਚ ਕੁਝ ਵੀ ਫ਼ਰਕ ਨਹੀਂ ਪਵੇਗਾ। ਮਾਲੂਮ ਹੁੰਦਾ ਹੈ ਕਿ ਟੇਵਾ ਬਣਾਉਣ ਵਾਲੇ ਨੇ ੧੫੨੬ ਨੂੰ 'ਗਤ' ਮੰਨਕੇ ਉਸਦਾ ੧੫੨੭ 'ਵਰਤਮਾਨ' ਕਰ ਦਿੱਤਾ ਅਤੇ ਫੇਰ ਭੁੱਲਕੇ ਸੰਮਤ ੧੫੨੭ ਵਰਤਮਾਨ ਦਾ ਟੇਵਾ ਬਣਾਉਣ ਦੀ ਥਾਂ ਸੰਮਤ ੧੫੨੭ 'ਗਤ' ਦਾ ਟੇਵਾ ਬਣਾ ਦਿੱਤਾ ਜਿਸ ਨਾਲ ਟੇਵੇ ਵਿਚ ਪੂਰੇ ਇਕ ਸਾਲ ਦਾ ਫ਼ਰਕ ਪੈ ਗਿਆ।

'ਪੁਰਾਣੀ ਜਨਮ ਸਾਖੀ' ਵਿਚ ਗੁਰੂ ਜੀ ਦੇ ਪਰਗਟ ਹੋਣ ਦਾ ਸੰਮਤ ਜੋ ੧੫੨੫ ਦਿੱਤਾ ਹੈ ਅਤੇ ਪਿਛਲੀਆਂ ਵਿਚ ੧੫੨੬, ਇਸ ਦਾ ਵੀ ਇਹੋ ਕਾਰਨ ਜਾਪਦਾ ਹੈ ਕਿ 'ਗਤ' 'ਵਰਤਮਾਨ' ਦਾ ਭੁਲੇਖਾ ਲੱਗਾ ਹੈ। 'ਗੁਰਪੁਰਬ ਨਿਰਣੈ' ਵਿਚ 'ਗਤ' 'ਵਰਤਮਾਨ' ਨੂੰ ਚੰਗੀ ਤਰ੍ਹਾਂ ਖੋਲ੍ਹਕੇ ਦੱਸ ਦਿੱਤਾ ਗਿਆ ਹੈ ਅਤੇ ਹਰ ਇਕ ਪਾਤਸ਼ਾਹੀ ਜੀ ਦੇ ਪਰਗਟ ਹੋਣ, ਜੋਤੀ ਜੋਤ ਸਮਾਉਣ, ਗੱਦੀ ਬੈਠਣ ਦੇ ਦਿਨ, ਸਾਰੀ ਆਰਬਲਾ, ਗੱਦੀ ਬੈਠਣ ਸਮੇਂ ਦੀ ਅਵਸਥਾ, ਅਤੇ ਗੁਰਿਆਈ ਦਾ ਸਮਾਂ—ਇਨ੍ਹਾਂ ਛਿਆਂ ਗੱਲਾਂ ਉੱਤੇ ਪੂਰੀ-ਪੂਰੀ ਵਿਚਾਰ ਕਰਕੇ ਅਸਲ ਸਿੱਟੇ ਕੱਢੇ ਗਏ ਹਨ, ਅਤੇ ਫੇਰ ਸੁਦੀ ਵਦੀ ਦੀਆਂ ਤਰੀਕਾਂ ਨੂੰ ਪ੍ਰਵਿਸ਼ਟਾ, ਈਸਵੀ ਤੇ ਹਿਜਰੀ ਤਰੀਕਾਂ ਵਿਚ ਉਲਟਾਇਆ ਗਿਆ ਹੈ, ਔਰ ਪਰਗਟ ਹੋਣ ਸਮੇਂ ਦੇ ਨਿਛੱਤਰ ਤੇ 'ਯੋਗ' ਵੀ ਹਿਸਾਬ ਦੁਆਰਾ ਲੱਭਕੇ ਲਿਖੇ ਗਏ ਹਨ। ਮੁਕਦੀ ਗੱਲ ਇਹ ਕਿ ਦਸਾਂ ਪਾਤਸ਼ਾਹੀਆਂ ਦੇ ਗੁਰਪੁਰਬਾਂ ਸੰਬੰਧੀ ਕੋਈ ਵੀ ਗੱਲ ਸੰਦੇਹ ਵਾਲੀ ਨਹੀਂ ਰਹਿਣ

ਦਿੱਤੀ। ਚੂੰਕਿ ਸਭ ਗੱਲਾਂ ਉਸ ਪੁਸਤਕ ਵਿਚ ਇਕ ਥਾਂ ਦਿੱਤੀਆਂ ਹੋਈਆਂ ਹਨ, ਇਸ ਲਈ ਉਹ ਗੱਲਾਂ ਇਥੇ ਨਹੀਂ ਦੋਹਰਾਈਆਂ ਗਈਆਂ।

ਪਾਠਕ ਜੀ ! ਜੋ ਕੁਝ ਮੈਂ ਕਹਿਣਾ ਸੀ ਸੋ ਆਪਦੀ ਸੇਵਾ ਵਿਚ ਕਹਿ ਦਿੱਤਾ ਹੈ, ਆਸ਼ਾ ਹੈ ਕਿ ਆਪ ਇਸ ਸਾਰੇ ਲੇਖ ਨੂੰ ਨਿਰਪੱਖ ਹੋਕੇ ਵਿਚਾਰੋਗੇ ਅਤੇ ਦੇਖੋਗੇ ਕਿ ਇਸ ਵਿਚ ਕਿਥੋਂ ਤੀਕ ਸਚਾਈ ਅਤੇ ਕਿਥੋਂ ਤੀਕ ਕਚਿਆਈ ਹੈ। ਮੇਰਾ ਇਹ ਦਾਅਵਾ ਨਹੀਂ ਕਿ ਜੋ ਕੁਝ ਮੈਂ ਲਿਖਿਆ ਹੈ, ਸਚ ਹੀ ਸਚ ਹੈ, ਪਰ ਇਹ ਮੈਂ ਆਪ ਨੂੰ ਨਿਸ਼ਚਾ ਕਰਵਾਂਦਾ ਹਾਂ ਕਿ ਜੋ ਕੁਝ ਲਿਖਿਆ ਹੈ ਮੈਂ ਆਪਣੀ ਵਲੋਂ ਸੋਚਕੇ ਲਿਖਿਆ ਹੈ ਅਤੇ ਕਿਤੇ ਵੀ ਜਤਨ ਨਹੀਂ ਕੀਤਾ ਕਿ ਅੱਖਰਾਂ ਦੇ ਹੇਰ ਫੇਰ ਜਾਂ ਗੋਲ ਮੋਲ ਗੱਲਾਂ ਨਾਲ ਸੱਚੀ ਗੱਲ ਨੂੰ ਝੂਠੀ ਸਿੱਧ ਕਰਾਂ। ਮੈਨੂੰ ਵਿਸਾਖ ਸੁਦੀ ਤਿੰਨ ਉਤੇ ਹਠ ਨਹੀਂ, ਕੱਤਕ ਪੂਰਨਮਾਸ਼ੀ ਨਾਲ ਵੈਰ ਨਹੀਂ, ਜਿਸ ਗੱਲ ਨੂੰ ਮੈਂ ਸੱਚ ਸਮਝਦਾ ਹਾਂ ਉਹੋ ਆਪ ਨੂੰ ਦੱਸੀ ਹੈ। ਆਸ਼ਾ ਹੈ ਕਿ ਆਪ ਵੀ ਪੱਖਪਾਤ ਤੋਂ ਰਹਿਤ ਹੋਕੇ ਨਿਰਪੱਖ ਵਿਚਾਰ ਕਰੋਗੇ।

—ਇਤੀ—

www.PunjabiLibrary.com